## ਇਸੇ ਕਲਮ ਤੋਂ

ੳ) ਖੋਜ : ਦਲੀਪ ਕੌਰ ਟਿਵਾਣਾ ਦੇ ਨਾਵਲਾਂ ਦਾ ਸਭਿਆਚਾਰਕ ਅਧਿਐਨ
(ਲੋਕ ਗੀਤ ਪ੍ਰਕਾਸ਼ਨ)

ਅ) ਵਾਰਤਕ (ਨਿਬੰਧ/ਲੇਖ) : ਜਿੰਨੀ ਚਾਖਿਆ ਪ੍ਰੇਮ ਰਸੁ
(ਲਾਹੌਰ ਬੁਕ ਸ਼ਾਪ)

ੲ) ਸੰਪਾਦਨ
- i) ਅਰਸ਼ਲੀਨ ਅਭਿਨੰਦਨ ਗ੍ਰੰਥ (ਲਾਹੌਰ ਬੁਕ ਸ਼ਾਪ)
- ii) ਪੁਸਤਕ-ਸਿਰਜਣਧਾਰਾ (ਲਾਹੌਰ ਬੁਕ ਸ਼ਾਪ)

ਸ) ਉਪਨਿਆਸ
- i) ਬੁੱਢੀ ਅਤੇ ਅਕਾਸ਼ (ਲਾਹੌਰ ਬੁਕ ਸ਼ਾਪ)
- ii) ਹਨੇਰੇ ਵਿਚ ਚਾਂਦੀ ਲੀਕ (ਲਾਹੌਰ ਬੁਕ ਸ਼ਾਪ)
- iii) ਮੈਂ ਇੰਝ ਨਹੀਂ ਕਰਾਂਗਾ (ਲਾਹੌਰ ਬੁਕ ਸ਼ਾਪ)
- iv) .....ਤੇ ਪਰਲੋ ਆ ਜਾਏਗੀ (ਲਾਹੌਰ ਬੁਕ ਸ਼ਾਪ)
- v) .....ਤੇ ਗੰਗਾ ਵਗਦੀ ਰਹੀ (ਲਾਹੌਰ ਬੁਕ ਸ਼ਾਪ)

ਹ) ਅਨੁਵਾਦ
- i) ਆਤੰਕ-ਦਰ-ਆਤੰਕ (ਡਾ. ਗਿਆਨ ਸਿੰਘ ਮਾਨ)
(ਕਹਾਣੀ ਸੰਗ੍ਰਹਿ)
- ii) ਧਿਆਨ ਕਿਵੇਂ ਕਰੀਏ (ਡਾ. ਗਿਆਨ ਸਿੰਘ ਮਾਨ)
- iii) ਉਹ ਤਿੰਨ ਦਿਨ (ਫ਼ੈਆਜ਼ ਫ਼ਾਰੂਕੀ)
(ਕਹਾਣੀ ਸੰਗ੍ਰਹਿ)

ਕ) ਸਾਹਿਤ ਸਭਾਵਾਂ 'ਚ ਪ੍ਰਸਤੁਤ ਪੇਪਰ-60

ਖ) ਸਾਹਿਤਕ ਪੱਤ੍ਰਿਕਾਵਾਂ ਵਿੱਚ ਲੇਖ/ਰਚਨਾਵਾਂ-40

ਗ) ਜੀਵਨੀ-ਯਾਦਾਂ ਦੇ ਨਕਸ਼ (ਲਾਹੌਰ ਬੁਕ ਸ਼ਾਪ)

ਘ) ਜੀਵਨੀ-ਕਰਮਯੋਗੀ ਸੰਤ ਬਲਬੀਰ ਸਿੰਘ ਜੀ ਸੀਚੇਵਾਲ (ਲਾਹੌਰ ਬੁਕ ਸ਼ਾਪ)

ਙ) ਪ੍ਰਸਿੱਧ ਲੇਖਕਾਂ ਦੇ ਇੰਟਰਵਿਊ (ਮਹਿਰਮ ਮੈਗਜ਼ੀਨ ਵਿੱਚ)

DASMESH PITA MERE ANG SANG

by

**Dr. Kulwinder Kaur Minhas**
Village Bhaura, H. No. 906,
P. O. Neta Ji Nagar,
Ludhiana-0161-2781976, 98141-45047

ਪਹਿਲੀ ਵਾਰ : 2013



ਸਰਵਰਕ : ਸਵਰਨਜੀਤ ਸਵੀ
ਫ਼ੋਟੋਆਂ : ਤੇਜ ਪ੍ਰਤਾਪ ਸਿੰਘ ਸੰਧੂ

ਮੁੱਲ : 250 ਰੁਪਏ

ਪ੍ਰਕਾਸ਼ਕ :
ਤੇਜਿੰਦਰਬੀਰ ਸਿੰਘ
ਲਾਹੌਰ ਬੁਕ ਸ਼ਾਪ
2, ਲਾਜਪਤ ਰਾਏ ਮਾਰਕੀਟ, ਨੇੜੇ ਸੁਸਾਇਟੀ ਸਿਨੇਮਾ,
ਲੁਧਿਆਣਾ-ਫ਼ੋਨ : 2740738
E-Mail : lahorebookshop40@rediffmail.com

## ਸਮਰਪਣ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ
ਮਾਨਵਤਾਵਾਦੀ
ਮਿਸ਼ਨ ਦੀ ਪੂਰਤੀ ਲਈ ਸੰਘਰਸ਼ਸ਼ੀਲ
ਅਤੇ ਆਪਣੀਆਂ ਜਾਨਾਂ ਕੁਰਬਾਨ
ਕਰਨ ਵਾਲੇ ਸਿੰਘ ਸਿੰਘਣੀਆਂ ਦੀ
ਪਵਿੱਤਰ ਯਾਦ ਨੂੰ
ਸਮਰਪਿਤ

ਚੱਤ੍ਰ ਚੱਕ੍ਰ ਵਰਤੀ ਚੱਤ੍ਰ ਚੱਕ੍ਰ ਭੁਗਤੇ॥
ਸੁਯੰਭਵ ਸੁਭੰ ਸਰਬਦਾ ਸਰਬ ਜੁਗਤੇ॥
ਦੁਕਾਲੰ ਪ੍ਰਣਾਸੀ ਦਿਆਲੰ ਸਰੂਪੇ॥
ਸਦਾ ਅੰਗ ਸੰਗੇ ਅਭੰਗੰ ਬਿਭੂਤੇ॥

-ਸ੍ਰੀ ਗੁਰੂ ਗੋਬਿੰਦ ਸਿੰਘ ਜੀ

# ਤਤਕਰਾ


| | | |
|---|---|---|
| ਭੂਮਿਕਾ | | |
| ਅਧਿਆਇ 1 | ਆਨੰਦ ਸੱਚਖੰਡ ਦਾ | 10-19 |
| ਅਧਿਆਇ 2 | ਧੰਨ ਧੰਨ ਮਾਤਾ ਗੁਜਰੀ | 20-27 |
| ਅਧਿਆਇ 3 | ਵਿਦਿਆ ਦੇ ਚਾਨਣ ਮੁਨਾਰੇ | 28-36 |
| ਅਧਿਆਇ 4 | ਸਾਹਿਤ ਦੀ ਗੰਗਾ-ਪਾਉਂਟਾ ਸਾਹਿਬ | 37-48 |
| ਅਧਿਆਇ 5 | ਰਣਜੀਤ ਨਗਾਰਾ-ਚੜ੍ਹਦੀ ਕਲਾ ਦਾ ਪ੍ਰਤੀਕ | 49-59 |
| ਅਧਿਆਇ 6 | ਅੰਮ੍ਰਿਤ ਦੀ ਦਾਤ | 60-70 |
| ਅਧਿਆਇ 7 | ਇਨ ਪੁਤਰਨ ਕੇ ਸੀਸ ਪਰ | 71-78 |
| ਅਧਿਆਇ 8 | ਮਿੱਤਰ ਪਿਆਰੇ ਨੂੰ..... | 79-87 |
| ਅਧਿਆਇ 9 | ਜ਼ਫ਼ਰਨਾਮਾ | 88-103 |
| ਅਧਿਆਇ 10 | ਮੁਕਤੇ ਮੁਕਤਸਰ ਦੇ | 104-112 |
| ਅਧਿਆਇ 11 | ਨਿਮਾਣਿਆਂ ਦੇ ਮਾਣ | 113-121 |
| ਅਧਿਆਇ 12 | ਕਾਇਆ ਕਲਪ ਕੀਨੀ | 122-131 |
| ਅਧਿਆਇ 13 | ਆਲੌਕਿਕ ਦ੍ਰਿਸ਼ | 132-149 |
| ਅਧਿਆਇ 14 | ਜਿਸ ਕੇ ਸਿਰ ਊਪਰਿ ਤੂੰ ਸੁਆਮੀ | 150-154 |
| ਅਧਿਆਇ 15 | ਮੇਰੇ ਹੰਝੂਆਂ ਦੇ ਮੀਤ | 155-167 |
| ਅਧਿਆਇ 16 | ਪ੍ਰੇਰਣਾਦਾਇਕ ਸੰਘਰਸ਼ਮਈ ਜੀਵਨ | 168-174 |
| ਅਧਿਆਇ 17 | ਗੁਰੂ ਮਾਨਿਓ ਗ੍ਰੰਥ | 175-191 |
| ਅੰਤਿਕਾ 1 | ਦਸ਼ਮੇਸ਼ ਪਿਤਾ ਦੀ ਸੰਸਾਰਿਕ ਯਾਤਰਾ ਦੇ ਪੜਾਅ | 192 |
| ਅੰਤਿਕਾ 2 | ਦਸ਼ਮੇਸ਼ ਪਿਤਾ ਦਾ ਪੰਜਾਬ ਦੇ ਸਿੱਖਾਂ ਨੂੰ ਖ਼ਤ | 193-194 |
| ਅੰਤਿਕਾ 3 | ਕਪਾਲ ਮੋਚਨ ਦਾ ਇਤਿਹਾਸ | 195-197 |
| ਅੰਤਿਕਾ 4 | ਭਾਈ ਨੰਦ ਲਾਲ ਗੋਯਾ ਦੀ ਸ਼ਰਧਾ ਭਾਵਨਾ | 198-200 |

# ਭੂਮਿਕਾ

ਖ਼ਾਲਸਾ ਪੰਥ ਦੇ ਸਿਰਜਣਹਾਰ, ਪੈਗ਼ੰਬਰ, ਸੰਤ ਸਿਪਾਹੀ, ਵਿਦਵਾਨ, ਸਿੱਖ ਯੋਗੀ, ਮਾਇਆ ਵਿਚ ਉਦਾਸੀ, ਨਿਰਵੈਰ, ਨਿਡਰ, ਉਦਾਰਚਿਤ, ਘੋੜ ਸਵਾਰ, ਲਿਖਾਰੀ ਤੇ ਹੋਰ ਅਨੇਕਾਂ ਗੁਣਾਂ ਨਾਲ ਭਰਪੂਰ ਦਸ਼ਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮੇਰੀ ਇਸ ਪੁਸਤਕ ਦਾ ਪ੍ਰੇਰਣਾ ਸ੍ਰੋਤ ਹਨ। ਗੁਰੂ ਸਾਹਿਬ ਦੇ ਅਧਿਆਤਮਕ, ਸੰਘਰਸ਼ਸ਼ੀਲ, ਸਾਹਿਤਕ ਅਤੇ ਤੱਤਵ ਦਰਸੀ ਵਿਅਕਤਿੱਤਵ ਨੇ ਮੇਰੇ ਜੀਵਨ, ਹੋਂਦ, ਦਰਸ਼ਨ ਅਤੇ ਹਰ ਕਾਰਜ ਨੂੰ ਸੇਧ ਪ੍ਰਦਾਨ ਕੀਤੀ ਹੈ।

ਦਸ਼ਮੇਸ਼ ਪਿਤਾ ਦਾ ਜੀਵਨ ਐਨਾ ਕਰੁਣਾਮਈ ਹੈ ਕਿ ਹਰ ਕੋਈ ਧੁਰ ਅੰਦਰ ਤੱਕ ਹਿੱਲ ਜਾਂਦਾ ਹੈ। ਛੋਟੀ ਉਮਰ ਵਿਚ ਵੱਡੇ-ਵੱਡੇ ਕਾਰਨਾਮੇ ਕਰ ਵਿਖਾਉਣੇ ਕਿਸੇ ਕਰਾਮਾਤ ਤੋਂ ਘੱਟ ਨਹੀਂ। ਗੁਰੂ ਜੀ ਦੀ ਸ਼ਖ਼ਸੀਅਤ ਵਿਚ ਨੌਂ ਰਸ ਝਿੰਮ-ਝਿੰਮ ਵਰਸਦੇ ਹਨ। ਆਪਣੇ ਪਿਤਾ ਦੀ ਸ਼ਹੀਦੀ ਸਮੇਂ ਅਡੋਲ ਰਹਿਣਾ ਤੇ ਚਮਕੌਰ ਦੀ ਗੜ੍ਹੀ ਵਿਚ ਆਪਣੇ ਸਾਹਿਬਜ਼ਾਦਿਆਂ ਦੇ ਸ਼ਹੀਦ ਹੋਣ ਉੱਤੇ ਪ੍ਰਭੂ ਦਾ ਸ਼ੁਕਰ ਮਨਾਉਣਾ ਸ਼ਾਂਤ ਰਸ ਦਾ ਸਿਖ਼ਰ ਹੈ। ਉਨ੍ਹਾਂ ਦੀ ਪ੍ਰਭਾਵਸ਼ਾਲੀ ਸ਼ਖ਼ਸੀਅਤ ਹੀ ਇਹ ਰਚਨਾ ਲਿਖਣ ਦਾ ਕਾਰਣ ਬਣੀ।

ਦਸ਼ਮੇਸ਼ ਪਿਤਾ ਦੀ ਟੇਕ ਮੈਂ ਸਭਨੀਂ ਥਾਈਂ ਮਹਿਸੂਸ ਕਰਦੀ ਰਹੀ ਹਾਂ। ਜ਼ਿੰਦਗੀ ਦੇ ਮੋੜ ਉੱਤੇ ਜਦੋਂ ਵੀ ਕੋਈ ਕਦਮ ਰੱਖਿਆ ਹੈ ਤਾਂ ਗੁਰੂ ਸਾਹਿਬ ਦੀ ਓਟ ਲਈ ਹੈ। ਅਕਾਲ ਪੁਰਖ ਉੱਤੇ ਅਟੁੱਟ ਵਿਸ਼ਵਾਸ ਅਤੇ ਸਾਰੀ ਕਾਇਨਾਤ ਨੂੰ ਪ੍ਰੇਮ ਕਰਨ ਦੀ ਸਿੱਖਿਆ ਮੈਂ ਗੁਰੂ ਜੀ ਦੇ ਜੀਵਨ ਤੋਂ ਹੀ ਗ੍ਰਹਿਣ ਕੀਤੀ ਹੈ। 'ਅਕਾਲ ਉਸਤਤ' ਉਨ੍ਹਾਂ ਦੀ ਅਮਰ ਰਚਨਾ ਹੈ ਜੋ ਅਕਾਲ ਨਾਲ ਜੋੜਦੀ ਹੈ। ਗੁਰੂ ਜੀ ਪਹਿਲੇ ਤੇ ਆਖ਼ਰੀ ਪੈਗ਼ੰਬਰ ਹਨ ਜਿਨ੍ਹਾਂ ਨੇ ਆਪਣੀ ਆਤਮਕਥਾ ਲਿਖੀ। ਆਪ ਜੀ ਨੇ ਆਪਣੀ ਆਤਮਕਥਾ ਕਵਿਤਾ ਵਿਚ ਲਿਖੀ। ਆਪ ਜੀ ਦੀ ਕਵਿਤਾ ਸੰਗੀਤਮਈ ਹੈ, ਚਿੰਤਨ ਵਿਚ ਆਪ ਦਾ ਕੋਈ ਸਾਨੀ ਨਹੀਂ। ਅਲੰਕਾਰ ਦੀ ਭਰਮਾਰ ਵਿਚ ਸਾਦਗੀ ਰੱਖਣੀ ਸਿਰਫ਼ ਗੁਰੂ ਜੀ ਦੇ ਹਿੱਸੇ ਹੀ ਆਇਆ ਹੈ। ਹੱਥ ਲਿਖਣ ਵਿਚ ਸਹਾਈ ਹੁੰਦੇ ਹਨ, ਦਿਮਾਗ ਸੋਚਦਾ ਹੈ ਤੇ ਕਲਪਨਾਸ਼ੀਲ ਮਨ ਉਡਾਰੀ ਮਾਰਦਾ ਹੈ, ਇਹ ਸਭ ਦਾਤ ਕਵੀਆਂ ਦੇ ਮਹਾਂਕਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਹੈ।

ਮੇਰਾ ਸਾਰਾ ਜੀਵਨ ਗੁਰੂ ਸਾਹਿਬ ਨੂੰ ਸਮਰਪਿਤ ਹੈ। ਬਚਪਨ ਤੋਂ ਹੀ ਉਹ ਮੇਰੇ ਆਦਰਸ਼ ਰਹੇ ਹਨ। ਅੱਜ ਮੈਂ ਜੋ ਵੀ ਹਾਂ, ਉਨ੍ਹਾਂ ਦੀ ਬਦੌਲਤ ਹਾਂ। ਮੇਰੇ ਉੱਪਰ ਉਨ੍ਹਾਂ ਦੀਆਂ ਬੇਅੰਤ ਰਹਿਮਤਾਂ ਅਤੇ ਬਖ਼ਸ਼ਿਸ਼ਾਂ ਹਨ ਜਿਨ੍ਹਾਂ ਦਾ ਰਿਣ ਮੈਂ ਕਰੋੜਾਂ ਜਨਮ ਲੈ ਕੇ ਵੀ ਉਤਾਰ ਨਹੀਂ ਸਕਾਂਗੀ। ਇਹ ਪੁਸਤਕ ਗੁਰੂ ਜੀ ਦੀ ਬਖ਼ਸ਼ਿਸ਼ ਸਦਕਾ ਹੀ ਹੋਂਦ ਵਿਚ

ਆ ਸਕੀ ਹੈ, ਨਹੀਂ ਤਾਂ ਮੇਰੇ ਵਰਗੀ ਨਾਚੀਜ਼ ਦੀ ਕੀ ਹਿੰਮਤ ਕਿ ਮੈਂ ਦਸ਼ਮੇਸ਼ ਪਿਤਾ ਬਾਰੇ ਇਕ ਸ਼ਬਦ ਵੀ ਲਿਖ ਸਕਦੀ। ਗੁਰੂ ਜੀ ਦੀਆਂ ਵਡਿਆਈਆਂ ਲਿਖਦੇ ਲਿਖਦੇ ਮੇਰੀ ਕਲਮ ਦੀ ਸਿਆਹੀ ਖ਼ਤਮ ਹੋ ਜਾਵੇਗੀ, ਕਾਗ਼ਜ਼ ਘਟ ਜਾਵੇਗਾ ਪਰ ਉਨ੍ਹਾਂ ਦੀਆਂ ਵਡਿਆਈਆਂ ਖ਼ਤਮ ਹੋਣ ਵਿਚ ਨਹੀਂ ਆਉਣਗੀਆਂ।

ਜਦੋਂ ਕੋਈ ਕਾਰਜ ਸਿਰੇ ਚੜ੍ਹਨਾ ਹੁੰਦਾ ਹੈ ਤਾਂ ਪ੍ਰਭੂ ਆਪ ਹੀ ਕੋਈ ਨਾ ਕੋਈ ਵਿਧੀ ਬਣਾ ਦਿੰਦਾ ਹੈ। ਮੇਰੇ ਪਿਤਾ ਜੀ ਦੇ ਚਾਚਾ ਚਾਚੀ ਸ. ਅਨੋਖ ਸਿੰਘ ਤੇ ਸਰਦਾਰਨੀ ਮਨਜੀਤ ਕੌਰ ਮੈਨੂੰ ਤੇ ਮੇਰੇ ਮਾਤਾ ਜੀ ਸ੍ਰੀਮਤੀ ਸੁਰਿੰਦਰ ਕੌਰ ਨੂੰ ਹਜ਼ੂਰ ਸਾਹਿਬ ਦੇ ਦਰਸ਼ਨਾਂ ਲਈ ਆਪਣੇ ਨਾਲ ਲੈ ਗਏ। ਉੱਥੇ ਸੱਚਖੰਡ ਵਿਖੇ ਮੱਥਾ ਟੇਕਦਿਆਂ ਮੈਂ ਇਹ ਪ੍ਰਣ ਕੀਤਾ ਸੀ ਕਿ ਮੈਂ ਦਸ਼ਮੇਸ਼ ਪਿਤਾ ਬਾਰੇ ਜ਼ਰੂਰ ਲਿਖਾਂਗੀ। ਇਸੇ ਤਰ੍ਹਾਂ ਉਥੇ ਹੀ ਮਾਤਾ ਸਾਹਿਬ ਕੌਰ ਜੀ ਦੇ ਗੁਰਦੁਆਰੇ ਮੱਥਾ ਟੇਕਣ ਉਪਰੰਤ ਜਦੋਂ ਅਸੀਂ ਪ੍ਰਸ਼ਾਦ ਲੈਣ ਲੱਗੇ ਤਾਂ ਭਾਈ ਸਾਹਿਬ ਨੇ ਮੇਰੇ ਕੋਲੋਂ ਪੁੱਛਿਆ, "ਤੁਸੀਂ ਕਿੱਥੋਂ ਆਏ ਹੋ ਤੇ ਕੀ ਕਰਦੇ ਹੋ?" ਜਦੋਂ ਮੈਂ ਦੱਸਿਆ ਕਿ ਅਸੀਂ ਪੰਜਾਬ ਤੋਂ ਆਏ ਹਾਂ ਤੇ ਮੈਂ ਲੇਖਿਕਾ ਹਾਂ ਤਾਂ ਭਾਈ ਸਾਹਿਬ ਬੜੇ ਖੁਸ਼ ਹੋਏ ਤੇ ਉਨ੍ਹਾਂ ਨੇ ਲੇਖਿਕਾ ਹੋਣ ਦੇ ਨਾਤੇ ਮੈਨੂੰ ਵਿਸ਼ੇਸ਼ ਤੌਰ 'ਤੇ ਸਿਰੋਪਾ ਦੇ ਕੇ ਸਨਮਾਨਿਤ ਕੀਤਾ। ਉਸ ਵੇਲੇ ਮੈਂ ਭਾਈ ਸਾਹਿਬ ਨੂੰ ਕਿਹਾ ਸੀ, "ਜਦੋਂ ਮੈਂ ਅਗਲੀ ਵਾਰੀ ਇਥੇ ਦਰਸ਼ਨ ਕਰਨ ਆਵਾਂਗੀ ਤਾਂ ਦਸ਼ਮੇਸ਼ ਪਿਤਾ ਜੀ ਬਾਰੇ ਕੁੱਝ ਲਿਖ ਕੇ ਲਿਆਵਾਂਗੀ।" ਹੁਣ ਉਹ ਘੜੀ ਆ ਚੁੱਕੀ ਹੈ ਜਦੋਂ ਮੈਂ ਆਪਣਾ ਵਚਨ ਨਿਭਾਉਣ ਵਿਚ ਸਫ਼ਲ ਹੋਈ ਹਾਂ। ਇਹ ਵਚਨ ਨਿਭਾਉਣ ਲਈ ਵੀ ਮੈਂ ਕਲਗੀਆਂ ਵਾਲੇ ਦੀ ਕੋਟਿ-ਕੋਟਿ ਧੰਨਵਾਦੀ ਹਾਂ। ਮੈਂ ਸੋਚਦੀ ਹਾਂ ਕਿ ਇਹ ਪ੍ਰਣ ਵੀ ਗੁਰੂ ਸਾਹਿਬ ਨੇ ਆਪ ਹੀ ਮੇਰੇ ਕੋਲੋਂ ਕਰਵਾਇਆ। ਹੁਣ ਜਦੋਂ ਇਹ ਰਚਨਾ ਛਪਣ ਲਈ ਤਿਆਰ ਹੋ ਚੁੱਕੀ ਹੈ, ਚਾਚੀ ਜੀ ਜੋ ਸਾਡੇ ਨਾਲ ਸਨ, ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਮੇਰੀ ਵਾਹਿਗੁਰੂ ਅੱਗੇ ਅਰਦਾਸ ਹੈ ਕਿ ਉਹ ਉਨ੍ਹਾਂ ਦੀ ਆਤਮਾ ਨੂੰ ਆਪਣੇ ਚਰਣਾਂ ਵਿਚ ਨਿਵਾਸ ਬਖ਼ਸ਼ੇ।

ਦਸ਼ਮੇਸ਼ ਪਿਤਾ ਨੇ ਮੇਰੇ ਅੰਤਰ ਗਿਆਨ ਦੀ ਛੋਹ ਵਿਚ ਜੋ ਅੰਮ੍ਰਿਤ ਰੂਪੀ ਲਹਿਰਾਂ ਛਲਕਾਈਆਂ, ਉਨ੍ਹਾਂ ਨੂੰ ਹੀ ਮੈਂ ਪੁਸਤਕ ਰੂਪ ਵਿਚ ਮੁੜ ਪ੍ਰਸਤੁਤ ਕਰ ਦਿੱਤਾ ਹੈ। ਇਸ ਪੁਸਤਕ ਵਿਚ ਜੋ ਕੁਝ ਵੀ ਹੈ, ਗੁਰੂ ਸਾਹਿਬ ਦੀ ਹੀ ਦੇਣ ਹੈ, "ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ।" ਗੁਰੂ ਜੀ ਦਾ ਵਿਅਕਤਿਤਵ ਮਹਾਂਸਾਗਰ ਦੇ ਸਮਾਨ ਹੈ ਅਤੇ ਇਸ ਪੁਸਤਕ ਵਿਚ ਮੈਂ ਉਸ ਮਹਾਂਸਾਗਰ ਵਿਚੋਂ ਕੁਝ ਬੂੰਦਾਂ ਹੀ ਲੈ ਸਕੀ ਹਾਂ। ਇਹ ਪੁਸਤਕ ਲਿਖ ਕੇ ਮੈਂ ਗੁਰੂ ਜੀ ਪ੍ਰਤੀ ਜੋ ਸਦਾ ਮੇਰੇ ਅੰਗ-ਸੰਗ ਰਹਿੰਦੇ ਹਨ, ਅਤੇ ਕੌਮ ਪ੍ਰਤੀ ਆਪਣਾ ਕਰਤੱਵ ਨਿਭਾਇਆ ਹੈ। ਮੈਂ ਵਿਸ਼ੇਸ਼ ਤੌਰ 'ਤੇ ਧੰਨਵਾਦੀ ਹਾਂ ਗਿਆਨੀ ਦਲੇਰ ਸਿੰਘ ਜੀ ਦੀ ਜਿਨ੍ਹਾਂ ਨੇ ਆਪਣਾ ਕੀਮਤੀ ਵਕਤ ਕੱਢ ਕੇ ਇਹ ਸਾਰਾ ਖਰੜਾ ਮੇਰੇ ਕੋਲੋਂ ਸੁਣਿਆ ਤੇ ਆਪਣੇ ਸੁਝਾਅ ਦਿੱਤੇ।

ਗੁਰੂ ਜੀ ਨੂੰ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦੇ ਹੋਏ,

ਡਾ. ਕੁਲਵਿੰਦਰ ਕੌਰ ਮਿਨਹਾਸ

ਅਧਿਆਇ ਪਹਿਲਾ

# ਆਨੰਦ ਸੱਚਖੰਡ ਦਾ

ਸਾਚੁ ਕਹੋਂ ਸੁਨ ਲੇਹੁ ਸਭੈ
ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥

ਮਹਾਂਪੁਰਸ਼ਾਂ ਦੇ ਬੋਲ ਧੁਰ ਕੀ ਬਾਣੀ ਹੁੰਦੇ ਹਨ। ਨਾਮ ਸਿਮਰਨ ਵਾਲੀਆਂ ਰੂਹਾਂ ਜਿਨ੍ਹਾਂ ਨੇ ਕਮਾਈ ਕੀਤੀ ਹੁੰਦੀ ਹੈ, ਜਦੋਂ ਕੋਈ ਪ੍ਰਵਚਨ ਕਰਦੀਆਂ ਹਨ ਤਾਂ ਉਹ ਸਤਿ ਸਿੱਧ ਹੁੰਦੇ ਹਨ। ਉਨ੍ਹਾਂ ਦੀ ਰਸਨਾ 'ਤੇ ਵਾਹਿਗੁਰੂ ਦੀ ਬਖ਼ਸ਼ਿਸ਼ ਹੁੰਦੀ ਹੈ। ਅਜਿਹੇ ਹੀ ਕਮਾਈ ਵਾਲੇ ਮਹਾਂਪੁਰਸ਼ਾਂ ਦੇ ਪ੍ਰਭੂ ਦੀ ਮਿਹਰ ਸਦਕਾ ਮੈਨੂੰ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਇਕ ਵਾਰੀ ਮੈਂ ਸਕੂਲ ਦੇ ਸਟਾਫ਼ ਨਾਲ ਨਾਨਕਸਰ ਗਈ। ਹਾਲ ਕਮਰੇ ਵਿਚ, ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਹੋਇਆ ਸੀ, ਬਹੁਤ ਸਾਰੀ ਸੰਗਤ ਨਤਮਸਤਕ ਹੋਣ ਲਈ ਬਾਬਾ ਜੀ ਦੀ ਹਜੂਰੀ ਵਿਚ ਖੜ੍ਹੋਤੀ ਸੀ। ਸੰਗਤ ਜਿਆਦਾ ਹੋਣ ਕਾਰਨ ਮੈਂ ਝੁਕ ਕੇ ਗੋਡਿਆਂ ਪਰਨੇ ਹੋ ਕੇ ਮੱਥਾ ਟੇਕਣ ਦੀ ਬਜਾਏ ਹੱਥ ਜੋੜ ਕੇ ਖੜੀ ਨੇ ਹੀ ਆਪਣਾ ਮਸਤਕ ਝੁਕਾ ਦਿੱਤਾ। ਜਦੋਂ ਮੈਂ ਦਹਿਲੀਜ਼ ਤੋਂ ਬਾਹਰ ਕਦਮ ਰੱਖਿਆ ਤਾਂ ਚਾਂਦੀ ਰੰਗੀ ਲੰਮੀ ਦਾੜ੍ਹੀ ਵਾਲੇ ਇਕ ਬਜ਼ੁਰਗ ਮਹਾਂਪੁਰਸ਼ ਦੁੱਧ ਚਿੱਟਾ ਚੋਲਾ ਜਿਨ੍ਹਾਂ ਨੇ ਪਾਇਆ ਹੋਇਆ ਸੀ, ਮੇਰੇ ਕੋਲ ਆਏ ਤੇ ਕਹਿਣ ਲੱਗੇ, "ਬੇਟਾ, ਤੁਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮਰਯਾਦਾ ਅਨੁਸਾਰ ਮੱਥਾ ਕਿਉਂ ਨਹੀਂ ਟੇਕਿਆ?" ਮੈਨੂੰ ਆਪਣੀ ਗ਼ਲਤੀ ਦਾ ਅਹਿਸਾਸ ਹੋਇਆ ਤੇ ਮੈਂ ਉਨ੍ਹਾਂ ਨੂੰ ਨਿਮਰਤਾ ਸਹਿਤ ਉੱਤਰ ਦਿੱਤਾ, "ਬਾਬਾ ਜੀ, ਮੇਰੇ ਕੋਲੋਂ ਗ਼ਲਤੀ ਹੋ ਗਈ, ਮੈਂ ਹੁਣ ਪੂਰਨ ਰੂਪ ਵਿਚ ਝੁਕ ਕੇ ਮੱਥਾ ਟੇਕ ਕੇ ਆਉਂਦੀ ਹਾਂ।" ਮੇਰਾ ਉੱਤਰ ਸੁਣ ਕੇ ਉਨ੍ਹਾਂ ਨੇ ਮੇਰੇ ਸਿਰ ਉੱਤੇ ਆਪਣਾ ਹੱਥ ਰੱਖਦਿਆਂ ਕਿਹਾ, "ਨਹੀਂ ਹੁਣ ਦੋਬਾਰਾ ਜਾਣ ਦੀ ਜ਼ਰੂਰਤ ਨਹੀਂ, ਵਾਹਿਗੁਰੂ ਭਲੀ ਕਰੇਗਾ।" ਉਨ੍ਹਾਂ ਮਹਾਂਪੁਰਸ਼ਾਂ ਦੇ ਮੇਰੇ ਸੀਸ ਉੱਤੇ ਹੱਥ ਰੱਖਣ ਦੀ ਦੇਰ ਸੀ ਕਿ ਆਪਣੇ ਆਪ ਮੇਰੀ ਰਸਨਾ ਤੋਂ ਵਾਹਿਗੁਰੂ॥ ਵਾਹਿਗੁਰੂ॥ ਵਾਹਿਗੁਰੂ॥.......... ਦਾ ਸਿਮਰਨ ਸ਼ੁਰੂ ਹੋ ਗਿਆ ਜੋ ਲਗਾਤਾਰ ਕਿੰਨੇ ਹੀ ਘੰਟੇ ਚੱਲਦਾ ਰਿਹਾ। ਹੁਣ ਕਈ ਵਾਰੀ ਮੈਂ ਸੋਚਦੀ ਹਾਂ, ਉਹ ਕਿੰਨੀ ਕਮਾਈ ਵਾਲੇ ਮਹਾਂਪੁਰਸ਼ ਹੋਣਗੇ ਜਿਨ੍ਹਾਂ ਦੇ ਪਾਵਨ ਹੱਥਾਂ ਦੀ ਛੋਹ ਨਾਲ ਮੇਰੇ ਅੰਦਰੋਂ ਵਾਹਿਗੁਰੂ ਦੀ ਧੁਨੀ ਸ਼ੁਰੂ ਹੋ ਗਈ। ਮੈਂ ਇਹ ਸੋਚ ਕੇ ਵੀ ਹੈਰਾਨ ਹੁੰਦੀ ਹਾਂ ਕਿ ਐਨੀ ਸੰਗਤ ਵਿਚ ਉਨ੍ਹਾਂ ਦੀ ਕ੍ਰਿਪਾ ਦ੍ਰਿਸ਼ਟੀ ਮੇਰੇ 'ਤੇ ਕਿਸ ਤਰ੍ਹਾਂ ਪੈ ਗਈ? ਫਿਰ ਆਪਣਾ ਆਸ਼ੀਰਵਾਦ ਦੇਣ ਲਈ ਉਹ ਹਾਲ ਤੋਂ ਬਾਹਰ ਆਏ। ਉਨ੍ਹਾਂ ਦੇ ਆਸ਼ੀਰਵਾਦ ਸਦਕਾ ਇਕ ਤਾਂ ਨਾਮ-ਸਿਮਰਨ ਸ਼ੁਰੂ ਹੋ ਗਿਆ, ਦੂਸਰਾ ਜੋ ਗ਼ਲਤੀ ਮੈਂ ਉੱਥੇ ਕੀਤੀ ਸੀ, ਉਹ ਦੋਬਾਰਾ ਕਦੇ ਨਹੀਂ ਕੀਤੀ।

ਸੰਗਤ ਜਿੰਨੀ ਮਰਜ਼ੀ ਹੋਵੇ, ਮੈਂ ਆਪਣੀ ਵਾਰੀ ਆਉਣ ’ਤੇ ਗੋਡਿਆਂ ਪਰਨੇ ਹੋ ਕੇ ਹੀ ਨਤਮਸਤਕ ਹੁੰਦੀ ਹਾਂ।

ਇੱਕ ਦਿਨ ਮੈਂ ਬਜ਼ਾਰ ਪੈਦਲ ਹੀ ਜਾ ਰਹੀ ਸੀ। ਜਦੋਂ ਲੁਧਿਆਣੇ ਦੇ ਘੰਟਾ ਘਰ ਕੋਲ ਪਹੁੰਚੀ ਤਾਂ ਸਾਹਮੰਣੇ ਤੋਂ ਆ ਰਹੇ ਇੱਕ ਮਹਾਂਪੁਰਸ਼ ਮੇਰੇ ਕੋਲ ਆ ਕੇ ਰੁਕੇ ਤੇ ਮੁਸਕਰਾ ਕੇ ਕਹਿਣ ਲੱਗੇ, “ਬਹੁਤ ਜਲਦੀ ਤੁਸੀਂ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਦੇ ਦਰਸ਼ਨ ਕਰਨ ਜਾਓਗੇ”, ਇਹ ਸ਼ਬਦ ਕਹਿ ਕੇ ਉਹ ਤੁਰ ਪਏ ਤੇ ਬਜ਼ਾਰ ਵੱਲ ਜਾਂਦਿਆਂ ਮੇਰੇ ਅੰਦਰ ਸੱਚਖੰਡ ਦੇ ਦਰਸ਼ਨ ਕਰਨ ਦੀ ਇੱਛਾ ਪੈਦਾ ਹੋਣ ਲੱਗੀ ਤੇ ਸੱਚਖੰਡ ਦਾ ਅਲੌਕਿਕ ਦ੍ਰਿਸ਼ ਮੇਰੀਆਂ ਅੱਖਾਂ ਅੱਗੇ ਘੁੰਮਣ ਲੱਗਾ। ਘਰ ਆਉਣ ਤੋਂ ਪਹਿਲਾਂ ਮੈਂ ਗੁਰਦੁਆਰਾ ਸਾਹਿਬ ਗਈ ਤੇ ਮਹਾਂਪੁਰਸ਼ਾਂ ਦੇ ਵਚਨਾਂ ਅਨੁਸਾਰ ਜੋ ਮੇਰੇ ਅੰਦਰ ਸੱਚਖੰਡ ਦੇ ਦਰਸ਼ਨ ਕਰਨ ਦੀ ਪਿਆਸ ਪੈਦਾ ਹੋਈ, ਉਸ ਪਿਆਸ ਦੀ ਤ੍ਰਿਪਤੀ ਲਈ ਅਰਦਾਸ ਕੀਤੀ।

ਮੇਰੇ ਲਈ ਇਹ ਗੱਲ ਅਚੰਭੇ ਤੋਂ ਘੱਟ ਨਹੀਂ ਸੀ ਕਿ ਜਿਵੇਂ ਜਿਵੇਂ ਪਲ ਬੀਤਦੇ ਜਾ ਰਹੇ ਸਨ, ‘ਸੱਚਖੰਡ ਦੇ ਦਰਸ਼ਨ’ ਕਰਨ ਦੀ ਪਿਆਸ ਹੋਰ ਵਧਦੀ ਜਾ ਰਹੀ ਸੀ। ਮੈਂ ਸੋਚਣ ਲੱਗੀ ਕਿ ਜਿਵੇਂ ਮੁਸਲਮਾਨ ਆਪਣੇ ਜੀਵਨ ਦੌਰਾਨ ਇਕ ਵਾਰੀ ਮੱਕੇ ਜਾਣਾ ਪਵਿੱਤਰ ਸਮਝਦੇ ਹਨ ਤੇ ਹਿੰਦੂ ਆਪਣੇ ਚਾਰ ਵੱਡੇ ਤੀਰਥ ਅਸਥਾਨਾਂ ਦੀ ਯਾਤਰਾ ਕਰਨੀ ਸ਼ੁੱਭ ਮੰਨਦੇ ਹਨ, ਇਵੇਂ ਹੀ ਹਜ਼ੂਰ ਸਾਹਿਬ ਸੱਚਖੰਡ ਦੇ ਦਰਸ਼ਨ ਕਰਨੇ ਮੇਰੇ ਲਈ ਇੱਕ ਸਿੱਖ ਘਰਾਣੇ ਵਿਚ ਜਨਮ ਲੈਣ ਤੇ ਕਲਗੀਧਰ ਦੀ ਸ਼ਰਧਾਲੂ ਹੋਣ ਦੇ ਨਾਤੇ ਜ਼ਰੂਰੀ ਹਨ।

ਦਰਸ਼ਨ ਕਰਨ ਦੀ ਇਸ ਤੀਬਰ ਪਿਆਸ ਨੇ ਮੇਰੇ ਅੰਦਰ ਇਹ ਸੋਚ ਪੈਦਾ ਕੀਤੀ ਕਿ ਕਲਗੀਧਰ ਨੇ ‘ਸੱਚਖੰਡ’ ਦੀ ਖੋਜ ਕਿਵੇਂ ਕੀਤੀ। ਜਦੋਂ ਮੈਂ ਇਸ ਦਾ ਇਤਿਹਾਸ ਪੜ੍ਹਿਆ ਤਾਂ ਮੈਨੂੰ ਪਤਾ ਲੱਗਾ ਕਿ ਜਦੋਂ ਦਸ਼ਮੇਸ਼ ਪਾਤਸ਼ਾਹ ਨਾਂਦੇੜ ਗਏ ਸਨ ਤਾਂ ਗੁਰਦੁਆਰਾ ਹੀਰਾਘਾਟ ਉਨ੍ਹਾਂ ਨੇ ਲੰਮਾ ਸਮਾਂ ਪੜਾਅ ਕੀਤਾ। ਇਸੇ ਤੋਂ ਬਾਅਦ ਗੁਰੂ ਜੀ ਨਗੀਨਾ ਘਾਟ ਸਾਹਿਬ, ਜੋ ਗੋਦਾਵਰੀ ਕਿਨਾਰੇ ਸਥਿਤ ਹੈ ਤੇ ਸੱਚਖੰਡ ਤੋਂ 3 ਕੁ ਫਰਲਾਂਗ ਦੀ ਦੂਰੀ ’ਤੇ ਸਥਿਤ ਹੈ, ਪੜਾਅ ਕੀਤਾ। ਇਸ ਪਾਵਨ ਅਸਥਾਨ ’ਤੇ ਗੁਰੂ ਸਾਹਿਬ ਦੀਵਾਨ ਸਜਾਉਂਦੇ ਤੇ ਦੂਰ ਦੁਰਾਡਿਓਂ ਸੰਗਤਾਂ ਭੇਟਾ ਲੈ ਕੇ ਉਨ੍ਹਾਂ ਦੇ ਦਰਸ਼ਨ ਕਰਨ ਲਈ ਆਉਂਦੀਆਂ। ਇਕ ਦਿਨ ਇਕ ਵਣਜਾਰਾ ਸਿੱਖ ਕੀਮਤੀ ਨਗੀਨਾ ਲੈ ਕੇ ਆਪ ਜੀ ਦੇ ਦਰਸ਼ਨ ਕਰਨ ਆਇਆ। ਜਦੋਂ ਉਸ ਨੇ ਨਗੀਨਾ ਗੁਰੂ ਸਾਹਿਬ ਨੂੰ ਭੇਟ ਕੀਤਾ ਤਾਂ ਉਨ੍ਹਾਂ ਨੇ ਉਹ ਨਗੀਨਾ ਗੋਦਾਵਰੀ ਵਿਚ ਸੁੱਟ ਦਿੱਤਾ। ਉਸ ਵਣਜਾਰੇ ਸਿੱਖ ਦਾ ਭਰਮ ਤੋੜਦਿਆਂ ਉਸ ਨਗੀਨੇ ਤੋਂ ਕਿਤੇ ਜ਼ਿਆਦਾ ਕੀਮਤੀ ਨਗੀਨੇ ਗੋਦਾਵਰੀ ਵਿਚ ਉਸਨੂੰ ਦਿਖਾ ਦਿੱਤੇ।

ਇਕ ਦਿਨ ਕਲਗੀਧਰ ਪਾਤਸ਼ਾਹ ਜੀ ਨੇ ਭਰੇ ਦੀਵਾਨ ਵਿਚ ਆਪਣੇ ਪੂਰਵਲੇ ਸਮਾਚਾਰ ਸੁਣਾਉਂਦਿਆਂ ਫ਼ੁਰਮਾਇਆ,

> “ਨਾਂਦੇੜ ਨੂੰ ਪੁਰਾਤਨ ਸਮੇਂ ਸਤਿਯੁਗ ਵਿਚ ‘ਗੋਬਿੰਦ ਨਗਰੀ ਸੋਨੇ ਦੀ ਨਗਰੀ’ ਕਿਹਾ ਜਾਂਦਾ ਸੀ, ਇਸ ਦੇ ਨਾਲ ਵਗਦੀ ਗੋਦਾਵਰੀ ਤੱਟ ਆਦਿ ਕਾਲ ਤੋਂ ਹੀ ਭਗਤੀ ਸ਼ਕਤੀ ਦਾ ਕੇਂਦਰ ਸੀ, ਨਾਮ ਜਪਣ ਵਾਲੇ ਰਿਸ਼ੀ

ਮੁਨੀ, ਨਾਥ ਲੋਕ ਇਸ ਦੇ ਨਾਲ ਹੀ ਝੁੱਗੀਆਂ ਝੌਂਪੜੀਆਂ ਵਿਚ ਨਿਵਾਸ ਰੱਖਦੇ ਸਨ। ਨੰਦ ਲਾਲ ਇਥੇ ਹੀ ਭਗਤੀ ਕਰਦੇ ਸਨ, ਗੋਦਾਵਰੀ ਦੁੱਧ ਦੀ ਵਗਦੀ ਸੀ। ਉਨ੍ਹਾਂ ਨੇ ਆਪ ਸਤਿਯੁਗ ਅਤੇ ਤ੍ਰੇਤੇ ਵਿਚ ਏਥੇ ਹੀ ਤਪੱਸਿਆ ਕਰਦਿਆਂ ਬਿਤਾਇਆ, ਉਸ ਸਮੇਂ ਉਹ ਦੁਸ਼ਟ ਦਮਨ ਦੇ ਅਵਤਾਰ ਸਨ।"

ਗੁਰੂ ਜੀ ਤੋਂ ਇਹ ਸਾਰਾ ਕੁਝ ਸੁਣਕੇ ਸੰਗਤ ਨੇ ਆਪ ਜੀ ਅੱਗੇ ਬੇਨਤੀ ਕੀਤੀ ਕਿ ਸਾਨੂੰ ਉਸ ਪਵਿੱਤਰ ਅਸਥਾਨ ਦੇ ਦਰਸ਼ਨ ਕਰਵਾਉ। ਸੰਗਤ ਦੀ ਬੇਨਤੀ ਨੂੰ ਸਵੀਕਾਰ ਕਰਦਿਆਂ ਗੁਰੂ ਸਾਹਿਬ ਨੇ ਫ਼ੁਰਮਾਇਆ, "ਅਸੀਂ ਇਹ ਤੀਰ ਛੱਡਾਂਗੇ। ਜਿੱਥੇ ਇਹ ਤੀਰ ਡਿੱਗੇਗਾ, ਉਹੀ ਸਾਡਾ ਸਤਿਯੁਗੀ ਤਪ ਅਸਥਾਨ ਹੋਵੇਗਾ।"

ਜਦੋਂ ਗੁਰੂ ਸਾਹਿਬ ਨੇ ਤੀਰ ਛੱਡਿਆ ਤਾਂ ਇਹ ਇਕ ਮਸਜਿਦ ਵਿਚ ਜਾ ਲੱਗਾ। ਇਸ ਮਸਜਿਦ ਦੀ ਜ਼ਮੀਨ ਦਾ ਮਾਲਕ ਆਪਣੇ ਗਵਾਹ ਅਤੇ ਸ਼ਹਿਰ ਦੇ ਮੌਲਵੀ ਮੁਲਾਣੇ ਨਾਲ ਲੈ ਕੇ ਬਾਦਸ਼ਾਹ ਬਹਾਦਰ ਸ਼ਾਹ ਨੂੰ ਦਰਖ਼ਾਸਤ ਦੇ ਕੇ ਬੇਨਤੀ ਕਰਨ ਗਿਆ ਕਿ ਇਹ ਜ਼ਮੀਨ ਪੁਸ਼ਤਾਂ ਤੋਂ ਸਾਡੀ ਹੈ। ਬਾਦਸ਼ਾਹ ਨੇ ਉਹ ਦਰਖ਼ਾਸਤ ਗੁਰੂ ਜੀ ਦੇ ਹਵਾਲੇ ਕਰਦਿਆਂ ਕਿਹਾ ਕਿ ਤੁਸੀਂ ਆਪ ਹੀ ਫ਼ੈਸਲਾ ਕਰੋ। ਕਲਗੀਧਰ ਪਾਤਸ਼ਾਹ ਜੀ ਨੇ ਫ਼ੁਰਮਾਇਆ ਕਿ ਇਹ ਅਸਥਾਨ ਸਤਿਯੁਗ ਤੋਂ ਸਾਡਾ ਚਲਿਆ ਆ ਰਿਹਾ ਹੈ। ਸਾਰਿਆਂ ਦੇ ਸਾਹਮਣੇ ਜਦੋਂ ਉਥੋਂ ਢਾਈ ਹੱਥ ਜ਼ਮੀਨ ਦੀ ਖੁਦਾਈ ਕੀਤੀ ਗਈ ਤਾਂ ਗੁਰੂ ਸਾਹਿਬ ਨੇ ਆਪਣੇ ਸਤਿਯੁਗੀ ਆਸਣ, ਕਰਮੰਡਲ, ਖੜਾਵਾਂ ਤੇ ਮਾਲਾ ਕਢਵਾ ਕੇ ਆਪਣਾ ਸਤਿਯੁਗੀ ਅਸਥਾਨ ਪ੍ਰਗਟ ਕੀਤਾ ਜੋ ਤਪ ਕਰਕੇ ਉਸੇ ਤਰ੍ਹਾਂ ਉਥੇ ਕਾਇਮ ਸਨ। ਸਤਿਗੁਰੂ ਜੀ ਨੇ ਜ਼ਮੀਨ ਦੇ ਮਾਲਿਕ ਨੂੰ ਇਸ ਅਸਥਾਨ 'ਤੇ ਸੋਨੇ ਦੀਆਂ ਮੋਹਰਾਂ ਵਿਛਾ ਕੇ ਬਖ਼ਸ਼ੀਆਂ। ਇਸ ਤਰ੍ਹਾਂ ਗੁਰੂ ਸਾਹਿਬ ਨੇ 'ਸੱਚਖੰਡ' ਦਾ ਪਵਿੱਤਰ ਅਸਥਾਨ ਪ੍ਰਗਟ ਕੀਤਾ।

ਗੁਰੂ ਸਾਹਿਬ ਦੇ ਪੂਰਵਲੇ ਜਨਮਾਂ ਤੋਂ ਚੱਲਿਆ ਆ ਰਿਹਾ ਤਪ-ਅਸਥਾਨ, 'ਸੱਚਖੰਡ' ਦੇ ਦਰਸ਼ਨ ਕਰਨ ਲਈ ਹੁਣ ਮੈਂ ਇਸ ਤਰ੍ਹਾਂ ਤੜਫ਼ ਰਹੀ ਸੀ ਜਿਵੇਂ ਪਪੀਹਾ ਸਵਾਂਤੀ ਬੂੰਦ ਲਈ ਤੜਫ਼ਦਾ ਹੈ। ਇੱਥੋਂ ਤੱਕ ਕਿ ਇਕ ਦਿਨ ਸੁਪਨੇ ਵਿਚ ਵੀ ਮੈਂ ਸੱਚਖੰਡ ਦੇ ਦਰਸ਼ਨ ਕੀਤੇ ਤੇ ਉਥੇ ਬੈਠ ਕੇ ਕੀਰਤਨ ਸਰਵਣ ਕੀਤਾ। ਇਹ ਦਰਸ਼ਨਾਂ ਦੀ ਪਿਆਸ ਪਲ ਪ੍ਰਤੀ ਪਲ ਵਧਦੀ ਜਾ ਰਹੀ ਸੀ। ਮੈਨੂੰ ਇਸ ਤਰ੍ਹਾਂ ਮਹਿਸੂਸ ਹੋ ਰਿਹਾ ਸੀ ਕਿ ਇਹ ਮਹਾਂਪੁਰਸ਼ਾਂ ਦੇ ਮੁਖਾਰਬਿੰਦ 'ਚੋਂ ਨਿਕਲੇ ਵਚਨ ਹੀ ਸਨ ਜੋ ਮੇਰੀ ਦਰਸ਼ਨਾਂ ਦੀ ਪਿਆਸ ਨੂੰ ਨਿਰੰਤਰ ਵਧਾਈ ਜਾ ਰਹੇ ਸਨ। ਮੈਨੂੰ ਗੁਰਬਾਣੀ ਦੀ ਤੁੱਕ ਯਾਦ ਆਈ:

ਬ੍ਰਹਮ ਗਿਆਨੀ ਕਾ ਕਥਿਆ ਨ ਜਾਇ ਅਧਾਖ੍ਯ੍ਯਰੁ॥
ਬ੍ਰਹਮ ਗਿਆਨੀ ਸਰਬ ਕਾ ਠਾਕੁਰੁ॥

ਹਫ਼ਤੇ ਕੁ ਬਾਅਦ ਮੇਰੇ ਪਿਤਾ ਜੀ ਦੇ ਚਾਚਾ ਚਾਚੀ ਕੈਨੇਡਾ ਤੋਂ ਸਾਡੇ ਕੋਲ

ਆਏ ਤੇ ਕਹਿਣ ਲੱਗੇ ਕਿ ਇਸ ਵਾਰੀ ਅਸੀਂ ਮਨ ਵਿਚ ਪੱਕਾ ਇਰਾਦਾ ਕਰਕੇ ਆਏ ਹਾਂ ਕਿ ਹਜ਼ੂਰ ਸਾਹਿਬ ਦੇ ਦਰਸ਼ਨਾਂ ਲਈ ਜਾਣਾ ਹੈ ਤੇ ਤੁਹਾਨੂੰ ਜ਼ਰੂਰ ਨਾਲ ਲੈ ਕੇ ਜਾਣਾ ਹੈ। ਉਨ੍ਹਾਂ ਦੀ ਇਹ ਗੱਲ ਸੁਣਕੇ ਮੈਂ ਗੱਦ-ਗੱਦ ਹੋ ਉੱਠੀ। ਮੰਮੀ ਤੇ ਮੈਂ ਉਨ੍ਹਾਂ ਨਾਲ ਜਾਣ ਲਈ ਤਿਆਰ ਹੋ ਗਈਆਂ। ਮੈਨੂੰ ਲੱਗਿਆ ਕਿ ਮਹਾਂਪੁਰਸ਼ਾਂ ਦੇ ਵਚਨ ਪੂਰੇ ਹੋ ਰਹੇ ਹਨ ਤੇ ਮੇਰੀ ਕੀਤੀ ਹੋਈ ਅਰਦਾਸ ਪ੍ਰਭੂ ਦੇ ਦਰਬਾਰ ਵਿਚ ਕਬੂਲ ਹੋ ਗਈ ਹੈ। ਇਹ ਸੀ ਮਹਾਂਪੁਰਸ਼ਾਂ ਦੇ ਵਚਨਾਂ ਦਾ ਕਮਾਲ ਤੇ ਅਰਦਾਸ ਦੀ ਕਰਾਮਾਤ!! ਇਸ ਘਟਨਾ ਨਾਲ ਮੇਰੇ ਦਿਲ ਵਿਚ ਮਹਾਂਪੁਰਸ਼ਾਂ ਪ੍ਰਤੀ ਹੋਰ ਸਤਿਕਾਰ ਤੇ ਅਰਦਾਸ ਵਿਚ ਦ੍ਰਿੜ੍ਹ ਵਿਸ਼ਵਾਸ ਪੈਦਾ ਹੋ ਗਿਆ।

17 ਅਕਤੂਬਰ 2009 ਨੂੰ ਸਵੇਰੇ 7.45 'ਤੇ ਅਸੀਂ ਸੱਚਖੰਡ ਰੇਲਗੱਡੀ ਵਿਚ ਸਵਾਰ ਹੋ ਗਏ। ਗੱਡੀ ਵਿਚ ਹੋਰ ਵੀ ਸੰਗਤ ਸੀ ਜੋ ਸੱਚਖੰਡ ਦੇ ਦਰਸ਼ਨਾਂ ਲਈ ਜਾ ਰਹੀ ਸੀ। ਸਾਡੇ ਡੱਬੇ ਵਿੱਚ ਬੈਠੀ ਸਾਰੀ ਸੰਗਤ ਨੇ ਮਿਲਕੇ ਸੁਖਮਨੀ ਸਾਹਿਬ ਦਾ ਪਾਠ ਕੀਤਾ, ਫਿਰ ਵਾਹਿਗੁਰੂ! ਵਾਹਿਗੁਰੂ!! ਦਾ ਸਿਮਰਨ, ਚੌਪਈ ਸਾਹਿਬ ਤੇ ਅਨੰਦੁ ਸਾਹਿਬ ਦੇ ਪਾਠ ਉਪਰੰਤ ਇਕ ਗੁਰਮੁਖ ਪਿਆਰੇ ਨੇ ਅਰਦਾਸ ਕੀਤੀ, ਸਾਰੀ ਸੰਗਤ ਚੱਲਦੀ ਗੱਡੀ ਵਿਚ ਹੀ ਖਲੋ ਕੇ ਅਰਦਾਸ ਵਿਚ ਸ਼ਾਮਲ ਹੋਈ। ਬਾਅਦ ਵਿਚ ਸਾਰਿਆਂ ਨੂੰ ਪ੍ਰਸ਼ਾਦ ਵਰਤਾਇਆ ਗਿਆ। ਮੈਂ ਬੜੀ ਆਨੰਦ ਦੀ ਅਵਸਥਾ ਤੇ ਚੜ੍ਹਦੀ ਕਲਾ ਵਿਚ ਸੀ। ਮੈਨੂੰ ਆਪਣਾ ਆਪਾ ਬੜਾ ਖਿੜਿਆ-ਖਿੜਿਆ ਲੱਗ ਰਿਹਾ ਸੀ। ਦਸ਼ਮੇਸ਼ ਪਿਤਾ ਆਪ ਆਪਣੀ ਰਹਿਮਤ ਦਾ ਮੀਂਹ ਵਰਸਾ ਰਹੇ ਸਨ। ਸਾਰੀ ਸੰਗਤ ਕਿਸੇ ਅਗੰਮੀ ਖੁਸ਼ੀ ਵਿਚ ਝੂਮ ਰਹੀ ਸੀ। ਮੈਨੂੰ ਇੰਝ ਪ੍ਰਤੀਤ ਹੋ ਰਿਹਾ ਸੀ ਜਿਵੇਂ ਗੁਰੂ ਸਾਹਿਬ ਆਪ ਸਾਡੀ ਅਗਵਾਈ ਕਰ ਰਹੇ ਹੋਣ। ਭਾਈ ਗੁਰਦਾਸ ਜੀ ਫ਼ੁਰਮਾਉਂਦੇ ਹਨ:

ਚਰਣ ਸਰਣ ਗੁਰੁ ਏਕ ਪੈਂਡਾ ਜਾਇ ਚਲ।
ਸਤਿਗੁਰੁ ਕੋਟਿ ਪੈਂਡਾ ਆਗੇ ਹੋਇ ਲੇਤ ਹੈ।

ਜਦੋਂ ਅਸੀਂ ਨਾਂਦੇੜ ਸਾਹਿਬ ਪਹੁੰਚੇ ਤਾਂ ਦੇਖਿਆ ਕਿ ਸਾਰਾ ਸ਼ਹਿਰ ਸਜਿਆ ਹੋਇਆ ਸੀ। ਉਸ ਦਿਨ ਦੀਵਾਲੀ ਸੀ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ 300 ਸਾਲਾ ਗੁਰਗੱਦੀ ਦਿਵਸ ਵੀ ਮਨਾਇਆ ਜਾ ਰਿਹਾ ਸੀ। ਰਾਤ ਵੇਲੇ ਸ਼ਹਿਰ ਵਿਚ ਜਗਮਗ-ਜਗਮਗ ਹੋ ਰਹੀ ਸੀ। ਅਸੀਂ ਬਾਬਾ ਬੁੱਢਾ ਜੀ ਐਨ. ਆਰ. ਆਈ. ਸਰਾਂ ਵਿੱਚ ਆਪਣਾ ਟਿਕਾਣਾ ਕੀਤਾ। ਆਪਣੇ ਕਮਰੇ ਵਿੱਚ ਆਉਣ ਤੋਂ ਪਹਿਲਾਂ ਅਸੀਂ ਸੰਤ ਬਾਬਾ ਨਰਿੰਦਰ ਸਿੰਘ ਜੀ ਦੇ ਦਰਸ਼ਨ ਕੀਤੇ ਜੋ ਗੁਰਦੁਆਰਾ ਬਾਬਾ ਨਿਧਾਨ ਸਿੰਘ ਤੇ ਇਸ ਸਰਾਂ ਦੀ ਸੇਵਾ ਸੰਭਾਲ ਕਰ ਰਹੇ ਸਨ।

ਸ਼ਾਮ ਵੇਲੇ ਮੈਂ ਕਮਰੇ ਦਾ ਬਾਹਰ ਵਾਲਾ ਦਰਵਾਜ਼ਾ ਖੋਲ੍ਹ ਕੇ ਗੈਲਰੀ ਵਿੱਚ ਖੜ੍ਹੋ ਗਈ। ਉਸ 'ਤਪੋਬਨ' ਦੀ ਸੁੰਦਰਤਾ ਦੇਖਕੇ ਮੈਂ ਸਰੂਰ ਵਿਚ ਆ ਗਈ। ਗੁਰਦੁਆਰਾ ਸਾਹਿਬ ਅੰਦਰ ਰਹਿਰਾਸ ਸਾਹਿਬ ਦਾ ਪਾਠ ਹੋ ਰਿਹਾ ਸੀ। ਵਗ ਰਹੀ ਗੋਦਾਵਰੀ ਦਿਲ ਖਿੱਚਵਾਂ ਦ੍ਰਿਸ਼ ਪੇਸ਼ ਕਰ ਰਹੀ ਸੀ। ਹਰੇ ਭਰੇ ਦਰੱਖ਼ਤ ਕਿਸੇ ਰਿਸ਼ੀ-ਮੁਨੀ ਤੋਂ ਘੱਟ ਨਹੀਂ

ਸੀ ਲੱਗ ਰਹੇ। ਇੰਝ ਲੱਗ ਰਿਹਾ ਸੀ ਜਿਵੇਂ ਉਹ ਇੱਕ ਲੱਤ ਦੇ ਭਾਰ 'ਤੇ ਖੜੋਤੇ ਤਪੱਸਿਆ ਕਰ ਰਹੇ ਹੋਣ। ਆਕਾਸ਼ 'ਤੇ ਤਾਰੇ ਟਿਮਟਿਮਾ ਰਹੇ ਸਨ। ਗੁਰਦੁਆਰਾ ਸਾਹਿਬ ਆਤਿਸ਼ਬਾਜ਼ੀ ਚੱਲ ਰਹੀ ਸੀ। ਗੁਰਬਾਣੀ ਦਾ ਚੱਲ ਰਿਹਾ ਪ੍ਰਵਾਹ ਤੇ ਪ੍ਰਕਿਰਤੀ ਦੀ ਸੁੰਦਰਤਾ ਰਲ ਕੇ ਇਲਾਹੀ ਨਜ਼ਾਰਾ ਪੇਸ਼ ਕਰ ਰਹੇ ਸਨ। ਮੈਨੂੰ ਇੰਝ ਪ੍ਰਤੀਤ ਹੋ ਰਿਹਾ ਸੀ ਜਿਵੇਂ ਇਹੀ ਸਵਰਗ ਹੋਵੇ ਤੇ ਮੈਂ ਸਵਰਗ ਦਾ ਆਨੰਦ ਮਾਣ ਰਹੀ ਹੋਵਾਂ। ਇਹ ਅਦੁੱਤੀ ਨਜ਼ਾਰਾ ਦੇਖ ਕੇ ਮੈਂ ਵਾਰ-ਵਾਰ ਦਸ਼ਮੇਸ਼ ਪਾਤਸ਼ਾਹ ਅੱਗੇ ਆਪਣਾ ਮਸਤਕ ਝੁਕਾ ਰਹੀ ਸੀ। ਮੇਰੇ ਮੂੰਹੋਂ ਆਪ ਮੁਹਾਰੇ ਇਹ ਸ਼ਬਦ ਨਿਕਲੇ, "ਧੰਨ ਹੋ ਕਲਗੀਆਂ ਵਾਲੇ ਪਿਤਾ ਤੁਸੀਂ!! ਇਹ ਆਲੌਕਿਕ ਦ੍ਰਿਸ਼ ਵੇਖਣ ਲਈ ਤੁਸੀਂ ਆਪ ਮੈਨੂੰ ਇੱਥੇ ਲੈ ਕੇ ਆਏ ਹੋ। ਇੱਥੇ ਆਉਣ ਬਾਰੇ ਮੈਂ ਤਾਂ ਕਦੇ ਸੋਚਿਆ ਵੀ ਨਹੀਂ ਸੀ। ਮਨ ਹੀ ਮਨ ਚਾਚਾ-ਚਾਚੀ ਦਾ ਧੰਨਵਾਦ ਕੀਤਾ ਜਿਨ੍ਹਾਂ ਨੇ ਇਹ ਪ੍ਰੋਗਰਾਮ ਉਲੀਕਿਆ। ਇਹ ਸਾਡੇ ਵੱਡੇ ਭਾਗ ਸਨ ਜੋ ਅਸੀਂ ਗੁਰਤਾਗੱਦੀ ਸਮਾਗਮਾਂ ਦੌਰਾਨ ਉੱਥੇ ਸੀ।

ਦੂਜੇ ਦਿਨ ਅਸੀਂ ਡੇਢ ਵਜੇ ਉੱਠ ਖਲੋਤੇ ਤਾਂ ਜੋ ਅੰਮ੍ਰਿਤ ਵੇਲੇ ਸੱਚਖੰਡ ਹੋਣ ਵਾਲੀ ਅਰਦਾਸ ਵਿਚ ਸ਼ਾਮਲ ਹੋ ਸਕੀਏ। ਜਦੋਂ ਅਸੀਂ ਸੱਚਖੰਡ ਦੇ ਦਰਸ਼ਨ ਕਰਨ ਜਾ ਰਹੇ ਸੀ ਤਾਂ ਰਸਤੇ ਵਿਚ ਸਾਨੂੰ ਗਾਗਰੀਆ ਸਿੰਘ ਸ. ਹਰਦਿਆਲ ਸਿੰਘ ਜੀ ਦੇ ਸੰਗਤ ਸਮੇਤ ਦਰਸ਼ਨ ਹੋਏ। ਉਹ ਰੋਜ਼ ਸਵੇਰੇ ਸੱਚਖੰਡ ਤੋਂ ਗਾਗਰੀਆ ਲੈ ਕੇ ਤੁਰਦੇ। ਉਨ੍ਹਾਂ ਨਾਲ ਬਹੁਤ ਸਾਰੀ ਸੰਗਤ ਹੁੰਦੀ। ਸਾਰੇ ਸਿਮਰਨ ਕਰਦੇ ਤੇ ਸ਼ਬਦ ਪੜ੍ਹਦੇ ਜਾਂਦੇ। ਗੋਦਾਵਰੀ ਨਦੀ ਉਤੇ ਜਾ ਕੇ ਅਰਦਾਸ ਕਰਕੇ ਜਲ ਦੀ ਗਾਗਰ ਭਰ ਕੇ ਲਿਆਉਂਦੇ। ਇਕ ਹੋਰ ਗਾਗਰ ਤਖ਼ਤ ਸ੍ਰੀ ਗੁਰੂ ਹਜ਼ੂਰ ਸਾਹਿਬ ਦੇ ਕੰਪਲੈਕਸ ਅੰਦਰ ਸਥਿਤ ਪੁਰਾਤਨ ਬਾਉਲੀ ਸਾਹਿਬ ਤੋਂ ਭਰੀ ਜਾਂਦੀ। ਦੋਹਾਂ ਗਾਗਰਾਂ ਦੇ ਜਲ ਨੂੰ ਮਿਲਾ ਕੇ ਸਿੰਘਾਸਨ ਸਾਹਿਬ ਦੇ ਜੱਥੇਦਾਰ ਸ੍ਰੀ ਗੋਬਿੰਦ ਸਿੰਘ ਜੀ ਦੇ ਅੰਗੀਠਾ ਸਾਹਿਬ ਨੂੰ ਇਸ਼ਨਾਨ ਕਰਵਾਉਣ ਦੀ ਸੇਵਾ ਨਿਭਾਉਂਦੇ। ਉਸ ਸਮੇਂ ਇਹ ਸੇਵਾ ਸਿੰਘਾਸਨ ਦੇ 31ਵੇਂ ਜੱਥੇਦਾਰ ਬਾਬਾ ਕੁਲਵੰਤ ਸਿੰਘ ਜੀ ਨੇ ਨਿਭਾਈ। ਗਾਗਰੀਆ ਹਰਦਿਆਲ ਸਿੰਘ ਜੀ 1981 ਤੋਂ ਗੋਦਾਵਰੀ ਤੋਂ ਜਲ ਲਿਆਉਣ ਦੀ ਸੇਵਾ ਨਿਭਾਉਂਦੇ ਆ ਰਹੇ ਹਨ। ਮੀਂਹ ਜਾਵੇ ਹਨੇਰੀ ਜਾਵੇ, ਉਹ ਇਹ ਸੇਵਾ ਪੂਰੀ ਸਿਦਕ ਦਿਲੀ ਨਾਲ ਨਿਭਾਉਂਦੇ ਆ ਰਹੇ ਹਨ। ਜਦੋਂ ਪੱਕੀਆਂ ਸੜਕਾਂ ਇਥੇ ਨਹੀਂ ਸੀ ਹੁੰਦੀਆਂ, ਉਦੋਂ ਬਰਸਾਤਾਂ ਦੇ ਦਿਨਾਂ ਵਿਚ ਰਾਹ ਵਿਚ ਚਿੱਕੜ ਹੀ ਚਿੱਕੜ ਹੁੰਦਾ ਤੇ ਕਈ ਵਾਰੀ ਸੱਪ ਵੀ ਹੁੰਦੇ ਜੋ ਖੂੰਡੀ ਨਾਲ ਪਰ੍ਹਾਂ ਕੀਤੇ ਜਾਂਦੇ। ਗੋਦਾਵਰੀ ਵਿਚੋਂ ਪਾਣੀ ਭਰਦੇ ਸਮੇਂ ਕਈ ਵਾਰੀ ਸੱਪ ਵੀ ਗਾਗਰ ਵਿਚ ਚਲੇ ਜਾਂਦੇ। ਇਹ ਸਭ ਔਕੜਾਂ ਆਉਣ ਦੇ ਬਾਵਜੂਦ ਗਾਗਰੀਆ ਸਿੰਘ ਆਪਣੀ ਸੇਵਾ ਪੂਰੀ ਲਗਨ ਤੇ ਸ਼ਰਧਾ ਨਾਲ ਨਿਭਾ ਰਹੇ ਹਨ। ਮੈਨੂੰ ਉਨ੍ਹਾਂ ਦੀ ਇਹ ਅਟੁੱਟ ਸੇਵਾ ਭਾਵਨਾ ਦੇਖ ਕੇ ਮਹਿਸੂਸ ਹੋਇਆ ਕਿ ਉਨ੍ਹਾਂ ਉੱਪਰ ਕਲਗੀਆਂ ਵਾਲੇ ਦੀ ਅਪਾਰ ਬਖ਼ਸ਼ਿਸ਼ ਹੈ ਜੋ ਉਨ੍ਹਾਂ ਤੋਂ ਗੁਰੂ ਸਾਹਿਬ ਆਪ ਇਹ ਸੇਵਾ ਲੈ ਰਹੇ ਹਨ।

ਗਾਗਰੀਆ ਸਿੰਘ ਦੀ ਜਲ ਦੀ ਗਾਗਰ ਗੋਦਾਵਰੀ ਤੋਂ ਭਰ ਕੇ ਲਿਆਉਣ ਦੀ ਸੇਵਾ ਭਾਵਨਾ ਵੇਖ ਕੇ ਮੈਨੂੰ ਸ੍ਰੀ ਗੁਰੂ ਅਮਰਦਾਸ ਜੀ ਦੀ ਸੇਵਾ ਭਾਵਨਾ ਯਾਦ ਆ ਗਈ।

ਉਹ ਵੀ ਰੋਜ਼ਾਨਾ ਬਿਆਸ ਦਰਿਆ ਤੋਂ ਜਲ ਦੀ ਗਾਗਰ ਭਰ ਕੇ ਲਿਆਉਂਦੇ ਤੇ ਸ੍ਰੀ ਗੁਰੂ ਅੰਗਦ ਪਾਤਸ਼ਾਹ ਜੀ ਨੂੰ ਆਪਣੇ ਹੱਥੀਂ ਇਸ਼ਨਾਨ ਕਰਵਾਉਂਦੇ। ਮੀਂਹ ਹੋਵੇ ਜਾਂ ਹਨੇਰੀ, ਉਹ ਬ੍ਰਿਧ ਸਰੀਰ ਹੋਣ 'ਤੇ ਵੀ ਮੋਢੇ ਉੱਤੇ ਜਲ ਦੀ ਗਾਗਰ ਰੱਖ ਕੇ ਢਾਈ-ਤਿੰਨ ਕੋਹ ਦਾ ਪੈਂਡਾ ਤੈਅ ਕਰਕੇ ਆਉਂਦੇ। ਗੁਰੂ ਸਾਹਿਬ ਦੇ ਜੀਵਨ ਦੀ ਉਹ ਘਟਨਾ ਵੀ ਮੇਰੀਆਂ ਅੱਖਾਂ ਅੱਗੇ ਘੁੰਮ ਗਈ ਜਦੋਂ ਇਕ ਦਿਨ ਉਹ ਗਾਗਰ ਵਿਚ ਜਲ ਭਰ ਕੇ ਲਿਆ ਰਹੇ ਸਨ ਤਾਂ ਜ਼ੋਰ ਦਾ ਮੀਂਹ ਵਰ੍ਹਨ ਲੱਗਾ ਤੇ ਹਨੇਰੀ ਚੱਲਣ ਲੱਗੀ। ਇਕ ਪਾਸੇ ਘੁੱਪ ਹਨੇਰਾ, ਹਨੇਰੀ ਤੇ ਮੀਂਹ, ਬਿਰਧ ਸਰੀਰ, ਦੂਜੇ ਪਾਸੇ ਮਨ ਵਿਚ ਸੇਵਾ ਦੀ ਤਾਂਘ। ਆਪ ਵਾਹਿਗੁਰੂ!! ਵਾਹਿਗੁਰੂ!! ਕਰਦੇ ਗੁਰੂ ਚਰਣਾਂ ਵਿਚ ਧਿਆਨ ਧਰਦੇ ਹੋਏ ਤੁਰਦੇ ਗਏ। ਹਨੇਰਾ ਹੋਣ ਕਰਕੇ ਰਾਹ ਤੋਂ ਖੁੰਝ ਗਏ ਤੇ ਰਾਹ ਦੇ ਲਾਗੇ ਜੁਲਾਹਿਆਂ ਦੇ ਘਰ ਵੱਲ ਤੁਰ ਪਏ। ਕਿੱਲੇ ਦਾ ਠੇਡਾ ਆਪ ਜੀ ਨੂੰ ਲੱਗਾ ਤੇ ਖੱਡੀ ਦੇ ਟੋਏ ਵਿਚ ਡਿੱਗ ਪਏ ਪਰ ਮੋਢੇ ਉਤੋਂ ਗਾਗਰ ਨਾ ਡਿੱਗਣ ਦਿੱਤੀ। ਡਿੱਗਣ ਦਾ ਖੜਾਕ ਸੁਣ ਕੇ ਜਦੋਂ ਜੁਲਾਹੀ ਨੇ ਕਿਹਾ ਕਿ ਅਮਰੂ ਨਿਥਾਂਵਾਂ ਡਿੱਗਿਆ ਹੋਣਾ ਤਾਂ ਗੁਰੂ ਅਮਰਦਾਸ ਜੀ ਨੇ ਉੱਠਦੇ ਹੋਏ ਕਿਹਾ, "ਕਮਲੀਏ, ਜਿਸ ਨੂੰ ਟਿਕਾਣਾ ਮਿਲ ਗਿਆ ਹੋਵੇ ਦੀਨ ਦੁਨੀਂ ਦੇ ਸਾਈਂ ਦਾ, ਉਹ ਨਿਥਾਂਵਾਂ ਕਿਵੇਂ ਹੋ ਸਕਦਾ?" ਇਹ ਕਠਿਨ ਸੇਵਾ ਨਿਭਾਉਂਦਿਆਂ ਗੁਰੂ ਅਮਰਦਾਸ ਜੀ ਨੂੰ 'ਨਿਥਾਂਵਾਂ' ਵੀ ਸੁਣਨਾ ਪਿਆ।

ਗਾਗਰੀਏ ਸਿੰਘ ਨੂੰ ਸੇਵਾ ਨਿਭਾਉਂਦਿਆਂ ਵੇਖ ਕੇ ਤੇ ਸ੍ਰੀ ਗੁਰੂ ਅਮਰਦਾਸ ਜੀ ਦੀ ਸੇਵਾ ਨੂੰ ਯਾਦ ਕਰਕੇ, ਮੈਨੂੰ ਅਚੰਭਾ ਵੀ ਹੋਇਆ ਤੇ ਪ੍ਰਸੰਨਤਾ ਵੀ ਕਿ ਸਮਾਂ ਬਦਲਣ ਦੇ ਨਾਲ ਬਹੁਤ ਕੁਝ ਬਦਲ ਗਿਆ ਪਰ ਸਮਾਂ 'ਸ਼ਰਧਾ' ਤੇ 'ਸੇਵਾ ਭਾਵਨਾ' ਨੂੰ ਨਹੀਂ ਬਦਲ ਸਕਿਆ। ਉਹ ਸਦੀਆਂ ਬਾਅਦ ਵੀ ਸ਼ਰਧਾਲੂਆਂ ਅੰਦਰ ਪਹਿਲਾਂ ਦੀ ਤਰ੍ਹਾਂ ਬਰਕਰਾਰ ਹੈ। ਮੇਰੇ ਅੰਦਰ ਵੀ ਉਸ ਵੇਲੇ ਇਹ ਭਾਵਨਾ ਪੈਦਾ ਹੋਈ ਕਿ ਮੈਂ ਵੀ ਆਪਣੇ ਸਿਰ ਉੱਤੇ ਗਾਗਰੀਆ ਸਿੰਘ ਵਾਂਗ ਗਾਗਰ ਚੁੱਕ ਕੇ ਇਹ ਸੇਵਾ ਨਿਭਾਵਾਂ।

ਸੱਚਖੰਡ ਵਿਖੇ ਅੰਮ੍ਰਿਤ ਵੇਲੇ ਕੀਤੀ ਜਾਂਦੀ ਅਰਦਾਸ ਦੀ ਆਪਣੀ ਮਹੱਤਤਾ ਹੈ। ਸੰਗਤ ਨੂੰ ਇਸ ਵੇਲੇ ਕੀਤੀ ਅਰਦਾਸ ਉਤੇ ਅਟੁੱਟ ਵਿਸ਼ਵਾਸ ਹੈ ਕਿ ਇਹ ਜ਼ਰੂਰ ਪੂਰੀ ਹੁੰਦੀ ਹੈ। ਇਹੀ ਕਾਰਣ ਹੈ ਕਿ ਇਸ ਵੇਲੇ ਅਰਦਾਸ ਵਿਚ ਸ਼ਾਮਲ ਹੋਣ ਵਾਲੇ ਸ਼ਰਧਾਲੂਆਂ ਦੀ ਗਿਣਤੀ ਜ਼ਿਆਦਾ ਹੁੰਦੀ ਹੈ। ਕਿਸੇ ਦੀਆਂ ਅੱਖਾਂ ਵਿਚ ਨੀਂਦ ਨਹੀਂ ਸੀ, ਕਿਸੇ ਨੂੰ ਭੁੱਖ ਨਹੀਂ ਸੀ। ਸਾਰਿਆਂ ਅੰਦਰ ਬਾਣੀ ਦਾ ਆਨੰਦ ਮਾਨਣ ਤੇ ਅਰਦਾਸ ਵਿਚ ਇਕਾਗਰ ਚਿੱਤ ਹੋ ਕੇ ਸ਼ਾਮਲ ਹੋਣ ਦਾ ਉਤਸ਼ਾਹ ਤੇ ਸ਼ਰਧਾ ਸੀ। 3 ਵਜੇ ਸਾਰਾ ਹਾਲ ਸੰਗਤ ਨਾਲ ਭਰਿਆ ਹੋਇਆ ਸੀ। ਅਰਦਾਸ ਸ਼ਰਧਾਲੂਆਂ ਦੀਆਂ ਮਨੋਕਾਮਨਾਵਾਂ ਦੀ ਪੂਰਤੀ ਤੇ ਮਾਨਵ ਜਾਤੀ ਦੇ ਕਲਿਆਣ ਲਈ ਕੀਤੀ ਜਾਂਦੀ ਹੈ:

ਨਾਨਕ ਨਾਮ ਚੜ੍ਹਦੀ ਕਲਾ
ਤੇਰੇ ਭਾਣੇ ਸਰਬੱਤ ਦਾ ਭਲਾ।

ਜਦੋਂ ਅਰਦਾਸ ਹੋ ਰਹੀ ਸੀ ਤਾਂ ਮੈਂ ਚੜ੍ਹਦੀ ਕਲਾ ਤੇ ਆਨੰਦ ਵਿਚ ਸੀ। ਮੈਨੂੰ ਇੰਝ ਪ੍ਰਤੀਤ ਹੋ ਰਿਹਾ ਸੀ ਜਿਵੇਂ ਗੁਰੂ ਸਾਹਿਬ ਆਪ ਇਸ ਅਰਦਾਸ ਵਿਚ ਸ਼ਾਮਲ ਹੋਣ। ਅਰਦਾਸ ਉਪਰੰਤ ਮੈਂ ਸੋਚ ਰਹੀ ਸੀ ਕਿ ਵਿਦੇਸ਼ਾਂ ਤੋਂ ਜਿਹੜੇ ਲੋਕ ਆਏ ਹੋਏ ਹਨ, ਉਹ ਵੀ ਮੇਰੇ ਵਾਂਗ ਆਨੰਦ ਦੀ ਇਸ ਅਵਸਥਾ ਵਿਚ ਹੋਣਗੇ ਤੇ ਇਕ ਚੰਗਾ ਪ੍ਰਭਾਵ ਜਿਹੜਾ

ਆਉਣ ਵਾਲੇ ਲੰਮੇ ਸਮੇਂ ਤੱਕ ਉਨ੍ਹਾਂ ਦੇ ਮਨਾਂ ਉੱਤੇ ਰਹੇਗਾ, ਉਹ ਆਪਣੇ ਨਾਲ ਇਥੋਂ ਲੈ ਕੇ ਜਾਣਗੇ।

ਅਰਦਾਸ ਤੋਂ ਬਾਅਦ ਹੁਕਮਨਾਮਾ ਲਿਆ ਗਿਆ। ਸਾਰੀ ਸੰਗਤ ਨੇ ਬੜੀ ਸ਼ਰਧਾ ਨਾਲ ਹੁਕਮਨਾਮਾ ਸੁਣਿਆ। ਉਸ ਦਿਨ ਜੋ ਹੁਕਮਨਾਮਾ ਆਇਆ, ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ 783 ਉੱਤੇ ਸੁਭਾਇਮਾਨ ਹੈ:

ਅਬਿਚਲ ਨਗਰੁ ਗੋਬਿੰਦ ਗੁਰੂ ਕਾ ਨਾਮੁ ਜਪਤ ਸੁਖੁ ਪਾਇਆ ਰਾਮ॥
ਮਨ ਇਛੇ ਸੇਈ ਫਲ ਪਾਏ ਕਰਤੈ ਆਪਿ ਵਸਾਇਆ ਰਾਮ॥
ਕਰਤੈ ਆਪਿ ਵਸਾਇਆ ਸਰਬ ਸੁਖ ਪਾਇਆ ਪੁਤ ਭਾਈ ਸਿਖ ਬਿਗਾਸੇ॥
ਗੁਣ ਗਾਵਹਿ ਪੂਰਨ ਪਰਮੇਸਰੁ ਕਾਰਜੁ ਆਇਆ ਰਾਸੇ॥
ਕਹੁ ਨਾਨਕ ਸਤਿਗੁਰ ਬਲਿਹਾਰੀ ਜਿਨਿ ਏਹੁ ਥਾਨੁ ਸੁਹਾਇਆ॥

ਇਹ ਹੁਕਮਨਾਮਾ ਸਰਵਣ ਕਰਕੇ ਸਾਰੀ ਸੰਗਤ ਬਹੁਤ ਪ੍ਰਸੰਨ ਹੋਈ। ਸਾਨੂੰ ਮਹਿਸੂਸ ਹੋ ਰਿਹਾ ਸੀ ਜਿਵੇਂ ਸਾਡੀ ਅਰਦਾਸ ਪ੍ਰਭੂ ਦੇ ਦਰਬਾਰ ਵਿਚ ਕਬੂਲ ਹੋ ਗਈ ਹੋਵੇ। ਸਾਰਿਆਂ ਨੇ ਖੁਸ਼ੀ ਵਿਚ 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਦੇ ਜੈਕਾਰੇ ਛੱਡੇ। ਉਸ ਸਮੇਂ ਹਰ ਰੂਹ ਸ਼ਾਂਤ ਤੇ ਖਿੜੀ ਹੋਈ ਲੱਗ ਰਹੀ ਸੀ ਜਿਵੇਂ ਇਸ ਪਾਵਨ ਅਸਥਾਨ 'ਤੇ ਸਾਰਿਆਂ ਦਾ ਆਉਣਾ ਸਫ਼ਲ ਹੋ ਗਿਆ ਹੋਵੇ।

ਸੱਚਖੰਡ ਵਿਖੇ ਹਰ ਰੋਜ਼ ਆਰਤੀ ਉਤਾਰੀ ਜਾਂਦੀ ਹੈ। ਅੱਜ ਵੀ ਉਸ ਦਿਨ ਦੀ ਸਵੇਰੇ ਵੇਲੇ ਦੀ ਆਰਤੀ ਵਾਲਾ ਅਲੌਕਿਕ ਦ੍ਰਿਸ਼ ਯਾਦ ਕਰਕੇ ਮੈਂ ਸਰੂਰ ਵਿਚ ਆ ਜਾਂਦੀ ਹਾਂ। ਉਸ ਦਿਨ ਮੈਂ ਸੰਗਤ ਨਾਲ ਮੂਹਰਲੀ ਕਤਾਰ ਵਿਚ ਬੈਠੀ ਸੀ। ਰਾਗੀ ਸਿੰਘ ਰਸਭਿੰਨਾਂ ਕੀਰਤਨ ਕਰ ਰਹੇ ਸਨ। ਕਲਗੀਧਰ ਪਾਤਸ਼ਾਹ ਦੀ ਐਸੀ ਰਹਿਮਤ ਮੇਰੇ 'ਤੇ ਹੋਈ ਕਿ ਮੇਰਾ ਧਿਆਨ ਉਨ੍ਹਾਂ ਦੇ ਚਰਣਾਂ ਵਿਚ ਜੁੜ ਗਿਆ। ਆਪ ਮੁਹਾਰੇ ਮੇਰੇ ਬੁੱਲ੍ਹਾਂ ਉਤੇ ਬਾਣੀ ਦੀ ਇਹ ਤੁੱਕ ਆ ਗਈ:

ਸਾਜਨ ਤੇਰੇ ਚਰਨ ਕੀ ਹੋਇ ਰਹਾ ਸਦ ਧੂਰਿ॥
ਨਾਨਕ ਸਰਣਿ ਤੁਹਾਰੀਆ ਪੇਖਉ ਸਦਾ ਹਜੂਰਿ॥

ਫਿਰ ਖੜ੍ਹ ਕੇ ਸਾਰਿਆਂ ਨੇ ਆਰਤੀ ਉਤਾਰੀ। ਆਰਤੀ ਉਤਾਰ ਰਹੇ ਭਾਈ ਸਾਹਿਬ ਸਾਰਿਆਂ ਕੋਲ ਆਰਤੀ ਵਾਲੀ ਥਾਲੀ ਲੈ ਕੇ ਜਾ ਰਹੇ ਸਨ। ਜਦੋਂ ਉਹ ਥਾਲੀ ਲੈ ਕੇ ਮੇਰੇ ਕੋਲ ਆਏ ਤਾਂ ਮੈਂ ਆਪਣੇ ਦੋਵੇਂ ਹੱਥ ਜੋਤਿ ਉੱਤੇ ਰੱਖ ਕੇ ਸ਼ਰਧਾ ਪੂਰਵਕ ਆਪਣੇ ਨੇਤਰਾਂ ਨਾਲ ਛੁਹਾਏ ਤੇ ਆਪਣਾ ਮਸਤਕ ਝੁਕਾਇਆ। ਫਿਰ ਅਰਦਾਸ ਉਪਰੰਤ ਪ੍ਰਸ਼ਾਦ ਵਰਤਾਇਆ ਗਿਆ। ਗੁਰੂ ਸਾਹਿਬ ਦੀ ਬਖ਼ਸ਼ਿਸ਼ ਸਦਕਾ ਸ਼ੀਤਫਲ ਤੇ ਕੜਾਹ ਪ੍ਰਸਾਦਿ ਦੋਵੇਂ ਤਰ੍ਹਾਂ ਦਾ ਪ੍ਰਸ਼ਾਦ ਮੈਨੂੰ ਨਿਮਾਣੀ ਨੂੰ ਪ੍ਰਾਪਤ ਹੋਇਆ। ਮੈਨੂੰ ਅਪਾਰ ਖੁਸ਼ੀ ਹੋਈ। ਮੇਰੇ ਨਾਲ ਬੈਠੀਆਂ ਔਰਤਾਂ ਸ਼ੀਤਫਲ ਦਾ ਪ੍ਰਸ਼ਾਦ ਭਾਈ ਜੀ ਤੋਂ ਮੰਗ ਰਹੀਆਂ ਸਨ। ਰਾਗੀ ਸਿੰਘਾਂ ਦਾ ਇਕ ਹੋਰ ਜਥਾ ਕੀਰਤਨ ਸ਼ੁਰੂ ਕਰ ਚੁੱਕਾ ਸੀ। ਉਨ੍ਹਾਂ ਨੇ ਪਹਿਲਾ ਸ਼ਬਦ ਹੀ

ਇਹ ਪੜ੍ਹਿਆ:

ਲਾਲ ਰੰਗੁ ਤਿਸ ਕਉ ਲਗਾ ਜਿਸਕੇ ਵਡਭਾਗਾ॥
ਮੈਲਾ ਕਦੇ ਨ ਹੋਵਈ ਨਹ ਲਾਗੈ ਦਾਗਾ॥੧॥
ਪ੍ਰਭੁ ਪਾਇਆ ਸੁਖਦਾਈਆ ਮਿਲਿਆ ਸੁਖ ਭਾਇ॥
ਸਹਜਿ ਸਮਾਨਾ ਭੀਤਰੇ ਛੋਡਿਆ ਨਹ ਜਾਇ॥੧॥

ਸੱਚਖੰਡ ਅੰਦਰ ਗੁਰੂ ਸਾਹਿਬ ਜੀ ਦੀ ਬਹੁਤ ਸੁੰਦਰ ਤਸਵੀਰ ਲੱਗੀ ਹੋਈ ਹੈ। ਕੁਝ ਪਲ ਮੈਂ ਉਸ ਤਸਵੀਰ ਨੂੰ ਨਿਹਾਰਦੀ ਰਹੀ। ਫਿਰ ਆਪਣੇ ਨੈਣ ਮੁੰਦ ਲਏ। ਜਦੋਂ ਮੈਂ ਦੋਬਾਰਾ ਨੈਣ ਖੋਲ੍ਹੇ ਤਾਂ ਮੈਨੂੰ ਪ੍ਰਤੀਤ ਹੋ ਰਿਹਾ ਸੀ ਕਿ ਮੈਂ ਸਾਕਸ਼ਾਤ ਗੁਰੂ ਜੀ ਦੇ ਦਰਸ਼ਨ ਕਰ ਰਹੀ ਹਾਂ ਤੇ ਉਹ ਮੁਸਕਰਾ ਕੇ ਆਪਣਾ ਅਸ਼ੀਰਵਾਦ ਦੇ ਰਹੇ ਹਨ। ਗੁਰੂ ਸਾਹਿਬ ਦੇ ਦਰਸ਼ਨ ਕਰਕੇ ਮਿਲਾਪ ਦੇ ਅੱਥਰੂ ਮੇਰੇ ਨੈਣਾਂ ਵਿਚੋਂ ਵਹਿਣ ਲੱਗੇ ਜੋ ਰੁਕਣ ਦਾ ਨਾਮ ਨਹੀਂ ਸੀ ਲੈ ਰਹੇ। ਮੇਰੇ ਦੋਵੇਂ ਹੱਥਾਂ ਵਿਚ ਪ੍ਰਸ਼ਾਦ ਸੀ, ਅੱਖਾਂ ਵਿਚ ਨੀਰ ਸੀ ਤੇ ਮੈਂ ਗੁਰੂ ਜੀ ਦੇ ਦਰਸ਼ਨ ਕਰ ਰਹੀ ਸੀ। ਮੇਰੇ ਲਈ ਇਹ ਬੜੀ ਸੁਲੱਖਣੀ ਘੜੀ ਸੀ ਜਿਵੇਂ ਮੇਰੀ ਕੀਤੀ ਤਪੱਸਿਆ ਦਾ ਫਲ ਮਿਲ ਗਿਆ ਹੋਵੇ। ਮੈਨੂੰ ਉਸ ਵੇਲੇ ਉਹੀ ਆਨੰਦ ਮਿਲ ਰਿਹਾ ਸੀ ਜੋ ਅੰਮ੍ਰਿਤ ਛਕਣ ਵੇਲੇ ਪ੍ਰਾਪਤ ਹੋਇਆ ਸੀ। ਸਭ ਤੋਂ ਅੱਗੇ ਬੈਠੀ ਹੋਣ ਕਰਕੇ ਲਗਪਗ ਅੱਗੇ ਬੈਠੀ ਸਾਰੀ ਸੰਗਤ ਮੇਰੇ ਵੱਲ ਵੇਖੀ ਜਾ ਰਹੀ ਸੀ। ਜਿਹੜੇ ਭਾਈ ਸਾਹਿਬ ਉਥੇ ਡਿਊਟੀ ਦੇ ਰਹੇ ਸਨ ਤੇ ਰਾਗੀ ਸਿੰਘ ਕੀਰਤਨ ਕਰ ਰਹੇ ਸਨ, ਮੇਰੇ ਵੱਲ ਹਸਰਤ ਭਰੀਆਂ ਨਿਗਾਹਾਂ ਨਾਲ ਵੇਖ ਰਹੇ ਸਨ ਜਿਵੇਂ ਉਹ ਮਹਿਸੂਸ ਕਰ ਰਹੇ ਹੋਣ ਕਿ ਮੇਰੇ ਉੱਪਰ ਕਲਗੀਆਂ ਵਾਲੇ ਦੀ ਅਪਾਰ ਬਖ਼ਸ਼ਿਸ਼ ਹੋ ਰਹੀ ਹੈ। ਜਿਹੜੀਆਂ ਬੀਬੀਆਂ ਮੇਰੇ ਨਾਲ ਬੈਠੀਆਂ ਸਨ, ਉਹ ਮੇਰੇ ਸਿਰ ਉਤੇ ਪਿਆਰ ਦੇ ਰਹੀਆਂ ਸਨ ਤੇ ਕਹਿ ਰਹੀਆਂ ਸਨ, "ਸਾਡੀ ਕੁੜੀ ਜ਼ਿਆਦਾ ਹੀ ਵੈਰਾਗ ਵਿਚ ਆ ਗਈ ਹੈ।" ਮੇਰਾ ਦਿਲ ਕਰਦਾ ਸੀ, ਇਹ ਅਨਮੋਲ ਘੜੀਆਂ, ਇਹ ਸੁਲੱਖਣੇ ਪਲ ਰੁਕ ਜਾਣ ਤੇ ਗੁਰੂ ਸਾਹਿਬ ਦੀ ਰਹਿਮਤ ਦਾ ਮੀਂਹ ਇੰਝ ਹੀ ਮੇਰੇ ਉੱਤੇ ਵਰ੍ਹਦਾ ਰਹੇ। ਪਰ ਘੜੀਆਂ-ਪਲ ਕਦੋਂ ਕਿਸੇ ਦੇ ਕਹੇ ਰੁਕਦੇ ਹਨ। ਉਹ ਤਾਂ ਰੱਬੀ ਹੁਕਮ ਦੇ ਬੱਧੇ ਨਿਰੰਤਰ ਆਪਣਾ ਸਫ਼ਰ ਜਾਰੀ ਰੱਖਦੇ ਹਨ। ਭਾਈ ਵੀਰ ਸਿੰਘ ਦੀਆਂ 'ਸਮੇਂ' ਬਾਰੇ ਲਿਖੀਆਂ ਇਹ ਪੰਕਤੀਆਂ ਵੀ ਯਾਦ ਆਈਆਂ:

ਰਹੀ ਵਾਸਤੇ ਘੱਤ
'ਸਮੇਂ' ਨੇ ਇੱਕ ਨ ਮੰਨੀ,
ਫੜ ਫੜ ਰਹੀ ਧਰੀਕ
'ਸਮੇਂ' ਖਿਸਕਾਈ ਕੰਨੀ,
ਕਿਵੇਂ ਨ ਸਕੀ ਰੋਕ,
ਅਟਕ ਜੋ ਪਾਈ ਭੰਨੀ।

ਜਦੋਂ ਮੈਂ ਬਾਹਰ ਆਈ ਤਾਂ ਜਿਹੜੇ ਭਾਈ ਸਾਹਿਬ ਅੰਦਰ ਡਿਊਟੀ 'ਤੇ ਸਨ, ਉਹ ਵੀ ਬਾਹਰ ਖੜੋਤੇ ਸਨ। ਉਨ੍ਹਾਂ ਨੇ ਮੈਨੂੰ ਫ਼ਤਿਹ ਬੁਲਾਈ ਤੇ ਮੇਰੇ ਸਿਰ ਉਤੇ ਪਿਆਰ ਦਿੰਦੇ ਪੁੱਛਿਆ, "ਤੁਸੀਂ ਕਿੱਥੋਂ ਆਏ ਹੋ?" ਜਦੋਂ ਮੈਂ ਉੱਤਰ ਦਿੱਤਾ ਕਿ ਲੁਧਿਆਣੇ ਤੋਂ ਆਏ ਹਾਂ ਤਾਂ ਉਹ ਖ਼ੁਸ਼ ਹੋ ਕੇ ਕਹਿਣ ਲੱਗੇ, "ਬੇਟੀ, ਤੁਹਾਡਾ ਇਥੇ ਆਉਣਾ ਸਫ਼ਲ ਹੋ ਗਿਆ। ਦਸ਼ਮੇਸ਼ ਪਿਤਾ ਦੀ ਤੁਹਾਡੇ ਉੱਤੇ ਅਪਾਰ ਬਖ਼ਸ਼ਿਸ਼ ਹੋਈ ਹੈ।"

ਮੇਰੇ ਮਨ ਅੰਦਰ ਇਹ ਸੋਚ ਆਈ ਕਿ ਜਦੋਂ ਦਸ਼ਮੇਸ਼ ਪਿਤਾ ਇਥੇ ਆਏ ਹੋਣਗੇ, ਉਦੋਂ ਤਾਂ ਇਥੋਂ ਦਾ ਦ੍ਰਿਸ਼ ਹੁਣ ਨਾਲੋਂ ਬਿਲਕੁਲ ਅਲੱਗ ਹੋਵੇਗਾ। ਆਲੇ-ਦੁਆਲੇ ਪਹਾੜ, ਵਿਚਕਾਰ ਗੋਦਾਵਰੀ, ਰੁੱਖ ਤੇ ਰੁੱਖਾਂ ਉੱਤੇ ਭਾਂਤ-ਭਾਂਤ ਦੇ ਪੰਛੀਆਂ ਦਾ ਬਸੇਰਾ-ਬੜਾ ਮਨਮੋਹਕ ਦ੍ਰਿਸ਼ ਹੋਵੇਗਾ। ਪ੍ਰਕਿਰਤੀ ਦੀ ਸੁੰਦਰਤਾ ਤੇ ਸ਼ਾਂਤ ਵਾਤਾਵਰਣ ਰਿਸ਼ੀਆਂ ਮੁਨੀਆਂ ਤੇ ਤਪੱਸਵੀਆਂ ਨੂੰ ਇਥੇ ਆਪਣੇ ਬਸੇਰੇ ਲਈ ਪ੍ਰੇਰਿਤ ਕਰਦਾ ਹੋਵੇਗਾ। ਇਸੇ ਲਈ ਤਾਂ ਇਸ ਧਰਤੀ ਨੂੰ 'ਤਪੋਵਨ' ਕਿਹਾ ਗਿਆ ਹੈ।

ਗੋਦਾਵਰੀ ਨਦੀ ਦਾ ਦ੍ਰਿਸ਼ ਜਦੋਂ ਮੇਰੀਆਂ ਅੱਖਾਂ ਸਾਹਮਣੇ ਆਇਆ ਤਾਂ ਮੈਂ ਸੋਚਣ ਲੱਗੀ ਕਿ ਕਦੇ ਗੁਰੂ ਸਾਹਿਬ ਇਸੇ ਗੋਦਾਵਰੀ ਦੇ ਜਲ ਵਿਚ ਰੋਜ਼ਾਨਾ ਇਸ਼ਨਾਨ ਕਰਦੇ ਹੋਣਗੇ। ਕਿੰਨੀ ਪਵਿੱਤਰ ਹੈ ਇਹ, ਜਿਸਦੇ ਜਲ ਨੂੰ ਗੁਰੂ ਸਾਹਿਬ ਦੇ ਚਰਣਾਂ ਦੀ ਛੋਹ ਦੇ ਨਾਲ-ਨਾਲ ਹੋਰ ਅਣਗਿਣਤ ਤਪੱਸਵੀਆਂ ਦੀ ਛੋਹ ਪ੍ਰਾਪਤ ਹੈ। ਮੇਰੀਆਂ ਅੱਖਾਂ ਸਾਹਮਣੇ ਗੋਦਾਵਰੀ ਦੇ ਨਾਲ ਉਨ੍ਹਾਂ ਸਾਰੀਆਂ ਨਦੀਆਂ ਦਾ ਦ੍ਰਿਸ਼ ਆ ਗਿਆ ਜਿਨ੍ਹਾਂ ਦਾ ਗੁਰੂ ਸਾਹਿਬ ਦੇ ਜੀਵਨ ਨਾਲ ਅਟੁੱਟ ਸੰਬੰਧ ਰਿਹਾ।

ਪਟਨਾ ਸਾਹਿਬ ਵਿਖੇ ਬਚਪਨ ਵਿਚ ਜਦੋਂ ਆਪ ਗੰਗਾ ਕਿਨਾਰੇ ਜਾਂਦੇ ਤਾਂ ਯਾਤਰੂਆਂ ਤੇ ਇਸ਼ਨਾਨ ਕਰਨ ਵਾਲਿਆਂ ਦੇ ਆਪਣੇ ਚਰਣਾਂ ਨਾਲ ਗੜਵੇ ਡੋਲ੍ਹ ਦਿੰਦੇ। ਅਜਿਹਾ ਆਪ ਅਕਸਰ ਰੋਜ਼ ਹੀ ਕਰਦੇ। ਇਸ ਬਾਰੇ ਕਈਆਂ ਨੇ ਮਾਤਾ ਜੀ ਕੋਲ ਸ਼ਿਕਾਇਤ ਵੀ ਕੀਤੀ। ਇਕ ਪੁੱਜੀ ਹੋਈ ਆਤਮਾ ਪੰਡਿਤ ਸ਼ਿਵਦੱਤ ਨੇ ਆਪ ਜੀ ਵਿਚੋਂ ਸ੍ਰੀ ਕ੍ਰਿਸ਼ਨ ਜੀ ਦੇ ਦਰਸ਼ਨ ਕੀਤੇ। ਇਸ ਲਈ ਉਹ ਆਪ ਜੀ ਨੂੰ ਸ੍ਰੀ ਕ੍ਰਿਸ਼ਨ ਜੀ ਦਾ ਹੀ ਰੂਪ ਜਾਣ ਕੇ ਸਤਿਕਾਰਦਾ ਤੇ ਪਿਆਰ ਕਰਦਾ। ਜਦ ਉਹ ਗੰਗਾ ਵਿਚੋਂ ਇਸ਼ਨਾਨ ਕਰਕੇ ਇਸਦੇ ਕੰਢੇ ਸਮਾਧੀ ਲਾ ਕੇ ਬੈਠਦਾ ਸੀ ਤਾਂ ਦਸ਼ਮੇਸ਼ ਜੀ ਕਈ ਵਾਰ ਮਲਕੜੇ ਜਿਹੇ ਜਾ ਕੇ ਉਸਦੇ ਕੰਨ ਵਿਚ 'ਪੰਡਿਤ ਜੀ ਝਾਤ' ਕਹਿ ਕੇ ਉਸਦੀ ਸਮਾਧੀ ਖੋਲ੍ਹ ਦਿੰਦੇ। ਜੇ ਉਹ ਗੰਗਾ ਵਿਚ ਖਲੋਤਾ ਇਸ਼ਨਾਨ ਕਰ ਰਿਹਾ ਹੁੰਦਾ ਤੇ ਗੁਰੂ ਜੀ ਉਸਦਾ ਪਾਣੀ ਨਾਲ ਭਰਿਆ ਗੜਵਾ ਡੋਲ੍ਹ ਦਿੰਦੇ ਤਾਂ ਉਹ ਗੁੱਸੇ ਹੋਣ ਦੀ ਥਾਂ ਝੁਕ ਕੇ ਉਨ੍ਹਾਂ ਨੂੰ ਨਮਸਕਾਰ ਕਰ ਦਿੰਦਾ। ਇਸ ਘਟਨਾ ਨੂੰ ਚਿੱਤਰਦੀ ਪੰਡਿਤ ਸ਼ਿਵਦੱਤ ਦੀ ਤਸਵੀਰ ਉਥੋਂ ਦੇ ਅਜਾਇਬ ਘਰ ਵਿਚ ਸੁਸ਼ੋਭਿਤ ਹੈ।

ਜਦੋਂ ਆਪ ਆਨੰਦਪੁਰ ਸਾਹਿਬ ਆਏ ਤਾਂ ਸਤਲੁਜ ਦਰਿਆ ਨੂੰ ਆਪ ਜੀ ਨੇ ਭਾਗ ਲਾਏ। ਜਦੋਂ ਪਾਉਂਟਾ ਸਾਹਿਬ ਗਏ ਤਾਂ ਯਮੁਨਾ ਨਦੀ ਦੇ ਜਲ ਨੂੰ ਆਪਣੇ ਚਰਣਾਂ ਦੀ ਛੋਹ ਨਾਲ ਪਵਿੱਤਰ ਕੀਤਾ। ਇਨ੍ਹਾਂ ਨਦੀਆਂ-ਦਰਿਆਵਾਂ ਦਾ ਗੁਰੂ ਜੀ ਦੇ ਜੀਵਨ ਵਿਚ ਵਿਸ਼ੇਸ਼ ਯੋਗਦਾਨ ਰਿਹਾ ਹੈ ਪਰ ਸਰਸਾ ਨਦੀ ਨੇ ਗੁਰੂ ਜੀ ਦੇ ਜੀਵਨ ਵਿਚ ਕਹਿਰ ਦੀ ਤੂਫ਼ਾਨੀ ਹਨੇਰੀ ਝੁਲਾ ਦਿੱਤੀ। ਐਸੀ ਹਨੇਰੀ ਜਿਸ ਨੇ ਗੁਰੂ ਜੀ ਦੇ ਪਰਿਵਾਰ ਨੂੰ ਇਕ

ਵਾਰੀ ਅਜਿਹਾ ਖੇਰੂੰ-ਖੇਰੂੰ ਕੀਤਾ ਕਿ ਦੁਬਾਰਾ ਉਹ ਆਪਸ ਵਿਚ ਸਾਰੇ ਕਦੇ ਨਾ ਮਿਲ ਸਕੇ। ਅਨੇਕਾਂ ਸਿੰਘ ਸਰਸਾ ਨਦੀ 'ਤੇ ਸ਼ਹੀਦ ਹੋਏ ਕਿਉਂਕਿ ਮੁਗ਼ਲਾਂ ਨੇ ਕੁਰਾਨ ਸ਼ਰੀਫ ਦੀਆਂ ਚੁੱਕੀਆਂ ਕਸਮਾਂ ਤੋੜ ਕੇ ਗੁਰੂ ਜੀ ਉੱਤੇ ਹਮਲਾ ਕਰ ਦਿੱਤਾ ਸੀ। ਬਹੁਤ ਸਾਰਾ ਕੀਮਤੀ ਸਮਾਨ ਸਰਸਾ ਨਦੀ ਵਿਚ ਰੁੜ੍ਹ ਗਿਆ। ਮਹਾਨ ਗ੍ਰੰਥ 'ਵਿਦਿਆ-ਸਰ' ਜਿਸਦਾ ਅਕਾਰ ਤੇ ਵਜ਼ਨ 9 ਮਣ ਸੀ, ਸਿਰਸਾ ਦੀ ਭੇਂਟ ਹੋ ਗਿਆ। ਮੈਂ ਇਹ ਸੋਚ ਕੇ ਹੈਰਾਨ ਹੋਈ ਕਿ ਗੁਰੂ ਜੀ ਦੇ ਜੀਵਨ ਨੂੰ ਜਲ ਨੇ ਕਿਸ ਹੱਦ ਤੀਕਰ ਪ੍ਰਭਾਵਤ ਕੀਤਾ। ਇਥੋਂ ਤੱਕ ਕਿ ਖ਼ਾਲਸਾ ਪੰਥ ਦੀ ਸਾਜਨਾ ਵੇਲੇ ਜੋ ਅੰਮ੍ਰਿਤ ਤਿਆਰ ਕੀਤਾ ਗਿਆ, ਉਦੋਂ ਵੀ ਜਲ ਵਿਚ ਹੀ ਪਤਾਸੇ ਘੋਲ ਕੇ ਪੰਜਾਂ ਬਾਣੀਆਂ ਦਾ ਪਾਠ ਕੀਤਾ ਗਿਆ ਸੀ। ਵਿਸ਼ੇਸ਼ ਗੱਲ ਇਹ ਕਿ ਉਹ ਜਲ ਵੀ ਸਤਲੁਜ ਦਰਿਆ ਦਾ ਸੀ।

ਸੱਚਖੰਡ ਅੰਦਰ ਜੋ ਆਨੰਦ ਮੈਨੂੰ ਪ੍ਰਾਪਤ ਹੋਇਆ, ਉਸੇ ਆਨੰਦ ਨਾਲ ਭਰਪੂਰ ਮੈਂ ਆਪਣੇ ਮਾਤਾ ਜੀ ਤੇ ਚਾਚਾ-ਚਾਚੀ ਨਾਲ ਵਾਪਸ ਆ ਰਹੀ ਸੀ। ਗੱਡੀ ਵਿਚ ਬੈਠਿਆਂ ਮੈਂ ਇਕੱਲਿਆਂ ਹੀ ਸੁਖਮਨੀ ਸਾਹਿਬ ਦਾ ਪਾਠ ਕੀਤਾ ਪਰ ਜੋ ਪਾਠ ਕਰਨ ਦਾ ਆਨੰਦ ਸੰਗਤ ਨਾਲ ਮਿਲ ਕੇ ਜਾਂਦੀ ਵਾਰੀ ਪ੍ਰਾਪਤ ਹੋਇਆ ਸੀ, ਉਸ ਤੋਂ ਮੈਂ ਵਾਂਝਿਆਂ ਰਹੀ। ਪਰ ਉਸ ਵੇਲੇ ਸੱਚਖੰਡ ਦਾ ਦ੍ਰਿਸ਼ ਯਾਦ ਆਉਂਦਿਆਂ ਹੀ ਮੈਂ ਫਿਰ ਆਨੰਦ ਨਾਲ ਅੰਦਰੋਂ ਬਾਹਰੋਂ ਭਰ ਗਈ ਤੇ ਮੈਨੂੰ ਇੰਝ ਪ੍ਰਤੀਤ ਹੋ ਰਿਹਾ ਸੀ ਕਿ ਦਸ਼ਮੇਸ਼ ਪਿਤਾ ਮੇਰੇ ਅੰਗ ਸੰਗ ਹਨ। ਆਨੰਦ ਕੋਈ ਚੀਜ਼ ਨਹੀਂ ਹੈ, ਇਹ ਤਾਂ ਇੱਕ ਅਵਸਥਾ ਹੈ, ਇੱਕ ਐਸਾ ਸੰਗੀਤ ਹੈ ਜਿਸ ਨੂੰ ਆਪਣੇ ਅੰਦਰੋਂ ਸੁਣਿਆ ਜਾ ਸਕਦਾ ਹੈ। ਵਾਸਤਵ ਵਿਚ ਆਨੰਦ ਇਕ ਵਿਸਮਾਦ ਭਰੀ ਮਸਤੀ ਦਾ ਨਾਮ ਹੈ। ਮੈਨੂੰ ਸੱਚਖੰਡ ਦੇ ਦਰਸ਼ਨ ਕੀਤਿਆਂ ਲਗਪਗ ਤਿੰਨ ਵਰ੍ਹੇ ਹੋ ਚੁੱਕੇ ਹਨ ਪਰ ਅੱਜ ਵੀ ਜਦੋਂ ਉਹ ਦ੍ਰਿਸ਼ ਮੇਰੀਆਂ ਅੱਖਾਂ ਸਾਹਮਣੇ ਆਉਂਦਾ ਹੈ ਤਾਂ ਮੈਂ ਆਨੰਦਿਤ ਹੋ ਉੱਠਦੀ ਹਾਂ ਤੇ ਦਸ਼ਮੇਸ਼ ਪਿਤਾ ਅੱਗੇ ਆਪਣਾ ਮਸਤਕ ਝੁਕਾ ਦਿੰਦੀ ਹਾਂ:

ਦਰਸਨੁ ਦੇਖਿ ਜੀਵਾ ਗੁਰ ਤੇਰਾ॥
ਪੂਰਨ ਕਰਮੁ ਹੋਇ ਪ੍ਰਭ ਮੇਰਾ॥੧॥
ਇਹ ਬੇਨੰਤੀ ਸੁਣਿ ਪ੍ਰਭ ਮੇਰੇ॥
ਦੇਹਿ ਨਾਮੁ ਕਰਿ ਅਪਣੇ ਚੇਰੇ॥੧॥ਰਹਾਉ॥
ਅਪਣੀ ਸਰਣਿ ਰਾਖੁ ਪ੍ਰਭ ਦਾਤੇ॥
ਗੁਰ ਪ੍ਰਸਾਦਿ ਕਿਨੈ ਵਿਰਲੈ ਜਾਤੇ॥੨॥

-0-

ਅਧਿਆਇ ਦੂਜਾ

# ਧੰਨ ਧੰਨ ਮਾਤਾ ਗੁਜਰੀ

ਜਨਨੀ ਜਣੈ ਤ ਭਗਤ ਜਨ ਕੈ ਦਾਤਾ ਕੈ ਸੂਰ॥
ਨਹਿ ਤਾਂ ਜਨਨੀ ਬਾਂਝ ਰਹੇ ਕਾਹੇ ਗਵਾਵੇ ਨੂਰ॥

ਜਦੋਂ ਵੀ ਮੈਂ ਦਸ਼ਮੇਸ਼ ਪਿਤਾ ਜੀ ਬਾਰੇ ਸੋਚਦੀ ਹਾਂ ਤਾਂ ਮਾਤਾ ਗੁਜਰੀ ਜੀ ਦੀ ਤਸਵੀਰ ਮੇਰੀਆਂ ਅੱਖਾਂ ਸਾਹਮਣੇ ਆ ਜਾਂਦੀ ਹੈ ਜਿਨ੍ਹਾਂ ਦੀ ਪਵਿੱਤਰ ਕੁੱਖ ਵਿਚੋਂ ਗੁਰੂ ਜੀ ਨੇ ਜਨਮ ਲਿਆ। ਰੱਬ ਸਿਰਜਣਹਾਰ ਹੈ, ਉਸਨੇ ਇਸ ਧਰਤੀ ਉਤੇ ਆਪਣਾ ਇਹ ਗੁਣ ਮਾਂ ਨੂੰ ਦਿੱਤਾ। ਇਸੇ ਲਈ ਰੱਬ ਤੋਂ ਬਾਅਦ ਦੂਜਾ ਦਰਜਾ ਮਾਂ ਨੂੰ ਦਿੱਤਾ ਗਿਆ ਹੈ। ਅੰਗਰੇਜ਼ੀ ਲੇਖਕ ਐਮਰਸਨ ਲਿਖਦਾ ਹੈ ਕਿ ਮਨੁੱਖ ਓਹੀ ਕੁੱਝ ਹੁੰਦੇ ਹਨ ਜੋ ਉਨ੍ਹਾਂ ਨੂੰ ਉਨ੍ਹਾਂ ਦੀਆਂ ਮਾਂਵਾਂ ਬਣਾਉਂਦੀਆਂ ਹਨ। ਪਿੰਗਲਵਾੜੇ ਦੇ ਬਾਨੀ ਭਗਤ ਪੂਰਨ ਸਿੰਘ ਨੇ ਲਿਖਿਆ ਹੈ, "ਮੇਰੀ ਮਾਂ ਇੱਕ ਕਲਾਕਾਰ ਸੀ ਜਿਸ ਨੇ ਮੇਰੀ ਸ਼ਖ਼ਸੀਅਤ ਨੂੰ ਪਿਆਰ ਤੇ ਸ਼ਰਧਾ ਨਾਲ ਘੜਿਆ ਤੇ ਸੰਵਾਰਿਆ ਹੈ। ਮਾਨਵਤਾ ਦੇ ਭਲੇ ਅਤੇ ਪਰਉਪਕਾਰ ਕਰਨ ਦੀ ਰੁਚੀ ਮੇਰੀ ਮਾਂ ਨੇ ਮੇਰੇ ਅੰਦਰ ਪੈਦਾ ਕੀਤੀ। ਉਹ ਮੈਨੂੰ ਘਰ ਦੀ ਛੱਤ ਉੱਤੇ ਲੈ ਜਾਂਦੀ ਤੇ ਮੇਰੇ ਕੋਲੋਂ ਪੰਛੀਆਂ ਨੂੰ ਚੋਗਾ ਪਵਾਉਂਦੀ। ਛੁੱਟੀ ਵਾਲੇ ਦਿਨ ਪਿੰਡ ਦੇ ਪਸ਼ੂਆਂ ਨੂੰ ਖੂਹ ਵਿਚੋਂ ਪਾਣੀ ਕੱਢ ਕੇ ਜਦੋਂ ਪਿਲਾਉਂਦੀ ਤਾਂ ਇਸ ਕੰਮ ਵਿਚ ਮੈਨੂੰ ਵੀ ਆਪਣੇ ਨਾਲ ਲਾਉਂਦੀ।"

ਮੇਰੇ ਅੰਦਰ ਵਾਰ-ਵਾਰ ਇਹ ਵਿਚਾਰ ਪੈਦਾ ਹੁੰਦਾ ਕਿ ਉਸ ਮਾਤਾ ਦਾ ਜੀਵਨ ਕਿਹੋ ਜਿਹਾ ਹੋਵੇਗਾ ਜਿਸਨੇ ਗੁਰੂ ਗੋਬਿੰਦ ਸਿੰਘ ਜੀ ਵਰਗੇ ਸੰਤ-ਸਿਪਾਹੀ ਪੁੱਤਰ ਨੂੰ ਜਨਮ ਦਿੱਤਾ। ਆਪਣੇ ਅੰਦਰ ਉੱਠੇ ਇਸ ਵਿਚਾਰ ਦੀ ਪੂਰਤੀ ਲਈ ਮੈਂ ਮਾਤਾ ਗੁਜਰੀ ਜੀ ਦੇ ਜੀਵਨ ਨੂੰ ਬੜੇ ਗਹੁ ਨਾਲ ਪੜ੍ਹਿਆ ਤੇ ਵਿਚਾਰਿਆ। ਉਨ੍ਹਾਂ ਦੇ ਜੀਵਨ ਨੇ ਮੈਨੂੰ ਬਹੁਤ ਪ੍ਰਭਾਵਿਤ ਕੀਤਾ ਤੇ ਕੁਝ ਗੱਲਾਂ ਮੇਰੇ ਮਨ ਉੱਤੇ ਗੂੜ੍ਹੀ ਛਾਪ ਛੱਡ ਗਈਆਂ। ਮੈਂ ਸੋਚਦੀ ਹਾਂ ਕਿ ਉਨ੍ਹਾਂ ਦਾ ਜੀਵਨ ਸਿੱਖ ਬੀਬੀਆਂ ਲਈ ਚਾਨਣ-ਮੁਨਾਰੇ ਤੋਂ ਘੱਟ ਨਹੀਂ ਹੈ।

ਮਾਤਾ ਗੁਜਰੀ ਜੀ ਦਾ ਜਨਮ ਕਰਤਾਰਪੁਰ ਵਿਖੇ ਭਾਈ ਲਾਲ ਚੰਦ ਜੀ ਦੇ ਘਰ ਮਾਤਾ ਬਿਸ਼ਨ ਕੌਰ ਜੀ ਦੀ ਕੁੱਖੋਂ ਸੰਨ 1619 ਈ: ਵਿਚ ਹੋਇਆ। ਸੰਨ 1634 ਈ: ਵਿਚ ਗੁਰੂ ਤੇਗ ਬਹਾਦਰ ਜੀ ਨਾਲ ਇਨ੍ਹਾਂ ਦਾ ਆਨੰਦ ਕਾਰਜ ਹੋਇਆ। ਮੁਗ਼ਲ ਫ਼ੌਜਾਂ ਨੇ ਜਦੋਂ ਕਰਤਾਰਪੁਰ ਉੱਤੇ ਹਮਲਾ ਕੀਤਾ ਤਾਂ ਆਪ ਦੇ ਪਤੀ ਨੇ ਜੰਗ ਵਿਚ ਤਲਵਾਰ ਦੇ ਖ਼ੂਬ ਜੌਹਰ ਵਿਖਾਏ। ਆਪ ਨੇ ਛੱਤ ਉੱਤੇ ਚੜ੍ਹਕੇ ਆਪਣੇ ਪਤੀ ਨੂੰ ਜਦੋਂ ਤੇਗ ਵਾਹੁੰਦੇ

ਵੇਖਿਆ ਤਾਂ ਰਤਾ ਵੀ ਨਾ ਘਬਰਾਏ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਗਹਿਰ-ਗੰਭੀਰ ਅਤੇ ਉੱਚੀ ਅਧਿਆਤਮਕ ਸ਼ਖ਼ਸੀਅਤ ਦੇ ਪ੍ਰਭਾਵ ਨੂੰ ਆਪ ਨੇ ਗ੍ਰਹਿਣ ਕੀਤਾ। ਆਪ ਸਹੁਰੇ ਪਰਿਵਾਰ ਅਤੇ ਆਈਆਂ ਸੰਗਤਾਂ ਦੀ ਸੇਵਾ ਪੂਰੀ ਸਿਦਕ-ਦਿਲੀ ਨਾਲ ਕਰਦੇ।

ਵਿਆਹ ਉਪਰੰਤ ਹਰ ਮੁਟਿਆਰ ਦੀ ਇਹ ਖ਼ਾਹਿਸ਼ ਹੁੰਦੀ ਹੈ ਕਿ ਉਹ ਮਾਂ ਬਣੇ। ਇਸੇ ਤਰ੍ਹਾਂ ਮਾਤਾ ਗੁਜਰੀ ਜੀ ਦੀ ਅਜਿਹੀ ਇੱਛਾ ਜ਼ਰੂਰ ਹੋਵੇਗੀ। ਪ੍ਰੰਤੂ ਬਕਾਲੇ ਰਹਿੰਦਿਆਂ ਆਪ ਜੀ ਦੀ ਇਹ ਇੱਛਾ ਪੂਰੀ ਨਾ ਹੋਈ ਪਰ ਆਪ ਨੇ ਕਦੇ ਇਸਦਾ ਬੁਰਾ ਨਾ ਮਨਾਇਆ ਤੇ ਨਾ ਹੀ ਉਦਾਸ ਹੋਏ ਕਿਉਂਕਿ ਉਨ੍ਹਾਂ ਨੂੰ ਭਾਣੇ ਵਿਚ ਰਹਿਣ ਦੀ ਦਾਤ ਪ੍ਰਾਪਤ ਹੋ ਚੁੱਕੀ ਸੀ। ਮਾਤਾ ਗੁਜਰੀ ਜੀ ਦੇ ਭਾਣੇ ਵਿਚ ਰਹਿਣ ਵਾਲੇ ਗੁਣ ਨੇ ਮੈਨੂੰ ਬਹੁਤ ਪ੍ਰਭਾਵਤ ਕੀਤਾ ਤੇ ਮੈਂ ਰੱਬ ਦੇ ਭਾਣੇ ਵਿਚ ਰਹਿਣ ਦੀ ਹਰ ਸੰਭਵ ਕੋਸ਼ਿਸ਼ ਕਰਦੀ ਹਾਂ।

ਅਕਤੂਬਰ 1665 ਈ: ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਜਦੋਂ ਪੂਰਬ ਦੀ ਦੂਜੀ ਪ੍ਰਚਾਰ ਯਾਤਰਾ ਆਰੰਭ ਕੀਤੀ ਤਾਂ ਹੋਰ ਸਿੱਖਾਂ ਤੋਂ ਇਲਾਵਾ ਮਾਤਾ ਗੁਜਰੀ ਜੀ ਵੀ ਆਪ ਜੀ ਦੇ ਨਾਲ ਸਨ। ਉਨ੍ਹਾਂ ਨੂੰ ਪਟਨਾ ਵਿਖੇ ਛੱਡ ਕੇ ਗੁਰੂ ਜੀ ਆਪ ਅਸਾਮ ਪ੍ਰਾਂਤ ਵੱਲ ਚਲੇ ਗਏ ਸਨ। ਵਿਆਹ ਤੋਂ 32 ਸਾਲ ਬਾਅਦ, ਪਟਨਾ ਵਿਖੇ 22 ਦਸੰਬਰ 1666 ਈ: ਵਿਚ ਮਾਤਾ ਜੀ ਦੀ ਕੁੱਖੋਂ ਸਾਹਿਬਜ਼ਾਦਾ ਗੋਬਿੰਦ ਰਾਏ ਨੇ ਜਨਮ ਲਿਆ। ਜਦੋਂ ਆਪ ਆਨੰਦਪੁਰ ਸਾਹਿਬ ਵਾਪਸ ਆਏ ਤਾਂ ਆਪ ਨੇ ਭਾਂਪ ਲਿਆ ਕਿ ਮਸੰਦਾਂ ਅਤੇ ਸ਼ਰੀਕਾਂ ਦੇ ਇਰਾਦੇ ਠੀਕ ਨਹੀਂ ਹਨ। ਮਾਤਾ ਜੀ ਆਉਣ ਵਾਲੇ ਸੰਕਟ ਦਾ ਸਾਹਮਣਾ ਕਰਨ ਲਈ ਆਪਣੇ ਆਪ ਨੂੰ ਤਿਆਰ ਕਰਨ ਲੱਗੇ।

ਜਦੋਂ ਕਸ਼ਮੀਰੀ ਪੰਡਿਤ ਆਪਣੇ ਧਰਮ ਦੀ ਰੱਖਿਆ ਖ਼ਾਤਰ ਸ੍ਰੀ ਗੁਰੂ ਤੇਗ ਬਹਾਦਰ ਜੀ ਕੋਲ ਆਏ, ਉਸ ਸਮੇਂ ਸਾਹਿਬਜ਼ਾਦਾ ਗੋਬਿੰਦ ਰਾਏ ਦੀ ਉਮਰ ਕੇਵਲ 9 ਸਾਲ ਦੀ ਸੀ। ਜਦੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਆਏ ਹੋਏ ਪੰਡਿਤਾਂ ਨੂੰ ਇਹ ਕਿਹਾ ਕਿ ਤੁਹਾਡੇ ਧਰਮ ਦੀ ਰੱਖਿਆ ਲਈ ਕਿਸੇ ਮਹਾਂਪੁਰਖ ਦੇ ਬਲੀਦਾਨ ਦੀ ਜ਼ਰੂਰਤ ਹੈ ਤਾਂ ਗੋਬਿੰਦ ਰਾਏ ਆਪਣੇ ਪਿਤਾ ਜੀ ਦੇ ਮੂੰਹੋਂ ਇਹ ਗੱਲ ਸੁਣਕੇ ਝੱਟ ਬੋਲ ਉੱਠੇ, "ਪਿਤਾ ਜੀ, ਆਪ ਤੋਂ ਵੱਡਾ ਮਹਾਂਪੁਰਖ ਹੋਰ ਕੌਣ ਹੋ ਸਕਦਾ ਹੈ ?" ਆਪਣੇ ਸਾਹਿਬਜ਼ਾਦੇ ਕੋਲੋਂ ਇਹ ਗੱਲ ਸੁਣਕੇ ਗੁਰੂ ਜੀ ਨੇ ਸ਼ਹੀਦੀ ਦੇਣ ਦਾ ਪੱਕਾ ਫ਼ੈਸਲਾ ਕਰ ਲਿਆ।

ਸ੍ਰੀ ਗੁਰੂ ਤੇਗ ਬਹਾਦਰ ਜੀ ਜੁਲਾਈ 1675 ਵਿਚ ਸ਼ਹੀਦੀ ਯਾਤਰਾ ਲਈ ਤੁਰ ਪਏ। ਜੇ ਅਸੀਂ ਸਧਾਰਨ ਨਜ਼ਰੀਏ ਤੋਂ ਵੇਖੀਏ ਤਾਂ ਇਕ ਪਤਨੀ ਲਈ ਉਹ ਪਲ ਕਿੰਨੇ ਦੁਖਦਾਈ ਤੇ ਦਿਲ ਨੂੰ ਛਲਨੀ ਕਰ ਦੇਣ ਵਾਲੇ ਹੁੰਦੇ ਹਨ ਜਦੋਂ ਉਸ ਦੇ ਪਤੀ ਨੇ ਉਸ ਕੋਲੋਂ ਸਦੀਵੀ ਵਿਦਾਈ ਲਈ ਹੋਵੇਗੀ। ਜਦੋਂ ਦੋਹਾਂ ਦਾ ਫੇਰ ਕਦੇ ਮਿਲਾਪ ਨਹੀਂ ਹੋ ਸਕੇਗਾ। ਆਪਣੇ ਪਤੀ ਦੇ ਸਾਥ ਦਾ ਸੁੱਖ ਉਹ ਕਦੇ ਨਹੀਂ ਮਾਣ ਸਕੇਗੀ! ਪਰ ਮਾਤਾ ਗੁਜਰੀ ਜੀ ਨੇ ਇਸ ਵਿਦਾਇਗੀ ਨੂੰ ਜਿਸ ਹੌਂਸਲੇ ਨਾਲ ਸਹਿਣ ਕੀਤਾ, ਇਸ ਬਾਰੇ ਸਿਰਫ਼ ਕਿਆਸ ਹੀ ਕੀਤਾ ਜਾ ਸਕਦਾ ਹੈ, ਕੋਈ ਮਿਸਾਲ ਨਹੀਂ ਦਿੱਤੀ ਜਾ ਸਕਦੀ। ਪਤੀਬ੍ਰਤਾ ਇਸਤਰੀਆਂ, ਜੋ ਅੱਜ ਆਪਣੇ ਪਤੀ ਦਾ ਸਧਾਰਨ ਵਿਛੋੜਾ ਵੀ ਸਹਾਰ ਨਹੀਂ ਸਕਦੀਆਂ, ਮਾਤਾ ਗੁਜਰੀ ਤੋਂ ਅਗਵਾਈ ਲੈ ਸਕਦੀਆਂ ਹਨ।

ਕਿੰਨਾ ਵੱਡਾ ਜਿਗਰਾ ਸੀ ਮਾਤਾ ਗੁਜਰੀ ਜੀ ਦਾ ਕਿ ਜਦੋਂ ਸ਼ਹੀਦੀ ਉਪਰੰਤ ਭਾਈ ਜੈਤਾ ਜੀ ਸਿਰਫ਼ ਸੀਸ ਲੈ ਕੇ ਕੀਰਤਪੁਰ ਸਾਹਿਬ ਪੁੱਜੇ ਤਾਂ ਆਪ ਸ਼ਾਂਤ ਚਿੱਤ, ਸਹਿਜ ਅਵਸਥਾ ਵਿਚ ਆਪਣੇ ਸਾਹਿਬਜ਼ਾਦੇ ਨਾਲ ਪਤੀ ਦੇ ਸੀਸ ਕੋਲ ਖੜੋਤੇ ਸਨ ਤੇ ਸੰਗਤਾਂ ਨੂੰ ਭਾਣਾ ਮੰਨਣ ਦਾ ਉਪਦੇਸ਼ ਦੇ ਰਹੇ ਸਨ। ਗੁਰੂ ਪਤੀ ਦੇ ਸੀਸ ਅੱਗੇ ਨਿਵ ਕੇ ਆਪ ਨੇ ਕਿਹਾ, "ਤੁਹਾਡੀ ਨਿਭ ਆਈ, ਇਹ ਬਖ਼ਸ਼ਿਸ਼ ਕਰਨੀ ਕਿ ਮੇਰੀ ਵੀ ਨਿਭ ਜਾਏ।"

ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਤੋਂ ਬਾਅਦ ਲਗਪਗ ਪੰਦਰਾਂ ਵਰ੍ਹੇ ਆਨੰਦਪੁਰ ਸਾਹਿਬ ਵਿਚ ਅਮਨ ਰਿਹਾ। ਭੰਗਾਣੀ ਦਾ ਯੁੱਧ ਜੋ ਹੋਇਆ ਸੀ, ਉਹ ਆਨੰਦਪੁਰ ਸਾਹਿਬ ਤੋਂ ਦੂਰ ਪਾਉਂਟਾ ਸਾਹਿਬ ਕੋਲ ਹੋਇਆ ਸੀ। ਆਨੰਦਪੁਰ ਵਿਖੇ ਮਾਤਾ ਗੁਜਰੀ ਜੀ ਕੋਲ ਸੰਸਾਰਕ ਸੁੱਖਾਂ ਦੇ ਸਾਧਨ ਸਨ ਪਰ ਉਨ੍ਹਾਂ ਨੇ ਰਾਜ ਵਿਚ ਯੋਗ ਕਮਾਇਆ। ਸਾਡੇ ਵਿਚੋਂ ਕਿੰਨੀਆਂ ਕੁ ਬੀਬੀਆਂ ਹਨ ਜੋ ਸੁੱਖ ਸਹੂਲਤਾਂ ਦੇ ਹੁੰਦੇ ਹੋਏ ਵੀ ਯੋਗ ਕਮਾ ਰਹੀਆਂ ਹਨ। ਜੇ ਸਿੱਖ ਬੀਬੀਆਂ ਚਾਹੁੰਣ ਤਾਂ ਮਾਤਾ ਗੁਜਰੀ ਜੀ ਦੇ ਜੀਵਨ ਤੋਂ ਪ੍ਰੇਰਨਾ ਲੈ ਕੇ ਆਪਣਾ ਇਹ ਮਨੁੱਖੀ ਜੀਵਨ ਸਫ਼ਲਾ ਕਰ ਸਕਦੀਆਂ ਹਨ। ਮਾਤਾ ਗੁਜਰੀ ਨੇ ਆਪਣੇ ਸਪੁੱਤਰ ਗੋਬਿੰਦ ਰਾਏ ਨੂੰ ਤਰਾਸ਼ ਕੇ ਚਮਕਦਾ ਹੋਇਆ ਹੀਰਾ ਬਣਾਇਆ। ਇਕ ਐਸਾ ਹੀਰਾ ਜਿਸ ਵਿਚ ਦੁਨੀਆਂ ਦਾ ਕੋਈ ਖੋਟ ਮਿਲ ਨਹੀਂ ਸੀ ਸਕਦਾ, ਜੋ ਆਪਣੀ ਹੋਂਦ ਨੂੰ ਤਾਂ ਖ਼ਤਮ ਕਰ ਸਕਦਾ ਸੀ ਪਰ ਜ਼ਾਲਮਾਂ ਅੱਗੇ ਝੁਕ ਨਹੀਂ ਸੀ ਸਕਦਾ। ਮੈਂ ਸੋਚਦੀ ਹਾਂ ਕਿ ਜਿਸ ਤਰ੍ਹਾਂ ਮਾਤਾ ਗੁਜਰੀ ਨੇ ਆਪਣੇ ਸਾਹਿਬਜ਼ਾਦੇ ਨੂੰ ਤਰਾਸ਼ ਕੇ ਘੜਿਆ, ਉਸੇ ਤਰ੍ਹਾਂ ਅੱਜ ਦੀਆਂ ਮਾਤਾਵਾਂ ਵੀ ਆਪਣੇ ਫ਼ਰਜ਼ ਨੂੰ ਪਹਿਚਾਨਣ ਤੇ ਆਪਣੇ ਬੱਚਿਆਂ ਨੂੰ ਤਰਾਸ਼ ਕੇ ਘੜਣ ਨਹੀਂ ਤਾਂ ਅੱਜ ਦੀ ਪਦਾਰਥਕ ਚਕਾਚੌਂਧ ਉਨ੍ਹਾਂ ਨੂੰ ਰੋੜਿਆਂ ਤੇ ਠੀਕਰੀਆਂ ਤੋਂ ਸਿਵਾਏ ਹੋਰ ਕੁਝ ਨਹੀਂ ਬਣਾਏਗੀ।

ਪਤੀ ਦਾ ਸਾਇਆ ਮਾਤਾ ਗੁਜਰੀ ਜੀ ਦੇ ਸਿਰ ਉੱਤੇ ਨਹੀਂ ਸੀ। ਆਪ ਨੇ ਇਸ ਨੂੰ ਪ੍ਰਮਾਤਮਾ ਦਾ ਭਾਣਾ ਮੰਨਦਿਆਂ ਹੋਇਆਂ ਹਮੇਸ਼ਾ ਚੜ੍ਹਦੀ ਕਲਾ ਵਿਚ ਰਹਿਣਾ ਸਿੱਖ ਲਿਆ। ਆਪਣੇ ਮਨੋਬਲ ਨੂੰ ਨੀਵਾਣ ਵੱਲ ਨਹੀਂ ਜਾਣ ਦਿੱਤਾ ਸਗੋਂ ਗੁਰਮਿਤ ਦੇ ਮਾਰਗ ਉੱਤੇ ਹੋਰ ਦ੍ਰਿੜ੍ਹਤਾ ਨਾਲ ਚੱਲਣ ਦਾ ਫ਼ੈਸਲਾ ਕੀਤਾ। ਆਪ ਹਮੇਸ਼ਾ ਪ੍ਰਭੂ ਦੀ ਯਾਦ ਵਿਚ ਜੁੜੇ ਹੋਏ ਆਨੰਦ-ਚਿੱਤ ਰਹਿੰਦੇ। ਸਾਰਿਆਂ ਨਾਲ ਮਿੱਠਾ ਬੋਲਦੇ, ਨਿਮਰਤਾ ਅਤੇ ਹਲੀਮੀ ਦਾ ਪੱਲਾ ਆਪ ਨੇ ਕਦੇ ਨਾ ਛੱਡਿਆ। ਆਪ ਉਦਾਰ-ਚਿੱਤ ਹੋ ਕੇ ਲੋੜਵੰਦਾਂ ਦੀ ਸਹਾਇਤਾ ਕਰਦੇ। ਆਪ ਨੂੰ ਆਪਣੀ ਜ਼ਿੰਮੇਵਾਰੀ ਦਾ ਪੂਰਨ ਅਹਿਸਾਸ ਸੀ। ਆਪ ਇਕ ਗੁਰੂ ਦੀ ਸੁਪਤਨੀ ਤੇ ਇਕ ਗੁਰੂ ਦੀ ਮਾਂ ਸਨ। ਆਪ ਆਈਆਂ ਸੰਗਤਾਂ ਦਾ ਵੱਧ ਚੜ੍ਹਕੇ ਸਤਿਕਾਰ ਕਰਦੇ। ਮੇਰੇ ਪਿਤਾ ਜੀ ਦੇ ਚਲਾਣੇ ਉਪਰੰਤ ਮੇਰੇ ਮਾਤਾ ਜੀ ਬਹੁਤ ਉਦਾਸ ਰਹਿੰਦੇ ਸਨ ਤੇ ਅਕਸਰ ਉਨ੍ਹਾਂ ਦੀਆਂ ਅੱਖਾਂ ਵਿਚ ਅੱਥਰੂ ਹੁੰਦੇ। ਇਕ ਦਿਨ ਮੈਂ ਉਨ੍ਹਾਂ ਨੂੰ ਮਾਤਾ ਗੁਜਰੀ ਜੀ ਦੇ ਜੀਵਨ ਬਾਰੇ ਦੱਸਿਆ। ਉਦੋਂ ਤੋਂ ਲੈ ਕੇ ਹੁਣ ਤੱਕ ਉਹ ਗੁਰਬਾਣੀ ਤੇ ਸਿਮਰਨ ਨਾਲ ਜੁੜੇ ਹੋਏ ਹਨ ਤੇ ਆਏ ਗਏ ਦੀ ਬੜੀ ਨਿਮਰਤਾ ਤੇ ਹਲੀਮੀ ਨਾਲ ਸੇਵਾ ਕਰਦੇ ਹਨ। ਵੈਸੇ ਵੀ ਭਾਰਤੀ ਸੰਸਕ੍ਰਿਤੀ ਵਿਚ ਕਿਹਾ ਗਿਆ ਹੈ, "ਅਤਿਥੀ ਦੇਵੋ ਭਵ" ਅਰਥਾਤ ਪ੍ਰਾਹੁਣਾ ਰੱਬ ਦਾ ਰੂਪ ਹੁੰਦਾ ਹੈ ਦੇਵਤਿਆਂ ਵਰਗਾ।

ਜਦੋਂ ਗੁਰੂ ਗੋਬਿੰਦ ਸਿੰਘ ਜੀ ਜੰਗਾਂ-ਯੁੱਧਾਂ ਵਿਚ ਜੂਝਣ ਲੱਗੇ ਤਾਂ ਕਈ ਮਸੰਦ ਤੇ ਸਿੱਖ ਘਬਰਾਉਣ ਲੱਗ ਪਏ। ਉਹ ਮਾਤਾ ਜੀ ਕੋਲ ਜਾ ਕੇ ਆਖਦੇ ਕਿ ਗੁਰੂ ਜੀ ਨੂੰ ਇਸ ਰਸਤੇ ਉਪਰ ਚੱਲਣ ਤੋਂ ਰੋਕਣ। ਮਾਤਾ ਜੀ ਉਨ੍ਹਾਂ ਦੀਆਂ ਕਹੀਆਂ ਗੱਲਾਂ ਬੜੇ ਠਰ੍ਹੰਮੇ ਤੇ ਧਿਆਨ ਨਾਲ ਸੁਣਦੇ ਪਰ ਉਨ੍ਹਾਂ ਨੇ ਪੁੱਤਰ ਗੁਰੂ ਦੇ ਕੰਮ ਵਿਚ ਕਦੇ ਦਖ਼ਲ ਨਹੀਂ ਸੀ ਦਿੱਤਾ। ਉਨ੍ਹਾਂ ਨੂੰ ਆਪਣੇ ਪੁੱਤਰ ਉੱਪਰ ਪੂਰਨ ਭਰੋਸਾ ਸੀ। ਮਾਤਾ ਜੀ ਅੰਦਰ ਦ੍ਰਿੜ੍ਹਤਾ ਵੀ ਅੰਤਾਂ ਦੀ ਸੀ। ਆਪ ਨੇ ਗੁਰੂ ਜੀ ਵਿਰੁੱਧ ਸ਼ਿਕਾਇਤ ਲਾਉਣ ਵਾਲਿਆਂ ਨੂੰ ਹਿੰਮਤ ਰੱਖਣ ਦਾ ਉਪਦੇਸ਼ ਦਿੱਤਾ ਤੇ ਗੁਰੂ ਜੀ ਦੀ ਆਗਿਆ ਵਿਚ ਰਹਿ ਕੇ ਸੰਘਰਸ਼ ਕਰਨ ਦੀ ਸਲਾਹ ਦਿੱਤੀ। ਉਹ ਜਗਤ ਨੂੰ ਤਾਰਣਹਾਰੇ ਗੁਰੂ ਦੀ ਮਾਂ ਸਨ, ਗੁਰੂ ਗੋਬਿੰਦ ਸਿੰਘ ਜੀ ਉਨ੍ਹਾਂ ਦੇ ਸਪੁੱਤਰ ਸਨ ਪਰ ਉਹ ਗੁਰੂ ਵੀ ਸਨ ਅਤੇ ਮਾਤਾ ਜੀ ਇਹ ਗੱਲ ਚੰਗੀ ਤਰ੍ਹਾਂ ਜਾਣਦੇ ਸਨ ਕਿ ਗੁਰੂ ਦੇ ਕੰਮ ਵਿਚ ਦਖ਼ਲ ਨਹੀਂ ਦਿੱਤਾ ਜਾ ਸਕਦਾ।

ਫ਼ਤਿਹਗੜ੍ਹ ਸਾਹਿਬ ਦੇ ਕੋਲ ਮੇਰਾ ਪਿੰਡ ਬਹਾਦਰਗੜ੍ਹ ਹੈ। ਜਦੋਂ ਵੀ ਅਸੀਂ ਪਿੰਡ ਜਾਂਦੇ ਹਾਂ ਤਾਂ ਗੁਰਦੁਆਰਾ ਸਾਹਿਬ ਦੇ ਦਰਸ਼ਨ ਕਰਨ ਜ਼ਰੂਰ ਜਾਂਦੇ ਹਾਂ। ਉਥੇ ਠੰਢੇ ਬੁਰਜ ਨੂੰ ਵੇਖ ਕੇ ਮਾਤਾ ਗੁਜਰੀ ਜੀ ਦੀ ਯਾਦ ਬੜੀ ਸ਼ਿੱਦਤ ਨਾਲ ਆਉਂਦੀ ਹੈ। ਉਹ ਸਾਰਾ ਦ੍ਰਿਸ਼ ਅੱਖਾਂ ਅੱਗੇ ਆ ਜਾਂਦਾ ਹੈ ਜਦੋਂ ਸਰਸਾ ਨਦੀ ਦੇ ਕੰਢੇ 'ਤੇ ਦੁਸ਼ਮਣਾਂ ਨੇ ਗਊ ਮਾਤਾ ਤੇ ਪਵਿੱਤਰ ਕੁਰਾਨ ਦੀਆਂ ਖਾਧੀਆਂ ਕਸਮਾਂ ਭੁਲਾ ਕੇ ਗੁਰੂ ਜੀ ਉੱਤੇ ਹਮਲਾ ਕਰ ਦਿੱਤਾ। ਇਸ ਹਮਲੇ ਦੌਰਾਨ ਗੁਰੂ ਜੀ ਦਾ ਪਰਿਵਾਰ ਤਿੰਨ ਹਿੱਸਿਆਂ ਵਿਚ ਵੰਡਿਆ ਗਿਆ। ਮਾਤਾ ਗੁਜਰੀ ਜੀ ਅਤੇ ਛੋਟੇ ਸਾਹਿਬਜ਼ਾਦਿਆਂ ਨੂੰ ਉਨ੍ਹਾਂ ਦਾ ਪੁਰਾਣਾ ਨੌਕਰ ਗੰਗੂ ਆਪਣੇ ਪਿੰਡ ਸਹੇੜੀ ਲੈ ਗਿਆ। ਪੈਸੇ ਦੇ ਲਾਲਚ ਵਿਚ ਉਸਨੇ ਗੁਰੂ ਜੀ ਦੇ ਛੋਟੇ-ਛੋਟੇ ਲਾਲਾਂ ਨੂੰ ਮੋਰਿੰਡੇ ਦੇ ਥਾਣੇ ਵਿਚ ਪਹੁੰਚਾ ਦਿੱਤਾ। ਉੱਥੋਂ ਉਨ੍ਹਾਂ ਨੂੰ ਸਰਹਿੰਦ ਲਿਆਂਦਾ ਗਿਆ। ਮਾਤਾ ਜੀ ਦੀ ਉਮਰ ਉਸ ਵੇਲੇ ਲਗਪਗ 85 ਸਾਲ ਦੀ ਸੀ।

ਮਾਤਾ ਜੀ ਤੇ ਸਾਹਿਬਜ਼ਾਦਿਆਂ ਨੂੰ ਠੰਢੇ ਬੁਰਜ ਵਿਚ ਰੱਖਿਆ ਗਿਆ। ਮਾਤਾ ਗੁਜਰੀ ਜੀ ਰਾਤ ਭਰ ਆਪਣੇ ਪੋਤਿਆਂ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਦੀਆਂ ਸਾਖੀਆਂ ਸੁਣਾਉਂਦੇ ਰਹੇ, ਉਨ੍ਹਾਂ ਦੇ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਬਹਾਦਰੀ ਭਰੇ ਕਾਰਨਾਮੇ ਦੱਸਦੇ ਰਹੇ ਜਿਨ੍ਹਾਂ ਨੇ ਮੁਗ਼ਲ ਹਕੂਮਤ ਨਾਲ ਟੱਕਰ ਲਈ ਹੋਈ ਸੀ। ਉਨ੍ਹਾਂ ਛੋਟੀਆਂ ਜਿੰਦਾਂ ਨੂੰ ਦ੍ਰਿੜ੍ਹ ਕਰਵਾਉਂਦੇ ਰਹੇ ਕਿ ਆਪਣੇ ਵੱਡਿਆਂ ਦੇ ਨਾਮ ਰੌਸ਼ਨ ਕਰਨੇ ਹਨ। ਮੁਗ਼ਲਾਂ ਅੱਗੇ ਕਿਸੇ ਵੀ ਹਾਲਤ ਵਿਚ ਝੁਕਣਾ ਨਹੀਂ, ਮਰਨਾ ਕਬੂਲ ਕਰ ਲੈਣਾ ਹੈ। ਆਪਣੀ ਦਾਦੀ ਕੋਲੋਂ ਸ਼ਹਾਦਤ ਦੀਆਂ ਗੱਲਾਂ ਸੁਣਕੇ ਜਦੋਂ ਸਾਹਿਬਜ਼ਾਦਿਆਂ ਨੇ ਕਿਹਾ, "ਮਾਤਾ ਜੀ, ਅਸੀਂ ਦਸ਼ਮੇਸ਼ ਪਿਤਾ ਦੇ ਪੁੱਤਰ ਹਾਂ, ਆਪਣੇ ਧਰਮ ਦੀ ਲਾਜ ਰੱਖਾਂਗੇ", ਤਾਂ ਮਾਤਾ ਜੀ ਬਹੁਤ ਖੁਸ਼ ਹੋਏ ਤੇ ਉਨ੍ਹਾਂ ਨੂੰ ਗਲੇ ਨਾਲ ਲਾਇਆ।

24 ਦਸੰਬਰ ਨੂੰ ਜਦੋਂ ਸਿਪਾਹੀ ਸਾਹਿਜ਼ਾਦਿਆਂ ਨੂੰ ਕਚਹਿਰੀ ਲਿਜਾਣ ਲੱਗੇ ਤਾਂ ਮਾਤਾ ਜੀ ਨੇ ਬੱਚਿਆਂ ਨੂੰ ਪਿਆਰ ਕੀਤਾ, ਆਪਣੀ ਛਾਤੀ ਨਾਲ ਲਾਇਆ ਤੇ ਯਾਦ ਕਰਵਾਇਆ, "ਜ਼ਾਲਮਾਂ ਅੱਗੇ ਝੁਕਣਾ ਨਹੀਂ, ਸ਼ਹੀਦ ਹੋ ਜਾਣਾ ਹੈ।" ਸਾਹਿਬਜ਼ਾਦਿਆਂ ਨੇ

ਕਚਹਿਰੀ ਅੰਦਰ ਵੜਦਿਆਂ ਹੀ ਜਦੋਂ 'ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥ ਬੁਲਾਈ ਤਾਂ ਸਾਰਿਆਂ ਦੀਆਂ ਨਜ਼ਰਾਂ ਨਿਡਰ ਅਤੇ ਬਹਾਦਰ ਸਾਹਿਬਜ਼ਾਦਿਆਂ ਉਪਰ ਜਾ ਟਿਕੀਆਂ। ਨਵਾਬ ਵਜੀਰ ਖ਼ਾਨ ਨੇ ਬੱਚਿਆਂ ਨੂੰ ਬੜੇ ਲਾਲਚ ਦਿੱਤੇ ਪਰ ਉਨ੍ਹਾਂ ਦਲੇਰ ਬੱਚਿਆਂ ਨੇ ਸਭ ਠੁਕਰਾ ਦਿੱਤੇ। ਜਦੋਂ ਉਨ੍ਹਾਂ ਨੂੰ ਧਰਮ ਬਦਲਣ ਲਈ ਕਿਹਾ ਗਿਆ ਤਾਂ ਉਹ ਕਹਿਣ ਲੱਗੇ, "ਸਾਡਾ ਧਰਮ ਸਾਨੂੰ ਜਾਨ ਤੋਂ ਵੱਧ ਪਿਆਰਾ ਹੈ।" ਇਸ ਤਰ੍ਹਾਂ ਸਾਹਿਬਜ਼ਾਦਿਆਂ ਨੇ ਚੜ੍ਹਦੀ ਕਲਾ ਵਿਚ ਉਹ ਉੱਤਰ ਦਿੱਤਾ ਜੋ ਗੁਰੂ ਜੀ ਦੇ ਪੁੱਤਰਾਂ ਦੀ ਸ਼ਾਨ ਦੇ ਅਨੁਕੂਲ ਅਤੇ ਯੋਗ ਸੀ ਤੇ ਜੋ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਾਨ ਨੂੰ ਚਾਰ ਚੰਦ ਲਗਾਉਂਦਾ ਸੀ। ਇਸ ਪ੍ਰਕਾਰ ਦੇ ਉੱਤਰ ਦੀ ਐਨੀ ਛੋਟੀ ਉਮਰ ਦੇ ਬੱਚਿਆਂ ਤੋਂ ਵਜੀਰ ਖ਼ਾਨ ਨੂੰ ਕਦਾਚਿੱਤ ਆਸ ਨਹੀਂ ਸੀ। ਇਹ ਸਭ ਮਾਤਾ ਗੁਜਰੀ ਜੀ ਦੀ ਸਿੱਖਿਆ ਦਾ ਪ੍ਰਤਾਪ ਸੀ।

ਜਦੋਂ ਸੂਬਾ ਸਰਹਿੰਦ ਦੀ ਕੋਈ ਵਾਹ ਨਾ ਚੱਲੀ ਤਾਂ ਉਹ ਬੱਚਿਆਂ ਨੂੰ ਡਰਾਉਣ ਧਮਕਾਉਣ ਉੱਤੇ ਆ ਗਿਆ। ਸਾਹਿਬਜ਼ਾਦਿਆਂ ਉਤੇ ਉਸ ਦੀਆਂ ਧਮਕੀਆਂ ਦਾ ਕੋਈ ਅਸਰ ਨਾ ਪਿਆ। ਵਜੀਰ ਖ਼ਾਂ ਨੇ ਜਦੋਂ ਦੇਖਿਆ ਕਿ ਕੋਈ ਪੈਂਤੜਾ ਸੂਤ ਨਹੀਂ ਆ ਰਿਹਾ ਤਾਂ ਉਸਨੇ ਉਸ ਦਿਨ ਕਚਹਿਰੀ ਬਰਖ਼ਾਸਤ ਕਰਦਿਆਂ ਅਗਲੀ ਸਵੇਰ ਫਿਰ ਕਚਹਿਰੀ ਵਿਚ ਪੇਸ਼ ਕਰਨ ਦਾ ਹੁਕਮ ਦਿੱਤਾ।

25 ਦਸੰਬਰ ਨੂੰ ਜਦੋਂ ਸਾਹਿਬਜ਼ਾਦਿਆਂ ਨੂੰ ਮੁੜ ਕਚਹਿਰੀ ਅੰਦਰ ਪੇਸ਼ ਕੀਤਾ ਗਿਆ ਤਾਂ ਪਹਿਲਾਂ ਵਾਲੀ ਚੜ੍ਹਦੀ ਕਲਾ ਵੇਖ ਕੇ ਸੂਬੇਦਾਰ ਲੋਹਾਲਾਖਾ ਹੋ ਉੱਠਿਆ। ਸੂਬੇਦਾਰ ਨੇ ਕਾਜੀ ਨੂੰ ਉਨ੍ਹਾਂ ਵਿਰੁੱਧ ਤੁਰੰਤ ਸਜ਼ਾ ਸੁਣਾਉਣ ਲਈ ਕਿਹਾ। ਕਾਜੀ ਨੇ ਦੱਸਿਆ ਕਿ ਇਸਲਾਮ, ਮਾਸੂਮ ਬੱਚਿਆਂ ਨੂੰ ਉਨ੍ਹਾਂ ਦੇ ਬਾਪ ਦੇ ਕੀਤੇ ਅਪਰਾਧ ਦੀ ਸਜ਼ਾ ਦੇਣ ਦੀ ਇਜਾਜ਼ਤ ਨਹੀਂ ਦਿੰਦਾ। ਉਸ ਸਮੇਂ ਕਚਹਿਰੀ ਵਿਚ ਮਾਲੇਰਕੋਟਲੇ ਦਾ ਨਵਾਬ ਸ਼ੇਰ ਮੁਹੰਮਦ ਖ਼ਾਂ ਵੀ ਹਾਜ਼ਰ ਸੀ। ਦੀਵਾਨ ਸੁੱਚਾਨੰਦ, ਜੋ ਮੱਕਾਰ ਅਹਿਲਕਾਰ ਸੀ, ਦੇ ਇਸ਼ਾਰੇ ਉੱਤੇ ਸੂਬੇਦਾਰ ਵਜ਼ੀਰ ਖ਼ਾ ਨੇ ਨਵਾਬ ਮਾਲੇਰਕੋਟਲਾ ਨੂੰ ਚੇਤੇ ਕਰਵਾਇਆ ਕਿ ਉਸਦਾ ਭਰਾ ਗੁਰੂ ਗੋਬਿੰਦ ਜੀ ਹੱਥੋਂ ਲੜਾਈ ਵਿਚ ਮਾਰਿਆ ਗਿਆ ਸੀ। ਸੂਬੇਦਾਰ ਨੇ ਬੱਚਿਆਂ ਨੂੰ ਉਸਦੇ ਹਵਾਲੇ ਕਰਨ ਦੀ ਪੇਸ਼ਕਸ਼ ਕੀਤੀ ਤਾਂ ਜੋ ਉਹ ਉਨ੍ਹਾਂ ਨੂੰ ਸ਼ਹੀਦ ਕਰਕੇ ਆਪਣੇ ਭਰਾ ਦੀ ਮੌਤ ਦਾ ਬਦਲਾ ਲੈ ਸਕੇ ਪਰ ਨਵਾਬ ਨੇ ਇਸ ਪੇਸ਼ਕਸ਼ ਨੂੰ ਇਹ ਕਹਿੰਦਿਆਂ ਠੁਕਰਾ ਦਿੱਤਾ ਕਿ ਬਾਪ ਦਾ ਬਦਲਾ ਉਸਦੇ ਮਾਸੂਮ ਬੱਚਿਆਂ ਤੋਂ ਲੈਣਾ ਜਾਇਜ਼ ਨਹੀਂ ਹੈ:

ਬਦਲਾ ਹੀ ਲੇਨਾ ਹੋਗਾ ਤੋ ਹਮ ਲੇਂਗੇ ਬਾਪ ਸੇ।
ਮਹਿਫ਼ੂਜ਼ ਰਖੇ ਹਮ ਕੋ ਖ਼ੁਦਾ ਐਸੇ ਪਾਪ ਸੇ।

—ਅੱਲ੍ਹਾ ਯਾਰ ਖ਼ਾ ਜੋਗੀ

ਨਵਾਬ ਕੋਲੋਂ ਉਨ੍ਹਾਂ ਨੂੰ ਇਸ ਪ੍ਰਕਾਰ ਦੇ ਉੱਤਰ ਦੀ ਉਮੀਦ ਨਹੀਂ ਸੀ। ਦੀਵਾਨ ਸੁੱਚਾ ਨੰਦ, ਸੂਬੇ ਨੂੰ ਕਹਿਣ ਲੱਗਾ, "ਸੱਪ ਦੇ ਬੱਚੇ ਹਮੇਸ਼ਾ ਸਪੋਲੀਏ ਹੁੰਦੇ ਹਨ। ਜੇ ਇਨ੍ਹਾਂ ਨੂੰ ਛੱਡ ਦਿੱਤਾ ਗਿਆ ਤਾਂ ਉਹ ਜਵਾਨ ਹੋ ਕੇ ਆਪਣੇ ਬਾਪ ਦੀ ਤਰ੍ਹਾਂ ਬਗ਼ਾਵਤ ਦਾ

ਝੰਡਾ ਖੜਾ ਕਰ ਦੇਣਗੇ।" ਇਹ ਕਹਿਕੇ ਉਸਨੇ ਸ਼ਰ੍ਹਾ ਅਨੁਸਾਰ ਸਜ਼ਾ-ਏ-ਮੌਤ ਦੇਣ ਦਾ ਰਾਹ ਪੱਧਰਾ ਕਰ ਦਿੱਤਾ। ਕਾਜ਼ੀ ਨੇ ਆਪਣੇ ਮਾਲਕ ਦੀ ਰਮਜ਼ ਪਛਾਣਦਿਆਂ ਹੋਇਆਂ ਸਾਹਿਬਜ਼ਾਦਿਆਂ ਨੂੰ ਜ਼ਿੰਦਾ ਦੀਵਾਰ ਵਿਚ ਚਿਣਵਾ ਕੇ ਸ਼ਹੀਦ ਕਰਨ ਦਾ ਫ਼ੈਸਲਾ ਸੁਣਾ ਦਿੱਤਾ। ਇਹ ਫ਼ੈਸਲਾ ਸੁਣ ਕੇ ਸਿੱਖ ਜਗਤ ਹੁੱਬਕੀਂ ਰੋਇਆ। ਇਹ ਕਿਹਾ ਜਾ ਸਕਦਾ ਹੈ ਕਿ ਇਹ ਫ਼ੈਸਲਾ ਮੁਗ਼ਲ ਹਕੂਮਤ ਵਲੋਂ ਤਾਕਤ ਦੇ ਨਸ਼ੇ ਵਿਚ ਕੀਤੀ ਇਕ ਅਜਿਹੀ ਗ਼ਲਤੀ ਸੀ ਜਿਸ ਦੀ ਮਿਸਾਲ ਦੁਨੀਆਂ ਦੇ ਇਤਿਹਾਸ ਵਿਚ ਮਿਲਣੀ ਮੁਸ਼ਕਲ ਹੈ। ਪ੍ਰਸਿੱਧ ਇਤਿਹਾਸਕਾਰ ਜੇਮਜ਼ ਬ੍ਰਾਊਨ ਲਿਖਦਾ ਹੈ:

> "ਨਵੇਂ ਧਾਰਮਿਕ ਅਸੂਲਾਂ ਦਾ ਪ੍ਰਚਾਰ ਕਰਨ ਵਾਲਿਆਂ ਉੱਤੇ ਢਾਏ ਜ਼ੁਲਮਾਂ ਦੀਆਂ ਸਾਰੀਆਂ ਮਿਸਾਲਾਂ ਵਿਚੋਂ ਸਾਕਾ ਸਰਹਿੰਦ ਸਭ ਤੋਂ ਜਿਆਦਾ ਕਠੋਰ ਉਪੱਦਰ ਅਤੇ ਨਿਰਦਈ ਅੱਤਿਆਚਾਰ ਹੈ। ਨਿਰਬਲ ਅਤੇ ਨਿਹੱਥੀਆਂ ਇਸਤਰੀਆਂ ਅਤੇ ਬੱਚੇ ਆਮ ਤੌਰ 'ਤੇ ਧਾਰਮਿਕ ਕ੍ਰੋਧ ਤੋਂ ਬਚੇ ਰਹਿੰਦੇ ਹਨ। ਇਸ ਲਈ ਕੋਈ ਹੈਰਾਨੀ ਦੀ ਗੱਲ ਨਹੀਂ ਜੇਕਰ ਇਸ ਘਟਨਾ ਪ੍ਰਤੀ ਸਿੱਖਾਂ ਦਾ ਗੁੱਸਾ ਵੀ ਇਤਨਾ ਹੀ ਸਖ਼ਤ ਸੀ।"

ਮਾਲੇਰਕੋਟਲੇ ਦੇ ਨਵਾਬ ਨੇ ਇਸ ਫ਼ੈਸਲੇ ਨਾਲ ਅਸਹਿਮਤੀ ਪ੍ਰਗਟਾਈ ਤੇ ਰੋਸ ਵਜੋਂ ਕਚਹਿਰੀ ਵਿਚੋਂ ਉੱਠ ਕੇ ਚਲਾ ਗਿਆ। ਸਿੱਖ ਜਗਤ ਨਵਾਬ ਦੇ ਇਸ ਰੋਸ ਪ੍ਰਗਟਾਵੇ ਨੂੰ 'ਹਾਅ ਦਾ ਨਾਅਰਾ' ਨਾਂ ਨਾਲ ਯਾਦ ਕਰਦਾ ਹੈ।

ਅੰਤ ਕਲੇਜਾ ਮੂੰਹ ਨੂੰ ਆਉਣ ਵਾਲੀ ਉਹ ਘੜੀ ਆ ਪਹੁੰਚੀ ਜਦੋਂ ਮਾਸੂਮ ਜਿੰਦਾਂ ਨੂੰ ਕੰਧਾਂ ਵਿਚ ਚਿਣਵਾਇਆ ਜਾਣ ਲੱਗਾ। ਜਦੋਂ ਕੰਧ ਉਨ੍ਹਾਂ ਦੀ ਛਾਤੀ ਤੀਕਰ ਅੱਪੜੀ ਤਾਂ ਉਸਾਰੀ ਜਾ ਰਹੀ ਕੰਧ ਡਿੱਗ ਪਈ। ਸਾਹਿਬਜ਼ਾਦਿਆਂ ਨੂੰ ਬੇਹੋਸ਼ੀ ਦੀ ਹਾਲਤ ਵਿਚ ਬਾਹਰ ਕੱਢਿਆ ਗਿਆ। ਇਸੇ ਬੇਹੋਸ਼ੀ ਦੀ ਹਾਲਤ ਵਿਚ ਉਨ੍ਹਾਂ ਨੂੰ ਵਾਪਸ ਜੇਲ੍ਹ ਭੇਜ ਦਿੱਤਾ ਗਿਆ, ਜਿਥੇ ਕੁਝ ਸਮੇਂ ਬਾਅਦ ਉਹ ਹੋਸ਼ ਵਿਚ ਆ ਗਏ।

27 ਦਸੰਬਰ ਨੂੰ ਤੀਸਰੀ ਪੇਸ਼ੀ ਦੌਰਾਨ ਫਿਰ ਸਾਹਿਬਜ਼ਾਦਿਆਂ ਨੂੰ ਧਰਮ ਬਦਲਣ ਲਈ ਕਿਹਾ ਗਿਆ ਤੇ ਤਰ੍ਹਾਂ-ਤਰ੍ਹਾਂ ਦੇ ਲਾਲਚ ਦਿੱਤੇ ਗਏ। ਸਾਹਿਬਜ਼ਾਦੇ ਸ਼ਾਂਤ, ਬੇਪ੍ਰਵਾਹ ਤੇ ਅਡੋਲ ਖੜੋਤੇ ਰਹੇ। ਅੰਤ ਸੂਬੇਦਾਰ ਨੇ ਆਪਣੀ ਹਾਰ ਕਬੂਲ ਕਰਦਿਆਂ ਉਨ੍ਹਾਂ ਦੇ ਸਿਰ ਕਲਮ ਕਰਨ ਦਾ ਫ਼ੈਸਲਾ ਸੁਣਾ ਦਿੱਤਾ। ਇਸ ਤਰ੍ਹਾਂ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰ ਦਿੱਤਾ ਗਿਆ ਤੇ ਨਿੱਕੀਆਂ-ਨਿੱਕੀਆਂ ਜਿੰਦਾਂ ਦੇਸ਼ ਤੇ ਕੌਮ ਦੀ ਆਨ ਤੇ ਸ਼ਾਨ ਬਦਲੇ ਸ਼ਹੀਦੀ ਪਾ ਗਈਆਂ।

ਜਦੋਂ ਇਸ ਸਾਕੇ ਬਾਰੇ ਮਾਤਾ ਜੀ ਕੋਲ ਖ਼ਬਰ ਪੁੱਜੀ ਤਾਂ ਉਨ੍ਹਾਂ ਨੇ ਅਕਾਲ ਪੁਰਖ ਦਾ ਇਸ ਲਈ ਸ਼ੁਕਰੀਆ ਅਦਾ ਕੀਤਾ ਕਿ ਉਨ੍ਹਾਂ ਦੇ ਪਿਆਰੇ ਗੋਬਿੰਦ ਦੇ ਦੁਲਾਰੇ ਡੋਲੇ ਨਹੀਂ, ਆਪਣੇ ਧਰਮ ਉੱਤੇ ਦ੍ਰਿੜ੍ਹ ਰਹਿੰਦਿਆਂ ਸ਼ਹੀਦੀ ਪਾ ਗਏ। ਫੇਰ ਮਾਤਾ ਜੀ ਸਮਾਧੀ ਵਿਚ ਇੰਝ ਲੀਨ ਹੋਏ ਕਿ ਦੁਬਾਰਾ ਆਪਣੇ ਨੈਣ ਕਦੇ ਨਾ ਖੋਲ੍ਹੇ।

ਇਨ੍ਹਾਂ ਤਿੰਨਾਂ ਸ਼ਹੀਦਾਂ ਦਾ ਸਸਕਾਰ ਕਰਨ ਦਾ ਪ੍ਰਬੰਧ ਦੀਵਾਨ ਟੋਡਰ ਮੱਲ ਨੇ ਕੀਤਾ। ਉਸਨੇ ਸਸਕਾਰ ਲਈ ਜ਼ਮੀਨ ਦਾ ਇਕ ਟੁਕੜਾ ਬੜੀ ਭਾਰੀ ਕੀਮਤ ਅਦਾ ਕਰਕੇ ਖ਼ਰੀਦਿਆ। ਉਸ ਧਰਤੀ ਦੇ ਟੁਕੜੇ ਉੱਤੇ ਦੀਵਾਨ ਸਾਹਿਬ ਅਸ਼ਰਫ਼ੀਆਂ ਵਿਛਾ ਕੇ ਜਦੋਂ ਤੈਅ ਕੀਤਾ ਮੁੱਲ ਉਤਾਰਣ ਲੱਗਾ ਤਾਂ ਵਜ਼ੀਰ ਖ਼ਾਂ ਆਪਣੇ ਕੀਤੇ ਫ਼ੈਸਲੇ ਤੋਂ ਮੁੱਕਰ ਗਿਆ ਤੇ ਕਹਿਣ ਲੱਗਾ ਕਿ ਅਸ਼ਰਫ਼ੀਆਂ ਖੜ੍ਹੀਆਂ ਕਰਕੇ ਮੁੱਲ ਉਤਾਰਿਆ ਜਾਵੇ। ਐਨੀ ਵੱਡੀ ਰਕਮ ਅਦਾ ਕਰਨ ਲਈ ਸੇਠ ਨੇ ਆਪਣੇ ਘਰ ਦੇ ਗਹਿਣੇ ਤੱਕ ਵੇਚ ਦਿੱਤੇ। ਇਤਿਹਾਸ ਗਵਾਹ ਹੈ ਕਿ ਦੁਨੀਆਂ ਵਿਚ ਸਸਕਾਰ ਕਰਨ ਵਾਲਾ ਇਹ ਸਭ ਤੋਂ ਕੀਮਤੀ ਸਥਾਨ ਹੋ ਨਿਬੜਿਆ। ਇਸ ਤਰ੍ਹਾਂ ਸੇਠ ਟੋਡਰਮੱਲ ਨੇ ਗੁਰੂ ਘਰ ਪ੍ਰਤੀ ਆਪਣੀ ਪ੍ਰੀਤ ਨਿਭਾ ਦਿੱਤੀ ਤੇ ਸਦਾ ਲਈ ਸਿੱਖ ਜਗਤ ਵਿਚ ਅਮਰ ਹੋ ਗਿਆ।

ਮਾਤਾ ਗੁਜਰੀ ਜੀ ਦੀ ਇਹ ਮਹਾਨ ਦੇਣ ਹੈ ਕਿ ਉਨ੍ਹਾਂ ਨੇ ਆਪਣੇ ਨੰਨ੍ਹੇ-ਨੰਨ੍ਹੇ ਪੋਤਿਆਂ ਨੂੰ ਸ਼ਹੀਦੀ ਜਾਮ ਪੀਣ ਲਈ ਤਿਆਰ ਕੀਤਾ। ਇਸੇ ਕਰਕੇ ਇਹ ਛੋਟੀਆਂ ਜਿੰਦਾਂ ਆਪਣੇ ਧਰਮ ਵਿਚ ਦ੍ਰਿੜ੍ਹ ਰਹਿੰਦੀਆਂ ਹੋਈਆਂ ਸ਼ਹੀਦੀ ਪਾ ਗਈਆਂ। ਅੱਜ ਦੇ ਜ਼ਮਾਨੇ ਵਿਚ ਕਿੰਨੀਆਂ ਕੁ ਦਾਦੀਆਂ ਤੇ ਮਾਂਵਾਂ ਹਨ ਜੋ ਆਪਣੇ ਬੱਚਿਆਂ ਨੂੰ ਸਿੱਖ ਵਿਰਸੇ ਤੋਂ ਜਾਣੂ ਕਰਵਾਉਂਦੀਆਂ ਹਨ। ਉਨ੍ਹਾਂ ਨੂੰ ਸ਼ਹੀਦੀ ਸਾਕਿਆਂ ਬਾਰੇ ਜਾਣਕਾਰੀ ਦਿੰਦੀਆਂ ਹਨ। ਜੇ ਉਹ ਵਡਮੁੱਲੇ ਵਿਰਸੇ ਬਾਰੇ ਆਪਣੇ ਬੱਚਿਆਂ ਨੂੰ ਦੱਸਣ ਤਾਂ ਇਹ ਕਦੇ ਨਹੀਂ ਹੋ ਸਕਦਾ ਕਿ ਗੁਰੂ ਦੀ ਮੋਹਰ ਕੇਸ, ਸਿੱਖ ਬੱਚੇ ਨਾਈ ਦੀ ਦੁਕਾਨ 'ਤੇ ਜਾ ਕੇ ਕਤਲ ਕਰਵਾਉਣ। ਅੱਜ ਸਿੱਖ ਬੀਬੀਆਂ ਨੂੰ ਜ਼ਰੂਰਤ ਹੈ ਮਾਤਾ ਗੁਜਰੀ ਜੀ ਦੇ ਪਦ ਚਿੰਨ੍ਹਾਂ ਉੱਤੇ ਚੱਲਣ ਦੀ!

ਮੈਨੂੰ ਜਦੋਂ ਕਦੇ ਵੀ ਅਵਸਰ ਪ੍ਰਾਪਤ ਹੁੰਦਾ ਹੈ ਮੈਂ ਬੱਚਿਆਂ ਨੂੰ ਸਿੱਖ ਇਤਿਹਾਸ ਤੋਂ ਜਾਣੂ ਕਰਵਾਉਣ ਦੀ ਕੋਸ਼ਿਸ਼ ਕਰਦੀ ਹਾਂ। ਇਸ ਤਰ੍ਹਾਂ ਕਰਨ ਨਾਲ ਮੈਂ ਆਪ ਵੀ ਚੜ੍ਹਦੀ ਕਲਾ, ਜੋਸ਼ ਅਤੇ ਉਤਸ਼ਾਹ ਨਾਲ ਭਰ ਜਾਂਦੀ ਹਾਂ। ਜੇ ਅਸੀਂ ਕਿਸੇ ਨੂੰ ਚੰਗੀ ਸਿੱਖਿਆ ਦਿੰਦੇ ਹਾਂ ਤਾਂ ਇਹ ਸਾਡੇ ਅੰਦਰ ਪ੍ਰਭੂ ਵਲੋਂ ਪੈਦਾ ਕੀਤੇ ਗਏ ਪ੍ਰਕਾਸ਼ ਸਦਕਾ ਹੀ ਸੰਭਵ ਹੁੰਦਾ ਹੈ। ਸ਼ਹੀਦ ਸੂਰਮੇ ਕੌਮ ਦਾ ਸਰਮਾਇਆ ਹੁੰਦੇ ਹਨ ਅਤੇ ਜ਼ਿੰਦਾ ਕੌਮਾਂ ਨੂੰ ਸਦਾ ਆਪਣੇ ਸ਼ਹੀਦਾਂ ਨੂੰ ਯਾਦ ਰੱਖਣਾ ਚਾਹੀਦਾ ਹੈ। ਸਾਡੇ ਸ਼ਹੀਦ ਸਾਡੇ ਕੋਲੋਂ ਕੋਈ ਆਸ ਰੱਖਦੇ ਹਨ। ਆਓ, ਅਸੀਂ ਸਾਰੇ ਇਨ੍ਹਾਂ ਨਿੱਕੀਆਂ ਜਿੰਦਾਂ ਨੂੰ ਹਮੇਸ਼ਾ ਆਪਣੇ ਮਨਾਂ ਵਿਚ ਵਸਾ ਕੇ ਰੱਖੀਏ, ਤੇ ਮਾਤਾ ਗੁਜਰੀ ਜੀ ਨੂੰ ਕਰੋੜਾਂ ਵਾਰੀ ਸੀਸ ਝੁਕਾਈਏ। ਆਪਣੇ ਬੱਚਿਆਂ ਨੂੰ ਇਨ੍ਹਾਂ ਦੀ ਕੁਰਬਾਨੀ ਤੋਂ ਜਾਣੂ ਕਰਵਾਈਏ। ਇਸ ਤੋਂ ਵੱਡੀ ਸ਼ਰਧਾਂਜਲੀ ਇਨ੍ਹਾਂ ਨੂੰ ਹੋਰ ਨਹੀਂ ਦਿੱਤੀ ਜਾ ਸਕਦੀ।

ਥੋੜ੍ਹੇ ਦਿਨ ਪਹਿਲਾਂ ਮੈਨੂੰ ਫ਼ਤਿਹਗੜ੍ਹ ਸਾਹਿਬ ਜਾਣ ਦਾ ਅਵਸਰ ਪ੍ਰਾਪਤ ਹੋਇਆ। ਜਦੋਂ ਮੈਂ ਉਸ ਪਵਿੱਤਰ ਅਸਥਾਨ ਉੱਤੇ ਮੱਥਾ ਟੇਕਿਆ ਜਿੱਥੇ ਸਾਹਿਬਜ਼ਾਦਿਆਂ ਨੂੰ ਸ਼ਹੀਦ ਕੀਤਾ ਗਿਆ ਸੀ ਤਾਂ ਮੇਰੀਆਂ ਅੱਖਾਂ ਵਿੱਚੋਂ ਹੰਝੂ ਵਗਣ ਲੱਗ ਪਏ ਕਿ ਇਹ ਉਹੀ ਖ਼ੂਨੀ ਦੀਵਾਰ ਹੈ ਜਿਸ ਵਿੱਚ ਦਸ਼ਮੇਸ਼ ਪਿਤਾ ਦੇ ਦੁਲਾਰਿਆਂ ਨੂੰ ਚਿਣਿਆ ਗਿਆ ਸੀ। ਮੈਂ ਐਨੀ ਭਾਵੁਕ ਹੋ ਗਈ ਸੀ ਕਿ ਮੇਰੇ ਅੱਥਰੂ ਰੁਕਣ ਦਾ ਨਾਮ ਨਹੀਂ ਸੀ ਲੈ ਰਹੇ।

ਵੈਰਾਗਮਈ ਅਵਸਥਾ ਵਿੱਚ ਆ ਕੇ ਘੰਟਾ ਭਰ ਉਸ ਦੀਵਾਰ ਦੇ ਸਾਹਮਣੇ ਬੈਠੀ ਮੈਂ 'ਵਾਹਿਗੁਰੂ' ਦਾ ਜਾਪ ਕਰਦੀ ਰਹੀ। ਫੇਰ ਅਰਦਾਸ ਕਰਨ ਉਪਰੰਤ ਮੈਂ ਠੰਡੇ ਬੁਰਜ ਵਾਲੇ ਅਸਥਾਨ ਉੱਤੇ ਆ ਕੇ ਮੱਥਾ ਟੇਕਿਆ ਤੇ ਇੱਕ ਕੋਨੇ ਵਿੱਚ ਬੈਠ ਗਈ। ਮਾਤਾ ਗੁਜਰੀ ਤੇ ਸਾਹਿਬਜ਼ਾਦਿਆਂ ਦਾ ਦ੍ਰਿਸ਼ ਮੇਰੀਆਂ ਅੱਖਾਂ ਸਾਹਮਣੇ ਆ ਗਿਆ ਕਿ ਕਿਵੇਂ ਇਸੇ ਅਸਥਾਨ 'ਤੇ ਯਖ਼ ਸਰਦੀ ਵਿੱਚ ਮਾਤਾ ਗੁਜਰੀ ਸਾਰੀ ਰਾਤ ਆਪਣੇ ਨਿੱਕੇ-ਨਿੱਕੇ ਪੋਤਿਆਂ ਨੂੰ ਆਪਣੀ ਬੁੱਕਲ ਦਾ ਨਿੱਘ ਦਿੰਦੀ ਰਹੀ ਤੇ ਜ਼ੁਲਮ ਵਿਰੁੱਧ ਨਾ ਝੁਕਣ ਦੀ ਸਿੱਖਿਆ ਦਿੰਦੀ ਰਹੀ। ਇਹ ਸਾਰਾ ਕੁੱਝ ਯਾਦ ਆਉਂਦਿਆਂ ਹੀ ਫੇਰ ਅੱਖਾਂ ਵਿੱਚ ਹੰਝੂਆਂ ਦਾ ਹੜ੍ਹ ਆ ਗਿਆ। ਬੜੀ ਮੁਸ਼ਕਿਲ ਨਾਲ ਆਪਣੇ ਆਪ ਨੂੰ ਸੰਭਾਲਿਆ ਤੇ ਘੰਟਾ ਭਰ ਬੈਠ ਕੇ 'ਵਾਹਿਗੁਰੂ' ਦਾ ਸਿਮਰਨ ਕੀਤਾ। ਮੈਂ ਇੰਝ ਮਹਿਸੂਸ ਕੀਤਾ ਕਿ ਕੋਈ ਵੀ ਅੱਖ ਐਸੀ ਨਹੀਂ ਹੋਵੇਗੀ ਜਿਸਨੇ ਇੱਥੇ ਆ ਕੇ ਹੰਝੂ ਨਾ ਕੇਰੇ ਹੋਣ। ਆਪ ਮੁਹਾਰੇ ਮੇਰੇ ਮੂੰਹੋਂ ਇਹ ਸ਼ਬਦ ਨਿਕਲੇ, "ਧੰਨ ਸਿੱਖੀ, ਧੰਨ ਗੁਰੂ ਗੋਬਿੰਦ ਸਿੰਘ ਜੀ, ਧੰਨ ਸਾਹਿਬਜ਼ਾਦੇ! ਧੰਨ ਧੰਨ ਮਾਤਾ ਗੁਜਰੀ ਜੀ।"

-0-

ਅਧਿਆਇ ਤੀਜਾ

# ਵਿਦਿਆ ਦੇ ਚਾਨਣ ਮੁਨਾਰੇ

ਵਿਦਿਆ ਵੀਚਾਰੀ ਤਾਂ ਪਰਉਪਕਾਰੀ॥
ਤੇ
ਪੰਚ ਰਾਸੀ ਤਾਂ ਤੀਰਥ ਵਾਸੀ॥

ਦਸ਼ਮੇਸ਼ ਪਿਤਾ ਨੂੰ ਵਿਦਿਆ ਨਾਲ ਬੇਹੱਦ ਪ੍ਰੇਮ ਸੀ। ਉਨ੍ਹਾਂ ਦੇ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਆਪ ਜੀ ਨੂੰ ਲਗਪਗ ਹਰ ਪ੍ਰਕਾਰ ਦੀ ਤਾਲੀਮ ਦਿਵਾਈ। ਨੌਂਵੇਂ ਪਾਤਸ਼ਾਹ ਸਮੇਂ ਹੀ ਅਨੰਦਪੁਰ ਚੰਗੀ ਪਾਠਸ਼ਾਲਾ ਤੇ ਮਦਰੱਸਾ ਬਣ ਗਿਆ ਸੀ। ਪ੍ਰਸਿੱਧ ਵਿਦਵਾਨ ਉੱਥੇ ਆ ਕੇ ਵਿਦਿਆ ਪ੍ਰਦਾਨ ਕਰ ਰਹੇ ਸਨ। ਔਰੰਗਜ਼ੇਬ ਦੇ ਅਤਾਬ ਤੋਂ ਬਚਣ ਲਈ ਕਈ ਮੁਸਲਮਾਨ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਰਨ ਵਿਚ ਆ ਗਏ ਸੰਨ। ਸਿੱਖ ਇਤਿਹਾਸ ਵਿਚ ਇਹ ਗੱਲ ਦਰਜ ਹੈ ਕਿ ਮਦਰੱਸੇ ਦਾ ਮੁਖੀ ਮੁਨਸ਼ੀ ਪੀਰ ਮੁਹੰਮਦ ਕਾਜ਼ੀ ਸੀ ਅਤੇ ਪਾਠਸ਼ਾਲਾ ਦਾ ਪ੍ਰਬੰਧ ਮੁਨਸ਼ੀ ਸਾਹਿਬ ਚੰਦ ਚਲਾ ਰਹੇ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਰਬੀ, ਫ਼ਾਰਸੀ ਤੇ ਸੰਸਕ੍ਰਿਤ ਦੀ ਸਿੱਖਿਆ ਇਨ੍ਹਾਂ ਦੋਹਾਂ ਤੋਂ ਗ੍ਰਹਿਣ ਕੀਤੀ। ਗੁਰੂ ਜੀ ਦੇ ਖਿਡਾਵੇ ਭਾਈ ਚੌਪਾ ਸਿੰਘ ਜੀ ਸਨ। ਗੁਰੂ ਕੀਆਂ ਸਾਖੀਆਂ ਅਨੁਸਾਰ ਸੰਸਕ੍ਰਿਤ ਦੀ ਉੱਚ ਵਿਦਿਆ ਲਈ ਪੰਡਿਤ ਕ੍ਰਿਪਾ ਰਾਮ ਦੱਤ ਬ੍ਰਾਹਮਣ, ਮਟਨ ਨਿਵਾਸੀ ਦੀ ਸੇਵਾ ਲਗਾਈ ਗਈ। ਇਹ ਕ੍ਰਿਪਾ ਰਾਮ ਉਹੀ ਪੰਡਿਤ ਸੀ ਜੋ ਬਾਅਦ ਵਿਚ ਕਸ਼ਮੀਰੀ ਪੰਡਿਤਾਂ ਦੀ ਅਗਵਾਈ ਕਰਦੇ ਹੋਏ ਸ੍ਰੀ ਗੁਰੂ ਤੇਗ ਬਹਾਦਰ ਜੀ ਕੋਲ ਫ਼ਰਿਆਦ ਲੈ ਕੇ ਆਏ ਸਨ। ਕਿਹਾ ਗਿਆ ਹੈ ਕਿ ਇਨ੍ਹਾਂ ਨੂੰ ਹੀ ਅਮਰਨਾਥ ਆਵਾਜ਼ ਆਈ ਸੀ ਕਿ ਤੁਹਾਡੀ ਰੱਖਿਆ ਜੇ ਕੋਈ ਕਰ ਸਕਦਾ ਹੈ ਤਾਂ ਸ੍ਰੀ ਗੁਰੂ ਹਰਗੋਬਿੰਦ ਸਿੰਘ ਜੀ ਦਾ ਨੰਦਨ ਸ੍ਰੀ ਗੁਰੂ ਤੇਗ ਬਹਾਦਰ ਜੀ ਹੀ ਹੈ। ਇਸ ਦਾ ਕਾਰਣ ਇਹ ਵੀ ਹੈ ਕਿ ਪੰਡਿਤ ਜੀ ਆਨੰਦਪੁਰ ਸਾਹਿਬ ਟਿਕ ਕੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਵਿਚਾਰਾਂ ਤੋਂ ਜਾਣੂ ਹੋ ਆਏ ਸਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਧਿਐਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਇਨ੍ਹਾਂ ਦੇ ਪਿਤਾ ਜੀ ਨੇ ਆਪ ਕਰਵਾਇਆ। 'ਬੰਸਾਵਲੀਨਾਮਾ' ਵਿਚ ਭਾਈ ਕੇਸਰ ਸਿੰਘ ਜੀ ਨੇ ਲਿਖਿਆ ਹੈ ਕਿ ਗੁਰੂ ਜੀ ਨੂੰ ਗੁਰਮੁਖੀ ਅੱਖਰ ਭਾਈ ਹਰਜਸ ਰਾਇ ਨੇ ਲਿਖਣੇ ਸਿਖਾਏ। ਗੋਬਿੰਦ ਰਾਏ ਨੇ ਸਾਰਾ ਫ਼ਾਰਸੀ ਇਲਮ ਇਕ ਸਾਲ ਵਿਚ ਤੇ ਛੇ ਮਹੀਨਿਆਂ ਵਿਚ ਸਾਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਜ਼ੁਬਾਨੀ ਯਾਦ ਕਰ ਲਿਆ ਸੀ ਤੇ ਗੁੱਝੇ ਭਾਵ ਵੀ ਸਮਝ ਲਏ ਸਨ। ਅੱਖਰੀ ਵਿੱਦਿਆ ਦੇ ਨਾਲ ਆਪ ਜੀ ਨੂੰ ਸ਼ਸਤਰ ਵਿੱਦਿਆ ਵੀ ਸਿਖਾਈ ਗਈ। ਘੋੜ

ਸਵਾਰੀ, ਤੀਰ ਅੰਦਾਜ਼ੀ, ਨੇਜ਼ਾਬਾਜੀ ਤੇ ਤੈਰਾਕੀ ਵੱਲ ਉਚੇਚਾ ਧਿਆਨ ਦਿੱਤਾ ਗਿਆ। ਭੱਟ ਵਤੀ ਤਲਉਡਾ ਤੇ ਗੁਰੂ ਕੀਆਂ ਸਾਖੀਆਂ ਅਨੁਸਾਰ ਘੋੜੇ ਦੀ ਅਸਵਾਰੀ ਅਤੇ ਸ਼ਸਤਰ ਵਿੱਦਿਆ ਸਿਖਾਉਣ ਦੀ ਸੇਵਾ ਭਾਈ ਬੱਜਰ ਸਿੰਘ ਸ਼ਾਹਦਰਾ, ਪਰਗਣਾ ਵਜ਼ੀਰਾਬਾਦ ਦੇ ਜ਼ਿੰਮੇ ਲਗਾਈ ਗਈ ਸੀ। ਤਿੰਨ ਸਾਲਾਂ ਵਿਚ 9 ਸਾਲਾਂ ਦੀ ਉਮਰ ਤੱਕ ਬਾਲ ਗੋਬਿੰਦ ਰਾਏ ਨੇ ਸੰਸਾਰੀ, ਵਿਹਾਰੀ ਤੇ ਜੰਗੀ ਵਿੱਦਿਆ ਪ੍ਰਾਪਤ ਕਰ ਲਈ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਉੱਚ ਤਾਲੀਮ ਪ੍ਰਾਪਤ ਕੀਤੀ ਹੋਣ ਕਾਰਣ ਆਪ ਜੀ ਦਾ ਵਿੱਦਿਆ ਨਾਲ ਬੇਹੱਦ ਪ੍ਰੇਮ ਸੀ। ਗੁਰੂ ਜੀ ਦਾ ਵਿੱਦਿਆ ਨਾਲ ਪ੍ਰੇਮ ਇਸ ਹੱਦ ਤੀਕਰ ਸੀ ਕਿ ਜੇ ਕੋਈ ਵਿੱਦਿਆ ਤੋਂ ਵਿਹੂਣਾ ਵੀ ਆਨੰਦਪੁਰ ਸਾਹਿਬ ਗੁਰੂ ਜੀ ਦੇ ਦਰਸ਼ਨਾਂ ਲਈ ਆਉਂਦਾ ਤਾਂ ਆਪ ਜੀ ਉਸਨੂੰ ਗੁਰਮੁਖੀ ਅੱਖਰ ਜ਼ਰੂਰ ਸਿਖਾ ਕੇ ਭੇਜਦੇ। ਗੁਰਬਾਣੀ ਕੰਠ ਕਰਵਾਉਣ ਲਈ ਉਚੇਰੇ ਪ੍ਰਬੰਧ ਕੀਤੇ ਗਏ ਸਨ। ਮੇਲਿਆਂ ਉੱਤੇ ਗੁਟਕੇ ਵੰਡੇ ਜਾਂਦੇ। ਗੁਰੂ ਜੀ ਕਿਹਾ ਕਰਦੇ ਸਨ ਕਿ ਜੋ ਪੜ੍ਹ ਲਿਖ ਨਹੀਂ ਸਕਦਾ, ਉਹ ਗਰਧਬ ਨਿਆਈ ਹੈ, 'ਅਛਰ ਕਛੁ ਨ ਪੜੇ ਤਿਨ ਗਰਧਬ', ਅਤੇ 'ਜਾ ਘਰ ਵਿਦਿਆ ਆਵਤ ਹੈ, ਤਿਣ ਸਭ ਕਿਛ ਲਹਿਆ।'

ਗੁਰੂ ਸਾਹਿਬ ਦਾ ਵਿਦਿਆ ਪ੍ਰਤੀ ਪ੍ਰੇਮ ਵੇਖ ਕੇ ਵਿਦਿਆ ਬਾਰੇ ਪੜ੍ਹੇ ਕਈ ਉੱਚਕੋਟੀ ਦੇ ਵਿਚਾਰ ਮੇਰੇ ਜ਼ਿਹਨ ਵਿਚ ਉੱਭਰੇ, ਜਿਵੇਂ ਵਿਦਿਆ ਖ਼ੁਸ਼ਹਾਲੀ ਸਮੇਂ ਇਕ ਗਹਿਣਾ ਹੈ ਅਤੇ ਮੰਦਹਾਲੀ ਸਮੇਂ ਇਕ ਸ਼ਰਨਗਾਹ ਹੈ। ਵੱਡੇ ਖ਼ਾਨਦਾਨ ਵਿਚ ਪੈਦਾ ਹੋ ਕੇ ਕੋਈ ਚਾਹੇ ਕਿੰਨਾ ਸੋਹਣਾ ਜਾਂ ਜਵਾਨ ਹੋਵੇ, ਪਰ ਵਿਦਿਆ ਤੋਂ ਹੀਣ ਉਹ ਉਸੇ ਤਰ੍ਹਾਂ ਸੋਭਾ ਨਹੀਂ ਪਾਉਂਦਾ ਜਿਸ ਤਰ੍ਹਾਂ ਬਿਨਾਂ ਖ਼ੁਸ਼ਬੂ ਤੋਂ ਫੁੱਲ ਸੋਭਾ ਨਹੀਂ ਦਿੰਦੇ। ਕਈ ਵਿਅਕਤੀ ਵਿਦਿਆ ਤੋਂ ਬਿਨਾਂ ਹੀ ਹੰਕਾਰ ਕਰਦੇ ਹਨ, ਅਜਿਹੇ ਵਿਅਕਤੀਆਂ ਬਾਰੇ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ:

ਇਕਨਾ ਸਿਧਿ ਨ ਬੁਧਿ ਨ ਅਕਲਿ ਸਰ ਅਕਰ ਕਾ ਭੇਉ ਨ ਲਹੰਤਿ॥
ਨਾਨਕ ਤੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤ॥੧॥

—ਪੰਨਾ ੧੪੧੧

ਵਿੱਦਿਆ ਤੋਂ ਬਿਨਾਂ ਵੱਡੇ-ਵੱਡੇ ਖ਼ਾਨਦਾਨ ਵੀ ਛੇਤੀ ਬਰਬਾਦ ਹੋ ਜਾਂਦੇ ਹਨ ਅਤੇ ਵਿਦਿਆ ਪਾ ਕੇ ਛੋਟੇ ਕੁਲ ਵੀ ਦੇਵਤੇ ਬਣ ਜਾਂਦੇ ਹਨ। ਮਨੁੱਖੀ ਰੂਹ ਲਈ ਵਿੱਦਿਆ ਉਹੀ ਕੁਝ ਹੈ ਜੋ ਬੁੱਤ-ਤਰਾਸ਼ ਇਕ ਸੰਗਮਰਮਰ ਦੇ ਟੁਕੜੇ ਲਈ ਹੁੰਦਾ ਹੈ। ਵਿੱਦਿਆ ਉਹ ਚੀਜ਼ ਹੁੰਦੀ ਹੈ ਜਿਹੜੀ ਸਕੂਲ ਵਿੱਚ ਸਿੱਖੀ ਹਰ ਚੀਜ਼ ਨੂੰ ਭੁੱਲ ਜਾਣ ਤੋਂ ਬਾਅਦ ਵੀ ਤੁਹਾਡੇ ਪਾਸ ਰਹਿੰਦੀ ਹੈ। ਵਿੱਦਿਆ ਦਾ ਅੰਤਿਮ ਉਦੇਸ਼ ਚਰਿੱਤਰ ਨਿਰਮਾਣ ਕਰਨਾ ਹੈ। ਬੱਚਿਆਂ ਨੂੰ ਇਮਾਨਦਾਰ ਬਣਾਉਣਾ ਵਿੱਦਿਆ ਦਾ ਪਹਿਲਾ ਕਦਮ ਹੈ। ਇਕ ਕਹਾਵਤ ਹੈ ਕਿ ਵਿੱਦਿਆ ਮਨੁੱਖ ਦਾ ਤੀਸਰਾ ਨੇਤਰ ਹੈ।

ਚਾਣਕਯ ਨੀਤੀ ਵਿਚ ਲਿਖਿਆ ਮਿਲਦਾ ਹੈ ਕਿ ਜਿਹੜੇ ਮਾਂ-ਬਾਪ ਆਪਣੇ ਬੱਚਿਆਂ ਨੂੰ ਸਿੱਖਿਆ ਦਿਵਾਉਣ ਦੀ ਬਜਾਏ ਧਨ ਜਾਂ ਜਾਇਦਾਦ ਦੇਣ ਦੀ ਕੋਸ਼ਿਸ਼ ਵਿਚ ਲੱਗੇ ਰਹਿੰਦੇ ਹਨ, ਉਹ ਅਸਲ ਵਿਚ ਆਪਣੇ ਬੱਚਿਆਂ ਦੇ ਵੈਰੀ ਹਨ ਕਿਉਂਕਿ ਬਿਨਾਂ ਵਿੱਦਿਆ ਉਨ੍ਹਾਂ ਦੀ ਔਲਾਦ ਦਾ ਸਨਮਾਨ ਸਮਾਜ ਵਿਚ ਨਹੀਂ ਹੁੰਦਾ ਅਤੇ ਔਲਾਦ ਦੀ

ਦਸ਼ਾ ਹੰਸਾਂ ਵਿਚ ਬੈਠਣ ਵਾਲੇ ਬਗਲੇ ਦੀ ਤਰ੍ਹਾਂ ਹੁੰਦੀ ਹੈ।

ਸਵਾਮੀ ਵਿਵੇਕਾਨੰਦ ਤਾਂ ਇਥੋਂ ਤੱਕ ਕਹਿੰਦੇ ਹਨ, "ਪ੍ਰਮਾਤਮਾ ਨੂੰ ਪ੍ਰਾਪਤ ਕਰਾਉਣ ਵਾਲੀ ਵਿੱਦਿਆ ਹੀ ਅਸਲੀ ਵਿੱਦਿਆ ਹੈ।" ਵਾਸਤਵ ਵਿਚ ਮਨੁੱਖ ਦਾ ਸੱਚਾ ਸਾਥੀ ਵਿੱਦਿਆ ਹੀ ਹੈ ਜਿਸ ਕਾਰਨ ਉਹ ਵਿਦਵਾਨ ਕਹਾਉਂਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਦਰਬਾਰ ਵਿੱਚ 52 ਕਵੀ ਰੱਖੇ ਹੋਏ ਸਨ ਜਿਨ੍ਹਾਂ ਦੇ ਨਾਂ ਇਸ ਪ੍ਰਕਾਰ ਹਨ:-

ਉਦੇ ਰਾਇ, ਅਣੀ ਰਾਇ, ਅੰਮ੍ਰਿਤ ਰਾਏ, ਅਲੂ, ਆਸਾ ਸਿੰਘ, ਆਲਿਮ, ਈਸ਼ਰਦਾਸ, ਸੁਖਦੇਵ, ਸੁਖਾ ਸਿੰਘ, ਸੁਖੀਆ, ਸੁਦਾਮਾ, ਸੈਨਾਪਤਿ, ਸ਼ਯਾਮ, ਹੀਰ, ਹੁਸੈਨ ਅਲੀ, ਹੰਸ ਰਾਮ, ਕਲੂ, ਕੁਵਰ, ਖਾਨ ਚੰਦ, ਗੁਣੀਆਂ, ਗੁਰਦਾਸ (ਦੂਜੇ), ਗੋਪਾਲ ਚੰਦ, ਚੰਦਨ, ਜਮਾਲ, ਟਹਿਕਨ, ਧਰਮ ਸਿੰਘ, ਧ੍ਯਾਨ ਸਿੰਘ, ਨਾਨੂ, ਨਿਸ਼ਚਲ ਦਾਸ, ਨਿਹਾਲ ਚੰਦ, ਨੰਦ ਸਿੰਘ, ਨੰਦ ਲਾਲ, ਪਿੰਡੀਦਾਸ, ਬਲਭ, ਦਲੂ, ਬਿਧੀ ਚੰਦ, ਬੁਲੰਦ, ਬ੍ਰਿਖ, ਬ੍ਰਿਜ ਲਾਲ, ਮਥਰਾ, ਮਦਨ ਸਿੰਘ, ਮਲਨ ਗਿਰੀ, ਤਨ ਸੁਖ, ਬ੍ਰਹਮ ਭਾਟ, ਮਾਲਾ ਸਿੰਘ, ਮੰਗਲ, ਰਾਮ, ਰਾਵਲ, ਰੌਸ਼ਨ ਸਿੰਘ, ਕੀਰਤ ਸਿੰਘ ਸੁੰਦਰ, ਪ੍ਰਹਿਲਾਦ ਰਾਇ ਆਦਿ।

ਇਨ੍ਹਾਂ ਤੋਂ ਇਲਾਵਾ ਕੁੱਝ ਵਿਦਵਾਨ ਵੀ ਸਨ। ਵਿਦਵਾਨਾਂ ਅਤੇ ਗੁਰੂ ਸਾਹਿਬ ਦੇ ਉਪਰਾਲਿਆਂ ਨਾਲ ਆਨੰਦਪੁਰ ਸਾਹਿਬ ਵਿਚ ਇਕ ਵੀ ਅਨਪੜ੍ਹ ਨਹੀਂ ਸੀ ਰਿਹਾ। ਇੱਥੋਂ ਤੱਕ ਕਿ ਗੁਰੂ ਸਾਹਿਬ ਨੇ ਦੂਰ-ਦੂਰ ਤੀਕਰ ਹੁਕਮਨਾਮੇ ਵੀ ਭੇਜੇ ਕਿ ਜਿੱਥੇ ਕਿਤੇ ਵੀ ਵਿਦਵਾਨ, ਹੁਨਰਮੰਦ ਤੇ ਚੰਗਾ ਕਾਰੀਗਰ ਦੇਖੋ, ਉਸਨੂੰ ਨਾਲ ਲੈ ਕੇ ਆਓ ਜਾਂ ਰਾਹ ਦਾ ਖ਼ਰਚ ਦੇ ਕੇ ਭੇਜ ਦਿਉ ਅਤੇ ਜਦੋਂ ਵਿਦਵਾਨ ਆਨੰਦਪੁਰ ਪੁੱਜੇ ਤਾਂ ਸਭ ਦੇ ਖ਼ਰਚ ਬੰਨ੍ਹ ਦਿੱਤੇ। ਜਦੋਂ ਸ਼ੀਆ ਅਤੇ ਸੂਫ਼ੀ ਖ਼ਿਆਲਾਂ ਵਾਲੇ ਮੁਸਲਮਾਨਾਂ ਉੱਤੇ ਔਰੰਗਜ਼ੇਬੀ ਅਤਾਬ ਡਿੱਗਿਆ ਤਾਂ ਉਹ ਆਨੰਦਪੁਰ ਦੀ ਮਹਿਮਾ ਸੁਣਕੇ ਉੱਥੇ ਪੁੱਜੇ। ਉਸ ਸਮੇਂ ਆਨੰਦਪੁਰ ਵਿੱਦਿਆ ਦਾ ਕੇਂਦਰ ਬਣ ਗਿਆ ਸੀ। ਜਦੋਂ ਗੁਰੂ ਜੀ ਪਾਉਂਟਾ ਸਾਹਿਬ ਗਏ ਤਾਂ ਸਾਰੇ ਵਿਦਵਾਨ ਉੱਥੇ ਚਲੇ ਗਏ ਤੇ ਗੁਰੂ ਜੀ ਦੇ ਕਹਿਣ 'ਤੇ ਲੋਕ ਭਾਸ਼ਾ ਵਿਚ ਗ੍ਰੰਥਾਂ ਨੂੰ ਉਲਥਾਉਣ ਲੱਗੇ। ਪਾਉਂਟਾ ਸਾਹਿਬ ਗੁਰੂ ਜੀ ਨੇ ਜਦੋਂ ਇਹ ਮਹਿਸੂਸ ਕੀਤਾ ਕਿ ਸੰਸਕ੍ਰਿਤ ਭਾਸ਼ਾ ਤਾਂ ਕੁਝ ਬ੍ਰਾਹਮਣਾਂ ਦੀ ਅਜਾਰੇਦਾਰੀ ਬਣ ਗਈ ਹੈ ਤੇ ਜਦੋਂ ਤੱਕ ਉਨ੍ਹਾਂ ਦੇ ਹੱਥੋਂ ਇਸ ਵਿੱਦਿਆ ਨੂੰ ਆਜ਼ਾਦ ਨਹੀਂ ਕਰਵਾਇਆ ਜਾਂਦਾ, ਬ੍ਰਾਹਮਣ ਆਪਣੀ ਮਨਮਾਨੀ ਕਰਦੇ ਹੀ ਜਾਣਗੇ। ਗੁਰੂ ਸਾਹਿਬ ਨੇ ਬ੍ਰਾਹਮਣੀ ਜੂਲਾ ਹਿੰਦੁਸਤਾਨੀਆਂ ਖ਼ਾਸ ਕਰਕੇ ਸਿੱਖਾਂ ਤੋਂ ਲਾਹੁਣਾ ਜ਼ਰੂਰੀ ਸਮਝਿਆ। ਪਾਉਂਟਾ ਸਾਹਿਬ ਵਿਖੇ ਬਹੁਤ ਸਾਰੇ ਸੰਸਕ੍ਰਿਤ ਦੇ ਵਿਦਵਾਨ ਸਨ। ਉਨ੍ਹਾਂ ਵਿਚੋਂ ਇਕ ਉੱਘੇ ਪੰਡਿਤ ਰਘੂਨਾਥ ਦਾ ਨਾਂ ਸਿੱਖ ਇਤਿਹਾਸ ਵਿਚ ਦਰਜ ਹੈ। ਗੁਰੂ ਜੀ ਦੇ ਕਹਿਣ 'ਤੇ ਜਦੋਂ ਇਸ ਪੰਡਿਤ ਨੇ ਸਿੱਖਾਂ ਨੂੰ ਸੰਸਕ੍ਰਿਤ ਪੜ੍ਹਾਉਣ ਲਈ ਇਸ ਲਈ ਮਨ੍ਹਾਂ ਕਰ ਦਿੱਤਾ ਕਿ ਇਹ ਨੀਵੀਂ ਜਾਤ ਨਾਲ ਸੰਬੰਧਤ ਹਨ ਤਾਂ ਗੁਰੂ ਜੀ ਨੇ ਕੁੱਝ ਚੋਣਵੇਂ ਸਿੱਖ ਵਿਦਵਾਨਾਂ ਨੂੰ ਸੰਸਕ੍ਰਿਤ ਸਿੱਖਣ ਲਈ ਬਨਾਰਸ ਭੇਜਿਆ ਤਾਂ ਜੋ ਉਹ ਬਾਅਦ ਵਿਚ ਬਾਕੀ ਸਿੱਖਾਂ ਨੂੰ ਬਿਨਾਂ ਕਿਸੇ ਭੇਦ-ਭਾਵ ਤੋਂ ਸੰਸਕ੍ਰਿਤ ਦਾ ਗਿਆਨ ਦੇ ਸਕਣ। ਬਾਅਦ ਵਿਚ ਇਨ੍ਹਾਂ ਸਿੱਖਾਂ ਦੁਆਰਾ ਹੀ 'ਗੁਰੂ ਕਾ

ਨਿਰਮਲ ਪੰਥ' ਸਥਾਪਤ ਹੋਇਆ। ਗਿਆਨੀ ਗਿਆਨ ਸਿੰਘ ਜੀ ਦਾ ਕਹਿਣਾ ਹੈ ਕਿ ਗੁਰੂ ਜੀ ਨੇ ਖੁਸ਼ ਹੋ ਕੇ ਇਨ੍ਹਾਂ ਨੂੰ ਅਮੀਰੀ, ਵਜੀਰੀ, ਪੀਰੀ, ਫ਼ਕੀਰੀ, ਬੰਦੂਕ, ਤਰਕਸ਼ਗੀਰੀ, ਦਾਨ ਦਹੀਰੀ, ਇਹ ਵਰ ਦੇ ਕੇ ਫ਼ੁਰਮਾਇਆ ਕਿ ਇਹ ਸਭ ਗੁਣ ਖ਼ਾਲਸੇ ਵਿਚ ਵਰਤਣਗੇ:

ਕਥਾ ਕਰਨ ਕੀ ਰੀਤ ਚਲਾਊਂ।
ਇਨਹੀ ਤੇ ਰਾਜੇ ਉਪਜਾਊਂ।
ਰਾਜ ਕਰਨ ਕੀ ਰੀਤ ਚਲਾਊਂ।
ਇਨਹੀ ਕੋ ਸਰਦਾਰ ਬਣਾਊਂ।
ਤਬੈ ਗੋਬਿੰਦ ਸਿੰਘ ਨਾਮ ਕਹਿਲਾਊਂ।

ਕਲਗੀਧਰ ਪਿਤਾ ਜੀ ਦਾ ਵਿਦਿਆ ਪ੍ਰਤੀ ਪ੍ਰੇਮ ਵੇਖ ਕੇ ਮੈਂ ਵੀ ਆਪਣੇ ਮਨ ਵਿਚ ਉੱਚ ਵਿੱਦਿਆ ਪ੍ਰਾਪਤ ਕਰਨ ਬਾਰੇ ਧਾਰ ਲਿਆ। ਇਸੇ ਲਈ ਬੀ. ਏ. ਪਾਸ ਕਰਨ ਉਪਰੰਤ ਮੈਂ ਬੀ. ਐਡ., ਐਮ. ਏ. ਅੰਗਰੇਜ਼ੀ ਤੇ ਪੰਜਾਬੀ ਕੀਤੀ। ਪਰ ਮਨ ਕੁਝ ਉਚੇਰਾ ਕਰਨ ਲਈ ਲੋਚਦਾ ਰਹਿੰਦਾ। ਫਿਰ ਗੁਰੂ ਜੀ ਦੀ ਬਖ਼ਸ਼ਿਸ਼ ਸਦਕਾ ਮੈਂ ਪੀ. ਐਚ. ਡੀ. ਕਰ ਲਈ। ਜਿਉਂ-ਜਿਉਂ ਵਿਦਿਆ ਪ੍ਰਾਪਤੀ ਦੀਆਂ ਪੌੜੀਆਂ ਚੜ੍ਹਦੀ ਜਾ ਰਹੀ ਸੀ, ਮੈਂ ਇਹ ਮਹਿਸੂਸ ਕਰ ਰਹੀ ਸੀ ਕਿ ਵਿਦਿਆ ਇਕ ਪ੍ਰਕਾਸ਼ ਹੈ ਜੋ ਅਗਿਆਨਤਾ ਰੂਪੀ ਹਨੇਰੇ ਨੂੰ ਦੂਰ ਕਰਦਾ ਹੈ। ਆਪਣੀ ਪੜ੍ਹਾਈ ਕਰਨ ਦੇ ਨਾਲ ਮੈਂ ਇਕ ਪਬਲਿਕ ਸਕੂਲ ਵਿਚ ਟੀਚਰ ਦੀ ਨੌਕਰੀ ਕੀਤੀ। ਇਸ ਗੱਲ ਨੇ ਮੈਨੂੰ ਨਿਰਾਸ਼ ਕੀਤਾ ਕਿ ਕੁਝ ਅਧਿਆਪਕ ਬੱਚਿਆਂ ਨੂੰ ਕਲਾਸਾਂ ਵਿਚ ਘੱਟ ਪੜ੍ਹਾਉਂਦੇ ਤੇ ਟਿਊਸ਼ਨ ਰੱਖਣ ਉੱਤੇ ਜਿਆਦਾ ਜ਼ੋਰ ਦਿੰਦੇ। ਟਿਊਸ਼ਨ ਰੱਖਣ ਖ਼ਾਤਰ ਬੱਚਿਆਂ ਦੇ ਨੰਬਰ ਘੱਟ ਲਗਾਉਂਦੇ। ਇਸ ਤਰ੍ਹਾਂ ਉਨ੍ਹਾਂ ਦਾ ਆਰਥਿਕ ਸ਼ੋਸ਼ਣ ਕਰਦੇ ਤੇ ਬੱਚਿਆਂ ਵਿਚ ਹੀਣਤਾ ਦੀ ਭਾਵਨਾ ਪੈਦਾ ਕਰਦੇ। ਇਕ ਅਧਿਆਪਕ ਦੀ ਗੱਲ ਮੈਨੂੰ ਅੱਜ ਵੀ ਯਾਦ ਹੈ ਜਦੋਂ ਉਸਨੇ ਕਿਹਾ ਕਿ ਟਿਊਸ਼ਨ ਤੋਂ ਕਦੇ ਬੱਚਿਆਂ ਨੂੰ ਛੁੱਟੀ ਨਾ ਕਰੋ, ਬੱਚਿਆਂ ਨੂੰ ਪੜ੍ਹਾਓ ਚਾਹੇ ਨਾ ਪੜ੍ਹਾਓ। ਮਾਂ-ਬਾਪ ਦੀਆਂ ਅੱਖਾਂ ਵਿਚ ਘੱਟਾ ਪਾਉਣ ਲਈ ਬਿਠਾ ਕੇ ਜ਼ਰੂਰ ਰੱਖੋ ਨਹੀਂ ਤਾਂ ਉਹ ਫ਼ੀਸ ਕਿਵੇਂ ਦੇਣਗੇ ? ਉਸ ਟੀਚਰ ਦੀ ਗੱਲ ਸੁਣਕੇ ਮੇਰਾ ਮਨ ਬੜਾ ਦੁਖੀ ਹੋਇਆ ਤੇ ਮੈਂ ਸੋਚਿਆ ਕਿ ਅਧਿਆਪਕ ਨੂੰ 'ਰਾਸ਼ਟਰ ਨਿਰਮਾਤਾ' (Nation Builder) ਕਿਹਾ ਗਿਆ ਹੈ। ਜਿਸ ਸਮਾਜ ਵਿਚ ਇਸ ਤਰ੍ਹਾਂ ਦੇ ਅਧਿਆਪਕ ਹੋਣਗੇ, ਉਸ ਸਮਾਜ ਦਾ ਕੀ ਬਣੇਗਾ ? ਤੁਹਾਨੂੰ ਇਹ ਸੁਣਕੇ ਹੋਰ ਵੀ ਜ਼ਿਆਦਾ ਦੁੱਖ ਭਰੀ ਹੈਰਾਨੀ ਹੋਵੇਗੀ ਕਿ ਇਸ ਤਰ੍ਹਾਂ ਦੇ ਅਧਿਆਪਕ ਪਾਠ ਵੀ ਕਰਦੇ ਸਨ।

ਸ਼ਾਇਦ ਉਹ ਇਹ ਗੱਲ ਭੁੱਲ ਚੁੱਕੇ ਸਨ, "ਅਮਲਾਂ 'ਤੇ ਹੋਣਗੇ ਨਿਬੇੜੇ ਗੱਲੀਂ ਬਾਤੀਂ ਕਿਸ ਪੁੱਛਣਾ।" ਇਹ ਜ਼ਿੰਦਗੀ ਨੂੰ ਗੰਭੀਰਤਾ ਨਾਲ ਨਹੀਂ ਸਗੋਂ ਬੜੇ ਸਧਾਰਣ ਨਜ਼ਰੀਏ ਨਾਲ ਵੇਖਦੇ। ਜੇ ਪ੍ਰਿੰਸੀਪਲ ਨੇ ਮੈਨੂੰ ਕਦੇ ਕੁਝ ਕਹਿ ਦੇਣਾ ਤਾਂ ਇਸ ਪ੍ਰਕਾਰ ਦੇ ਅਧਿਆਪਕਾਂ ਨੇ ਹੱਸਦੇ ਹੋਏ ਕਹਿਣਾ, "ਤੂੰ ਵਿਆਹ ਨਹੀਂ ਕਰਵਾਇਆ, ਸਮਝ ਲੈ

ਪ੍ਰਿੰਸੀਪਲ ਤੇਰੀ ਸੱਸ ਹੈ। ਇਸ ਨੇ ਕੁੱਝ ਨਾ ਕੁੱਝ ਬੋਲੀ ਜਾਣਾ ਹੈ। ਸ਼ੁਕਰ ਕਰ ਤੇਰੀ ਇਹ ਇੱਕ ਸੱਸ ਹੈ, ਸਾਡੀਆਂ ਤਾਂ ਦੋ-ਦੋ ਸੱਸਾਂ ਹਨ-ਇਕ ਘਰ ਵਾਲੀ ਤੇ ਦੂਜੀ ਸਕੂਲ ਵਾਲੀ। ਸਾਨੂੰ ਤਾਂ ਦੋ-ਦੋ ਸੱਸਾਂ ਕੋਲੋਂ ਗੱਲਾਂ ਸੁਣਨੀਆਂ ਪੈਂਦੀਆਂ ਤੇ ਤੂੰ ਇਕ ਦੀਆਂ ਸੁਣ ਕੇ ਐਵੇਂ ਦੁਖੀ ਹੁੰਦੀ ਰਹਿੰਦੇ ਏਂ। ਇਕ ਕੰਨੋਂ ਸੁਣਕੇ ਦੂਜੇ ਕੰਨੋਂ ਕੱਢ ਦਿਆ ਕਰ। ਜੇ ਅਸੀਂ ਤੇਰੇ ਵਾਂਗ ਦਿਲ ਨੂੰ ਲਾ ਕੇ ਬੈਠ ਜਾਈਏ, ਸਾਡਾ ਤਾਂ ਫੇਰ ਜੀਣਾ ਦੁੱਭਰ ਹੋ ਜਾਵੇ। ਇਸ ਲਈ ਅਸੀਂ ਤਾਂ ਦੋਹਾਂ ਵਿਚੋਂ ਇਕ ਨੂੰ ਵੀ ਟਿੱਚ ਨਹੀਂ ਸਮਝਦੇ। ਇਨ੍ਹਾਂ ਨੇ ਆਪਣਾ ਕੰਮ ਕਰੀ ਜਾਣਾ ਤੇ ਅਸੀਂ ਆਪਣਾ ਕਰੀ ਜਾਣਾ, ਬਹੁਤਾ ਦਿਲ ਨੂੰ ਨਹੀਂ ਕੋਈ ਗੱਲ ਲਾਈਦੀ ਹੁੰਦੀ। ਚੌਰਾਸੀ ਲੱਖ ਜੂਨਾਂ ਬਾਅਦ ਮਸੀਂ ਤਾਂ ਮਨੁੱਖਾ ਜੂਨ ਮਿਲਦੀ ਹੈ, ਇਸਨੂੰ ਦੁਖੀ ਹੋ ਕੇ ਕਿਉਂ ਗਵਾਈਏ ? ਪਤਾ ਨਹੀਂ ਫੇਰ ਕਦੇ ਮਨੁੱਖਾ ਜੂਨ ਮਿਲੇ ਜਾਂ ਨਾ। ਉਨ੍ਹਾਂ ਨੇ ਇਸ ਤਰ੍ਹਾਂ ਦੀਆਂ ਗੱਲਾਂ ਕਰ ਕੇ ਹੱਸ-ਹੱਸ ਕੇ ਲੋਟ-ਪੋਟ ਹੋਈ ਜਾਣਾ।

ਦੁਨਿਆਵੀ ਧਰਾਤਲ 'ਤੇ ਵਿਚਰਦੇ ਹੋਏ ਕਈ ਵਾਰ ਇਨਸਾਨ ਨੂੰ ਇਸ ਤਰ੍ਹਾਂ ਦੀਆਂ ਆਮ ਤੇ ਸਧਾਰਣ ਜਿਹੀਆਂ ਗੱਲਾਂ ਵੀ ਸੁਣਨੀਆਂ ਪੈਂਦੀਆਂ ਹਨ ਜਿਨ੍ਹਾਂ ਦਾ ਉੱਚ ਪੱਧਰੀ ਕੋਈ ਮਤਲਬ ਨਹੀਂ ਹੁੰਦਾ। ਇਸ ਤਰ੍ਹਾਂ ਦੇ ਲੋਕ ਇਸ ਰੰਗੀਲੀ ਦੁਨੀਆਂ ਵਿਚ ਵਿਚਰਦੇ ਹੋਏ ਬੱਸ ਖਾ ਪੀ ਕੇ ਤੇ ਹੱਸ-ਖੇਡ ਕੇ ਹੀ ਆਪਣਾ ਜੀਵਨ ਗੁਜ਼ਾਰ ਦਿੰਦੇ ਹਨ। ਇਨ੍ਹਾਂ ਦੇ ਸਾਹਮਣੇ ਜ਼ਿੰਦਗੀ ਦੇ ਕੋਈ ਉੱਚ-ਆਦਰਸ਼ ਨਹੀਂ ਹੁੰਦੇ। ਇਸੇ ਲਈ ਇਹ ਆਪਣੇ ਸਾਦਾ ਸਮਾਜਿਕ ਜੀਵਨ ਤੋਂ ਅਧਿਆਤਮਵਾਦ ਵੱਲ ਜਾਣ ਦੀ ਕੋਈ ਇੱਛਾ ਨਹੀਂ ਰੱਖਦੇ। ਇਹ ਦੁਨੀ ਸੁਹਾਵਾ ਬਾਗ ਵਿਚ ਹੀ ਘੁੰਮ ਫਿਰਕੇ ਖੁਸ਼ ਰਹਿੰਦੇ ਹਨ। ਮੇਰਾ ਜੀਵਨ ਸ਼ੁਰੂ ਤੋਂ ਹੀ ਗੁਰਬਾਣੀ ਦੇ ਰਸ ਵਿਚ ਰਸਿਆ ਆ ਰਿਹਾ ਹੈ। ਸ਼ਾਇਦ ਇਸੇ ਲਈ ਮੈਨੂੰ ਉਨ੍ਹਾਂ ਦੀਆਂ ਅਜਿਹੀਆਂ ਗੱਲਾਂ ਜ਼ਿਆਦਾ ਠੀਕ ਨਹੀਂ ਲੱਗਦੀਆਂ।

ਇੱਕ ਗੱਲ ਮੈਨੂੰ ਹੋਰ ਯਾਦ ਆਈ ਕਿ ਇਕ ਵਾਰੀ ਇਕ ਟੀਚਰ ਨੇ ਛੁੱਟੀ ਕਰ ਲਈ। ਮੈਂ ਵੀ ਠੀਕ ਨਾ ਹੋਣ ਕਰਕੇ ਉਸ ਦਿਨ ਸਕੂਲ ਨਾ ਗਈ। ਦੂਜੇ ਦਿਨ ਅਸੀਂ ਦੋਵੇਂ ਸਕੂਲ ਆ ਗਈਆਂ। ਜਦੋਂ ਮੈਨੂੰ ਪਤਾ ਲੱਗਾ ਕਿ ਉਹ ਟੀਚਰ ਵੀ ਕੱਲ੍ਹ ਛੁੱਟੀ 'ਤੇ ਸੀ ਤਾਂ ਮੈਂ ਉਸਨੂੰ ਪੁੱਛਿਆ ਕਿ ਤੂੰ ਕੱਲ੍ਹ ਕਿਉਂ ਨਹੀਂ ਆਈ ਤਾਂ ਉਸ ਅਧਿਆਪਕਾ ਨੇ ਕਿਹਾ ਕਿ ਮੈਨੂੰ ਘਰ ਕੰਮ ਸੀ। ਉਸ ਦਿਨ ਜਦੋਂ ਪ੍ਰਿੰਸੀਪਲ ਮੈਡਮ ਰਾਊਂਡ ਉੱਤੇ ਆਈ ਤਾਂ ਉਸ ਅਧਿਆਪਕਾ ਨੇ ਪ੍ਰਿੰਸੀਪਲ ਨੂੰ ਦੂਰੋਂ ਆਉਂਦਿਆਂ ਵੇਖ ਕੇ ਸ਼ਾਲ ਦੀ ਘੁੱਟ ਕੇ ਬੁੱਕਲ ਮਾਰ ਲਈ ਤੇ ਆਪਣਾ ਮੂੰਹ ਇਸ ਤਰ੍ਹਾਂ ਦਾ ਬਣਾ ਲਿਆ ਜਿਵੇਂ ਬੀਮਾਰ ਉੱਠ ਕੇ ਆਈ ਹੋਵੇ। ਜਦੋਂ ਪ੍ਰਿੰਸੀਪਲ ਨੇ ਕੋਲ ਆ ਕੇ ਪੁੱਛਿਆ, "ਤੁਸੀਂ ਕੱਲ੍ਹ ਕਿਉਂ ਨਹੀਂ ਆਏ ?" ਤਾਂ ਉਸਨੇ ਕਿਹਾ, "ਮੈਡਮ, ਮੇਰੀ ਤਬੀਅਤ ਠੀਕ ਨਹੀਂ ਸੀ, ਹੁਣ ਵੀ ਜ਼ਿਆਦਾ ਠੀਕ ਨਹੀਂ ਹੈ। ਬੱਚਿਆਂ ਦੀ ਪੜ੍ਹਾਈ ਦਾ ਨੁਕਸਾਨ ਨਾ ਹੋਵੇ, ਇਸ ਲਈ ਅੱਜ ਆ ਗਈ।" ਪ੍ਰਿੰਸੀਪਲ ਨੇ ਕਿਹਾ, "ਹਾਂ, ਤੁਹਾਡੇ ਚਿਹਰੇ ਤੋਂ ਲੱਗਦਾ ਹੈ ਕਿ ਤੁਸੀਂ ਠੀਕ ਨਹੀਂ ਹੋ।" ਜਦੋਂ ਪ੍ਰਿੰਸੀਪਲ ਨੇ ਮੇਰੇ ਕੋਲੋਂ ਪੁੱਛਿਆ ਤਾਂ ਮੈਂ ਕਿਹਾ, "ਮੈਡਮ, ਮੈਂ ਠੀਕ ਨਹੀਂ ਸੀ।" ਉਹ ਬੋਲੀ, "ਤੁਹਾਡੇ ਚਿਹਰੇ ਤੋਂ ਤਾਂ ਲੱਗਦਾ ਨਹੀਂ ਕਿ ਤੁਸੀਂ ਬੀਮਾਰ ਉੱਠ ਕੇ ਆਏ ਹੋ।" ਜਦੋਂ ਪ੍ਰਿੰਸੀਪਲ ਮੈਡਮ ਰਾਊਂਡ ਲੈ ਕੇ ਚਲੇ ਗਏ ਤਾਂ ਉਸ ਟੀਚਰ ਨੇ ਸ਼ਾਲ ਦੀ ਘੁੱਟ ਕੇ ਮਾਰੀ ਹੋਈ

ਬੁੱਕਲ ਖੋਲ੍ਹ ਦਿੱਤੀ ਤੇ ਲਿਫ਼ਾਫ਼ੇ ਵਿਚੋਂ ਕੱਢ ਕੇ ਚੁੰਨੀ ਲੈ ਲਈ ਤੇ ਹੱਸ ਕੇ ਮੈਨੂੰ ਕਹਿਣ ਲੱਗੀ, "ਦੇਖਿਆ ਫੇਰ, ਆਪਣਾ ਫ਼ਾਰਮੂਲਾ ਕਾਮਯਾਬ ਰਿਹਾ ਨਾ! ਤੂੰ ਵੀ ਇਕ ਮਿੰਟ ਲਈ ਦੁਖੀ ਮੂੰਹ ਬਣਾ ਲੈਂਦੀ, ਕੀ ਫ਼ਰਕ ਪੈਣਾ ਸੀ?"

ਮੈਂ ਤਾਂ ਉਨ੍ਹਾਂ ਦੇ ਮਨ ਹੋਰ ਮੁੱਖ ਹੋਰ ਵੇਖ ਕੇ ਹੈਰਾਨ ਵੀ ਹੁੰਦੀ ਤੇ ਪ੍ਰੇਸ਼ਾਨ ਵੀ, ਸੋਚਦੀ ਕਿ ਇਸ ਤਰ੍ਹਾਂ ਦੇ ਅਧਿਆਪਕ ਬੱਚਿਆਂ ਨੂੰ ਕੀ ਸਿਖਾਉਂਦੇ ਹੋਣਗੇ ਜਿਨ੍ਹਾਂ ਦੇ ਆਪਣੇ ਜੀਵਨ ਵਿਚ ਕੋਈ ਆਦਰਸ਼ ਨਹੀਂ ਹਨ। ਮੈਨੂੰ ਆਪਣੇ ਅਧਿਆਪਕਾਂ ਦੀਆਂ ਕਹੀਆਂ ਹੋਈਆਂ ਗੱਲਾਂ ਯਾਦ ਆਉਂਦੀਆਂ ਜਿਹੜੇ ਸਾਨੂੰ ਸਿੱਖਿਆ ਦਿੰਦੇ ਹੋਏ ਕਹਿੰਦੇ, "ਹਮੇਸ਼ਾ ਸੱਚ ਤੇ ਈਮਾਨਦਾਰੀ ਦੇ ਮਾਰਗ ਉੱਤੇ ਚੱਲੋ। ਸੱਚ ਝੂਠ ਦੇ ਸੌ ਪਰਦੇ ਪਾੜ ਕੇ ਬਾਹਰ ਨਿਕਲ ਆਉਂਦਾ ਹੈ। ਸੱਚਾਈ ਸੂਰਜ ਦੀ ਰੌਸ਼ਨੀ ਦੀ ਤਰ੍ਹਾਂ ਹੁੰਦੀ ਹੈ ਜੋ ਝੂਠ ਰੂਪੀ ਹਨੇਰੇ ਨੂੰ ਦੂਰ ਕਰਕੇ ਜਗਮਗ-ਜਗਮਗ ਕਰਦੀ ਸਭ ਨੂੰ ਦਿਖਾਈ ਦਿੰਦੀ ਹੈ। ਜੇ ਤੁਸੀਂ ਉਮਰ ਭਰ ਠੰਢਾ ਪਾਣੀ ਪੀਣਾ ਚਾਹੁੰਦੇ ਹੋ ਤਾਂ ਆਪਣਾ ਖੂਹ ਆਪ ਪੁੱਟੋ, ਉੱਥੋਂ ਹਮੇਸ਼ਾ ਲਈ ਪਾਣੀ ਪੀਣ ਤੋਂ ਤੁਹਾਨੂੰ ਕੋਈ ਨਹੀਂ ਰੋਕ ਸਕਦਾ। ਕਿਸੇ ਦੀਆਂ ਦੀਵਾਰਾਂ ਉੱਤੇ ਆਪਣੇ ਘਰ ਦਾ ਲੈਂਟਰ ਨਾ ਪਾਓ। ਹਮੇਸ਼ਾ ਆਪਣੀ ਪਰਵਾਜ਼ ਆਪ ਭਰਨ ਦੀ ਕੋਸ਼ਿਸ਼ ਕਰੋ। ਦੂਜਿਆਂ ਦੇ ਪਰਾਂ ਉੱਤੇ ਉੱਡਣ ਬਾਰੇ ਕਦੇ ਵੀ ਨਾ ਸੋਚੋ। ਰੁੱਖਾਂ ਦੀਆਂ ਟਾਹਣੀਆਂ ਸੌ ਰੁਕਾਵਟਾਂ ਰਸਤੇ ਵਿਚ ਹੁੰਦਿਆਂ ਵੀ ਅੱਗੇ ਵਧਣ ਲਈ ਆਪਣਾ ਰਸਤਾ ਕਿਸੇ ਨਾ ਕਿਸੇ ਤਰ੍ਹਾਂ ਆਪ ਬਣਾ ਲੈਂਦੀਆਂ ਹਨ, ਕਿਸੇ ਦਾ ਸਹਾਰਾ ਨਹੀਂ ਢੂੰਡਦੀਆਂ। ਹਮੇਸ਼ਾ ਆਪਣਾ ਸਹਾਰਾ ਆਪ ਬਣੋ। ਆਪਣੇ ਅਧਿਆਪਕਾਂ ਦੀਆਂ ਸੱਚਾਈ, ਈਮਾਨਦਾਰੀ ਤੇ ਆਦਰਸ਼ਵਾਦ ਦੇ ਰਸਤੇ 'ਤੇ ਚੱਲਣ ਬਾਰੇ ਦੱਸੀਆਂ ਗੱਲਾਂ ਮੇਰੇ ਅੰਦਰ ਵਸ ਚੁੱਕੀਆਂ ਹਨ। ਇਸੇ ਲਈ ਜਦੋਂ ਮੈਂ ਕਿਧਰੇ ਕੁਝ ਗ਼ਲਤ ਹੁੰਦਾ ਦੇਖਦੀ ਹਾਂ ਤਾਂ ਮੇਰਾ ਮਨ ਦੁਖੀ ਹੁੰਦਾ ਹੈ। ਇਹ ਦਸ਼ਮੇਸ਼ ਪਿਤਾ ਦੀ ਮੇਰੇ 'ਤੇ ਬਖ਼ਸ਼ਿਸ਼ ਰਹੀ ਹੈ ਕਿ ਮੈਨੂੰ ਜ਼ਿੰਦਗੀ ਵਿਚ ਉੱਚ-ਆਦਰਸ਼ਾਂ ਵਾਲੇ ਅਧਿਆਪਕਾਂ ਤੋਂ ਸਿੱਖਿਆ ਪ੍ਰਾਪਤ ਕਰਨ ਦਾ ਮੌਕਾ ਮਿਲਿਆ ਤੇ ਮੈਂ ਉਨ੍ਹਾਂ ਦੁਆਰਾ ਦੱਸੀਆਂ ਗਈਆਂ ਗੱਲਾਂ 'ਤੇ ਅੱਜ ਵੀ ਅਮਲ ਕਰਦੀ ਹਾਂ।

ਮੈਨੂੰ ਯਾਦ ਹੈ ਕਿ ਜਦੋਂ ਮੈਂ ਪ੍ਰਿੰਸੀਪਲ ਦੀ ਕੁਰਸੀ 'ਤੇ ਬੈਠੀ ਤਾਂ ਪਹਿਲੀ ਵਾਰੀ +2 ਦੇ ਇਮਤਿਹਾਨ ਕੰਟਰੋਲਰ ਹੋਣ ਕਰਕੇ ਮੇਰੀ ਨਿਗਰਾਨੀ ਹੇਠ ਹੋ ਰਹੇ ਸਨ। ਜਦੋਂ ਪ੍ਰੈਕਟੀਕਲ ਹੋਣ ਲੱਗੇ ਤਾਂ ਇਕ ਬੰਦਾ ਮੋਟਰ ਸਾਈਕਲ ਉੱਤੇ ਪੁਲੀਸ ਦੀ ਵਰਦੀ ਵਿਚ ਸਕੂਲ ਆਇਆ। ਦਫ਼ਤਰ ਵਿਚ ਆਉਂਦਿਆਂ ਹੀ ਉਸਨੇ ਕਿਹਾ, "ਭੈਣ ਜੀ, ਮੇਰੇ ਬੇਟੇ ਦਾ ਪ੍ਰੈਕਟੀਕਲ ਦਾ ਅੱਜ ਪੇਪਰ ਹੈ, ਉਸਦਾ ਧਿਆਨ ਰੱਖਿਓ, ਵਧੀਆ ਨੰਬਰ ਲਗਵਾ ਦਿਉ।" ਮੈਂ ਉੱਤਰ ਦਿੱਤਾ, "ਪ੍ਰੈਕਟੀਕਲ ਲੈਣ ਵਾਲੇ ਅਧਿਆਪਕਾਂ ਦੀ ਇਹ ਕੋਸ਼ਿਸ਼ ਹੁੰਦੀ ਹੈ ਕਿ ਹਰ ਬੱਚੇ ਦੇ ਚੰਗੇ ਨੰਬਰ ਲਗਾਏ ਜਾਣ। ਤੁਸੀਂ ਨਿਸ਼ਚਿੰਤ ਹੋ ਕੇ ਜਾਓ, ਤੁਹਾਡੇ ਬੱਚੇ ਦੇ ਨੰਬਰ ਵੀ ਵਧੀਆ ਲੱਗ ਜਾਣਗੇ।" ਉਹ ਬੰਦਾ ਜਾਣ ਤੋਂ ਪਹਿਲਾਂ 500 ਦਾ ਨੋਟ ਫੜਾਉਂਦੇ ਹੋਏ ਕਹਿਣ ਲੱਗਾ, "ਭੈਣ ਜੀ, ਆਹ ਮੇਰੇ ਵਲੋਂ ਰੱਖ ਲਵੋ।" ਮੈਂ ਉਸਦਾ ਇਹ ਵਤੀਰਾ ਵੇਖਕੇ ਹੈਰਾਨ ਰਹਿ ਗਈ ਤੇ ਪੈਸੇ ਫੜਣ ਲਈ ਹੱਥ ਅੱਗੇ ਨਾ ਵਧਾਇਆ ਤੇ ਕਿਹਾ, "ਮੈਂ ਤੁਹਾਨੂੰ ਕਹਿ ਚੁੱਕੀ ਹਾਂ ਕਿ ਪ੍ਰੈਕਟੀਕਲ ਵਿਚੋਂ ਕਿਸੇ ਨੂੰ ਫੇਲ੍ਹ ਨਹੀਂ ਕੀਤਾ

ਜਾਂਦਾ, ਫਿਰ ਇਹ ਤੁਸੀਂ ਕੀ ਕਰ ਰਹੇ ਹੋ?" ਉਸਨੇ ਬੱਚੇ ਦੇ ਰੋਲ ਨੰਬਰ ਵਾਲੀ ਸਲਿੱਪ ਦਿੰਦਿਆਂ ਕਿਹਾ, "ਭੈਣ ਜੀ, ਅੱਜ ਦੇ ਜ਼ਮਾਨੇ ਵਿਚ ਪੈਸੇ ਦਿੱਤੇ ਬਗੈਰ ਕੋਈ ਕੰਮ ਸਿਰੇ ਨਹੀਂ ਚੜ੍ਹਦਾ, ਇਹ ਮੇਰਾ ਜ਼ਿੰਦਗੀ ਦਾ ਤਜ਼ਰਬਾ ਹੈ।" ਮੈਂ ਕਿਹਾ, "ਮੈਂ ਕਿਸੇ ਵੀ ਰੂਪ ਵਿਚ ਰਿਸ਼ਵਤ ਨਹੀਂ ਲੈਂਦੀ, ਇਹ ਮੇਰਾ ਜ਼ਿੰਦਗੀ ਦਾ ਪੱਕਾ ਅਸੂਲ ਹੈ। ਭਾਈ ਸਾਹਿਬ, ਭ੍ਰਿਸ਼ਟਾਚਾਰ ਦੇਸ਼ ਅੰਦਰ ਕੈਂਸਰ ਵਾਂਗ ਫ਼ੈਲ ਚੁੱਕਾ ਹੈ ਤੇ ਇਸਨੇ ਦੇਸ਼ ਦਾ ਬੇੜਾ ਗਰਕ ਕਰ ਛੱਡਿਆ ਹੈ। ਮੈਂ ਕਲਗੀਧਰ ਪਿਤਾ ਦੀ ਸ਼ਰਧਾਲੂ ਹਾਂ। ਮੇਰੇ ਉੱਤੇ ਗੁਰੂ ਸਾਹਿਬ ਦੀ ਹਮੇਸ਼ਾ ਮਿਹਰ ਰਹੀ ਹੈ। ਜੇ ਮੈਂ ਵੀ ਇਸ ਵਿਚ ਆਪਣਾ ਯੋਗਦਾਨ ਪਾਉਂਦੀ ਹਾਂ ਤਾਂ ਮੈਂ ਉਨ੍ਹਾਂ ਦੀ ਸ਼ਰਧਾਲੂ ਕਹਾਉਣ ਦੀ ਹੱਕਦਾਰ ਨਹੀਂ। ਮੇਰੀ ਤਾਂ ਇਹ ਦਿਲੀ ਤਮੰਨਾ ਹੈ ਕਿ ਦੇਸ਼ ਵੀ ਇਸ ਕੋਹੜ ਤੋਂ ਮੁਕਤ ਹੋਵੇ।" ਉਹ ਫਿਰ ਬੋਲਿਆ, "ਤੁਸੀਂ ਇਨ੍ਹਾਂ ਪੈਸਿਆਂ ਨੂੰ ਰਿਸ਼ਵਤ ਸਮਝਕੇ ਨਾ ਰੱਖੋ। ਰੱਖੜੀ ਆਉਣ ਵਾਲੀ ਹੈ। ਇਹ ਸੋਚੋ ਕਿ ਇਕ ਭਰਾ ਆਪਣੀ ਭੈਣ ਨੂੰ ਰੱਖੜੀ ਕਰਕੇ ਇਹ ਪੈਸੇ ਦੇ ਰਿਹਾ ਹੈ।" ਮੈਂ ਉਸਨੂੰ ਕੁਝ ਹੋਰ ਕਹਿੰਦੀ, ਉਹ ਪੈਸੇ ਮੇਰੇ ਟੇਬਲ 'ਤੇ ਰੱਖ ਕੇ ਤੇਜ਼ ਕਦਮੀਂ ਆਫ਼ਿਸ ਤੋਂ ਬਾਹਰ ਚਲਾ ਗਿਆ।

ਜਦੋਂ ਦੁਪਹਿਰ ਦੀ ਸ਼ਿਫ਼ਟ ਵਿਚ ਬੱਚੇ ਪੇਪਰ ਦੇਣ ਆਏ ਤਾਂ ਮੈਂ ਚਪੜਾਸੀ ਨੂੰ ਬੁਲਾ ਕੇ ਉਹ ਰੋਲ ਨੰਬਰ ਵਾਲੀ ਸਲਿੱਪ ਦਿੰਦਿਆਂ ਕਿਹਾ ਕਿ ਇਸ ਬੱਚੇ ਨੂੰ ਆਫ਼ਿਸ ਵਿਚ ਭੇਜਿਆ ਜਾਵੇ। ਮੈਂ ਇਕ ਲਿਫ਼ਾਫ਼ੇ ਵਿਚ ਪੰਜ ਸੌ ਦਾ ਨੋਟ, ਜੋ ਉਸ ਬੱਚੇ ਦੇ ਪਿਤਾ ਜੀ ਨੇ ਮੈਨੂੰ ਦਿੱਤਾ ਸੀ ਤੇ ਇੱਕ ਸਲਿੱਪ ਉਸ ਲਿਫ਼ਾਫ਼ੇ ਵਿਚ ਪਾ ਦਿੱਤੀ। ਉਸ ਸਲਿੱਪ 'ਤੇ ਲਿਖਿਆ, "ਸਰ, ਦੇਸ਼ ਵਿਚ ਕਿਧਰੇ ਨਾ ਕਿਧਰੇ ਈਮਾਨਦਾਰੀ ਹਾਲੇ ਵੀ ਕਾਇਮ ਹੈ। ਇਹ ਗੁਰੂਆਂ, ਪੀਰਾਂ, ਪੈਗ਼ੰਬਰਾਂ ਦਾ ਦੇਸ਼ ਹੈ। ਇਹ ਧਰਤੀ ਸੱਚ ਦੇ ਸਹਾਰੇ ਹੀ ਟਿਕੀ ਹੋਈ ਹੈ। ਈਮਾਨਦਾਰੀ ਹਾਲੇ ਪੂਰੀ ਤਰ੍ਹਾਂ ਖ਼ਤਮ ਨਹੀਂ ਹੋਈ। ਇਸ ਲਈ ਤੁਹਾਡੇ ਪੈਸੇ ਮੈਂ ਤੁਹਾਨੂੰ ਵਾਪਸ ਭੇਜ ਰਹੀ ਹਾਂ ਤੇ ਮੈਨੂੰ ਪੂਰੀ ਉਮੀਦ ਹੈ ਕਿ ਤੁਹਾਡਾ ਬੱਚਾ ਪ੍ਰੈਕਟੀਕਲ ਵਿਚੋਂ ਜ਼ਰੂਰ ਚੰਗੇ ਨੰਬਰ ਲੈ ਕੇ ਪਾਸ ਹੋਵੇਗਾ।"

ਮੇਰੀ ਹਮੇਸ਼ਾ ਇਹ ਇੱਛਾ ਹੁੰਦੀ ਹੈ ਕਿ ਮੈਂ ਜ਼ਿੰਦਗੀ ਦੇ ਸਾਫ਼ ਸੁਥਰੇ ਰਾਹਾਂ ਉੱਤੇ ਚੱਲਾਂ। ਜਦੋਂ ਕਦੇ ਵੀ ਮੇਰੇ ਪੈਰ ਡਗਮਗਾਉਣ ਲੱਗਦੇ ਹਨ ਤਾਂ ਦਸ਼ਮੇਸ਼ ਪਿਤਾ ਮੈਨੂੰ ਸੁਚੇਤ ਕਰ ਦਿੰਦੇ ਹਨ ਤੇ ਮੈਂ ਦਸ਼ਮੇਸ਼ ਪਿਤਾ ਅੱਗੇ ਵਾਰ-ਵਾਰ ਨਤਮਸਤਕ ਹੁੰਦੀ ਹਾਂ ਤੇ ਉਨ੍ਹਾਂ ਤੋਂ ਬਲਿਹਾਰੇ! ਬਲਿਹਾਰੇ! ਜਾਂਦੀ ਹਾਂ।

ਜਦੋਂ ਵੀ ਕਲਾਸ ਵਿਚ ਬੱਚਿਆਂ ਨੂੰ ਪੜ੍ਹਾਉਂਦੀ ਤਾਂ ਉਨ੍ਹਾਂ ਨੂੰ ਆਪਣੀ ਸੋਚ ਉੱਚੀ-ਸੁੱਚੀ ਰੱਖਣ ਲਈ ਅਤੇ ਆਦਰਸ਼ਵਾਦੀ ਰੁਚੀਆਂ ਪੈਦਾ ਕਰਨ ਲਈ ਪ੍ਰੇਰਿਤ ਕਰਦੀ। ਬੱਚੇ ਅਤੇ ਉਨ੍ਹਾਂ ਦੇ ਮਾਤਾ-ਪਿਤਾ ਇਸ ਗੱਲੋਂ ਬੜੇ ਪ੍ਰਸੰਨ ਹੁੰਦੇ। ਕਹਿੰਦੇ ਹਨ ਕਿ ਸੱਚ ਨੂੰ ਚੱਕੀ ਚਲਾਉਣੀ ਪੈਂਦੀ ਹੈ। ਸੱਚ ਦੇ ਰਸਤੇ 'ਤੇ ਚੱਲਦਿਆਂ ਬੜੀਆਂ ਮੁਸ਼ਕਿਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਸੋ ਮੈਨੂੰ ਵੀ ਕਰਨਾ ਪਿਆ। ਕਲਗੀਧਰ ਪਿਤਾ ਦੀ ਮੇਰੇ ਉਤੇ ਇਹ ਬਖ਼ਸ਼ਿਸ਼ ਰਹੀ ਕਿ ਮੈਂ ਕੰਡਿਆਂ ਵਿਚ ਖੜੋਤੀ ਵੀ ਗੁਲਾਬ ਦੇ ਫੁੱਲ ਦੀ ਤਰ੍ਹਾਂ ਖਿੜੀ ਰਹੀ।

ਸੱਚ ਦੇ ਮਾਰਗ ਉੱਤੇ ਚੱਲਣ ਅਤੇ ਆਦਰਸ਼ਵਾਦੀ ਰੁਚੀਆਂ ਹੋਣ ਕਰਕੇ

ਮੇਰੀਆਂ ਕੁਝ ਕੁ ਸਹੇਲੀਆਂ ਮੈਨੂੰ ਬੇਹੱਦ ਪ੍ਰੇਮ ਕਰਦੀਆਂ, ਚਾਹੇ ਉਨ੍ਹਾਂ ਦੀ ਗਿਣਤੀ ਆਟੇ ਵਿਚ ਲੂਣ ਦੇ ਬਰਾਬਰ ਸੀ। ਉਨ੍ਹਾਂ ਵਿਚੋਂ ਇਕ ਸਵੀਟੀ ਹੈ ਜੋ ਅੱਜ ਕੱਲ ਸਵਿਤਾ ਨਾਇਕ ਹੈ ਤੇ ਵਿਆਹ ਉਪਰੰਤ ਅਮਰੀਕਾ ਵਿਚ ਆਪਣੇ ਜੀਵਨ ਸਾਥੀ ਤੇ ਬੱਚਿਆਂ ਨਾਲ ਸੈੱਟ ਹੋ ਗਈ। ਇੱਕ ਮਲਵਿੰਦਰ ਜੋ ਬੀ. ਏ. ਵਿਚ ਖ਼ਾਲਸਾ ਕਾਲਿਜ ਮੇਰੇ ਨਾਲ ਪੜ੍ਹਦੀ ਸੀ ਤੇ ਹੋਸਟਲ ਵਿਚ ਰਹਿੰਦੀ ਸੀ। ਉਹ ਲਲਤੋਂ ਪਿੰਡ ਦੀ ਰਹਿਣ ਵਾਲੀ ਸੀ। ਉਦੋਂ ਉਹ ਦੱਸਦੀ ਹੁੰਦੀ ਸੀ ਕਿ ਉਸਦੇ ਪਿਤਾ ਪਿੰਡ ਦੇ ਸਰਪੰਚ ਹਨ। ਉਹ ਮੈਨੂੰ ਹੋਸਟਲ ਲਿਜਾ ਕੇ ਖੋਏ ਦੀਆਂ ਪਿੰਨੀਆਂ ਖੁਆਉਂਦੀ ਹੁੰਦੀ ਸੀ ਜਿਨ੍ਹਾਂ ਨੂੰ ਉਹ ਇੱਕ ਪੀਪੀ ਵਿਚ ਪਾ ਕੇ ਜੰਦਰੀ ਮਾਰ ਕੇ ਰੱਖਦੀ ਸੀ। ਜਦੋਂ ਉਸਦੀਆਂ ਰੂਮ-ਮੇਟ ਦੇਖਦੀਆਂ ਕਿ ਉਹ ਮੈਨੂੰ ਪਿੰਨੀਆਂ ਖਾਣ ਨੂੰ ਦਿੰਦੀ ਹੈ ਤਾਂ ਉਹ ਕਹਿੰਦੀਆਂ, "ਸਾਡੇ ਨਾਲ ਤਾਂ ਇਸਨੇ ਕਦੇ ਸੁਲ੍ਹਾ ਵੀ ਨਹੀਂ ਮਾਰੀ, ਅਸੀਂ ਹੈਰਾਨ ਹਾਂ ਕਿ ਤੈਨੂੰ ਕਿਵੇਂ ਇਹ ਪਿੰਨੀਆਂ ਖਾਣ ਨੂੰ ਦੇ ਦਿੰਦੀ ਹੈ?" ਉਹ ਜਦੋਂ ਵੀ ਕਦੇ ਆਪਣੇ ਪਿੰਡੋਂ ਕੋਈ ਚੀਜ਼ ਖਾਣ ਲਈ ਲੈ ਕੇ ਆਉਂਦੀ ਤਾਂ ਮੈਨੂੰ ਜ਼ਰੂਰ ਹੋਸਟਲ ਲਿਜਾ ਕੇ ਖੁਆਉਂਦੀ ਤੇ ਕਹਿੰਦੀ, "ਤੂੰ ਮੈਨੂੰ ਬੜੀ ਚੰਗੀ ਲੱਗਦੀ ਏਂ।" ਇਕ ਵਾਰੀ ਛੁੱਟੀਆਂ ਵਿਚ ਜਦੋਂ ਉਹ ਘਰ ਗਈ ਹੋਈ ਸੀ ਤਾਂ ਮੈਂ ਉਸਨੂੰ ਇਕ ਚਿੱਠੀ ਲਿਖੀ। ਹੁਣ ਮੈਨੂੰ ਯਾਦ ਨਹੀਂ ਕਿ ਮੈਂ ਉਸ ਚਿੱਠੀ ਵਿਚ ਕੀ ਲਿਖਿਆ ਸੀ ਪਰ ਉਸ ਚਿੱਠੀ ਨੂੰ ਪੜ੍ਹ ਕੇ ਉਸਨੇ ਮੈਨੂੰ ਚਿੱਠੀ ਲਿਖੀ ਜਿਸ ਵਿਚ ਲਿਖਿਆ ਸੀ, "ਤੇਰੀ ਚਿੱਠੀ ਪੜ੍ਹ ਕੇ ਮੇਰੇ ਮਾਤਾ-ਪਿਤਾ ਬਹੁਤ ਖੁਸ਼ ਹੋਏ ਹਨ ਤੇ ਉਹ ਤੈਨੂੰ ਮਿਲਣਾ ਚਾਹੁੰਦੇ ਹਨ। ਜਿੰਨੀ ਜਲਦੀ ਹੋ ਸਕਦੈ, ਤੂੰ ਜ਼ਰੂਰ ਉਨ੍ਹਾਂ ਨੂੰ ਆ ਕੇ ਮਿਲ।"

ਪੀ. ਐੱਚ. ਡੀ. ਉੱਚ ਸਿੱਖਿਆ ਪ੍ਰਾਪਤ ਕਰਨ ਉਪਰੰਤ ਵੀ ਮੇਰੇ ਅੰਦਰ ਗਿਆਨ ਪ੍ਰਾਪਤੀ ਦੀ ਚਾਹਤ ਬਾਕੀ ਰਹੀ ਤੇ ਬਹੁਤ ਸਾਰਾ ਨੈਤਿਕ ਕਦਰਾਂ ਕੀਮਤਾਂ, ਉੱਚ ਆਦਰਸ਼ਾਂ ਤੇ ਪ੍ਰਕਿਰਤੀ ਪ੍ਰੇਮ ਨਾਲ ਸੰਬੰਧਿਤ ਸਾਹਿੱਤ ਪੜ੍ਹਿਆ। ਫਿਰ ਮੈਨੂੰ ਅਹਿਸਾਸ ਹੋਇਆ ਕਿ ਮੇਰੇ ਅੰਦਰ ਸਮਾਜ ਨੂੰ ਕੁਝ ਦੇਣ ਲਈ ਪ੍ਰਭੂ ਨੇ ਪੈਦਾ ਕਰ ਦਿੱਤਾ ਹੈ। ਦਸ਼ਮੇਸ਼ ਪਿਤਾ ਜੀ ਦੀ ਮਿਹਰ ਹੋਈ ਤੇ ਮੈਂ ਆਪਣੇ ਅੰਦਰ ਉੱਠ ਰਹੇ ਵਿਚਾਰਾਂ ਨੂੰ ਪੁਸਤਕਾਂ ਦੇ ਰੂਪ ਵਿਚ ਕਲਮਬੰਦ ਕੀਤਾ। ਕਈ ਸੁਲਝੇ ਹੋਏ ਤੇ ਸਿਆਣੇ ਲੋਕ ਮੈਨੂੰ ਕਹਿੰਦੇ ਕਿ ਤੁਹਾਡੇ ਕੋਲ ਬੱਚਿਆਂ ਨੂੰ ਦੇਣ ਲਈ ਐਨਾ ਕੁਝ ਹੈ ਜਿਸਦੀ ਅੱਜ ਬੱਚਿਆਂ ਨੂੰ ਜ਼ਰੂਰਤ ਹੈ, ਤੁਸੀਂ ਨੌਕਰੀ ਕਿਉਂ ਛੱਡ ਦਿੱਤੀ? ਤੁਹਾਨੂੰ ਚਾਹੇ ਨੌਕਰੀ ਦੀ ਜ਼ਰੂਰਤ ਨਾ ਹੋਵੇ ਪਰ ਸਮਾਜ ਨੂੰ ਤੁਹਾਡੇ ਵਰਗੇ ਇਨਸਾਨ ਦੀ ਅੱਜ ਬਹੁਤ ਜ਼ਰੂਰਤ ਹੈ।

ਮੈਨੂੰ ਯਾਦ ਹੈ ਦੂਖ ਨਿਵਾਰਨ ਗੁਰਦੁਆਰਾ ਸਾਹਿਬ ਵਿਖੇ ਮੈਨੂੰ ਇਕ ਸ਼ਖ਼ਸ ਮਿਲਿਆ ਤੇ ਕਹਿਣ ਲੱਗਾ, "ਮੈਂ ਪ੍ਰਮਾਤਮਾ ਅੱਗੇ ਅਰਦਾਸ ਕਰਦਾ ਹਾਂ ਕਿ ਮੇਰੀ ਬੇਟੀ ਵਿਚ ਤੁਹਾਡੇ ਵਰਗੇ ਸਾਰੇ ਗੁਣ ਆ ਜਾਣ। ਕਿੰਨਾ ਚੰਗਾ ਹੋਵੇ ਜੇ ਤੁਸੀਂ ਉਸਨੂੰ ਆਪਣਾ ਅਸ਼ੀਰਵਾਦ ਦੇਵੋਂ!" ਕੁਝ ਲੋਕਾਂ ਦੇ ਮਨਾਂ ਵਿਚ, ਚਾਹੇ ਉਹ ਗਿਣਤੀ ਵਿਚ ਥੋੜ੍ਹੇ ਹੀ ਹਨ, ਮੇਰੇ ਪ੍ਰਤੀ ਪ੍ਰੇਮ ਤੇ ਸਤਿਕਾਰ ਹੈ। ਜੇ ਇਹ ਕਲਗੀਧਰ ਦੀ ਬਖ਼ਸ਼ਿਸ਼ ਨਹੀਂ ਤਾਂ ਹੋਰ ਕੀ ਹੈ!

ਮੇਰੇ ਅੰਦਰ ਇਹ ਵਿਚਾਰ ਹੁਣ ਵੀ ਕਈ ਵਾਰੀ ਆਉਂਦਾ ਹੈ ਕਿ ਮੈਂ ਇਕ

ਵਿਦਿਅਕ ਸੰਸਥਾ ਦਾ ਨਿਰਮਾਣ ਕਰਾਂ ਜਿੱਥੇ ਬੱਚਿਆਂ ਨੂੰ ਨਰੋਈਆਂ, ਸਿਹਤਮੰਦ ਕਦਰਾਂ-ਕੀਮਤਾਂ ਬਾਰੇ ਗਿਆਨ ਪ੍ਰਦਾਨ ਕਰਾਂ ਤਾਂ ਜੋ ਉਹ ਇਸ ਗਿਆਨ ਦੀ ਰੌਸ਼ਨੀ ਵਿਚ ਹਨੇਰੇ ਤੋਂ ਪ੍ਰਕਾਸ਼ ਵੱਲ ਜਾ ਸਕਣ ਤੇ ਆਪਣੀ ਜ਼ਿੰਦਗੀ ਦੀਆਂ ਹਨੇਰੀਆਂ ਰਾਤਾਂ ਨੂੰ ਰੌਸ਼ਨ ਕਰ ਸਕਣ। ਮੈਂ ਇਹ ਵੀ ਸੋਚਦੀ ਹਾਂ ਕਿ ਅਨਪੜ੍ਹ ਲੋਕਾਂ ਨੂੰ ਗੁਰਮੁਖੀ ਅੱਖਰ ਸਿਖਾ ਕੇ ਉਨ੍ਹਾਂ ਨੂੰ ਹਸਤਾਖ਼ਰ ਕਰਨ ਯੋਗ ਬਣਾਵਾਂ ਤਾਂ ਜੋ ਉਹ ਅੰਗੂਠਾ ਲਗਾਉਣ ਦੀ ਬਜਾਏ ਆਪਣੇ ਦਸਤਖ਼ਤ ਕਰ ਸਕਣ ਤੇ ਜਿਸ ਕਿਸੇ ਕਾਗ਼ਜ਼ ਉੱਤੇ ਵੀ ਉਨ੍ਹਾਂ ਦੇ ਦਸਤਖ਼ਤ ਕਰਵਾਏ ਜਾਂਦੇ ਹਨ, ਉਸਨੂੰ ਪੜ੍ਹ ਸਕਣ।

ਦਸ਼ਮੇਸ਼ ਪਿਤਾ ਦਾ ਵਿਦਿਆ ਅਤੇ ਸਾਹਿਤ ਪ੍ਰਤੀ ਪ੍ਰੇਮ ਦੇਖ ਕੇ ਮੈਨੂੰ ਉੱਚ ਵਿਦਿਆ ਤੇ ਸਾਹਿਤ ਸਿਰਜਣਾ ਦੀ ਪ੍ਰੇਰਣਾ ਮਿਲੀ। ਉਨ੍ਹਾਂ ਦੀ ਜੀਵਨ-ਧਾਰਾ ਨੇ ਮੇਰੇ ਜੀਵਨ ਨੂੰ ਪ੍ਰਭਾਵਿਤ ਕੀਤਾ ਜਿਸਦਾ ਸਦਕਾ ਮੈਂ ਕੰਡਿਆਲੇ ਰਾਹਾਂ ਨੂੰ ਵੀ ਫੁੱਲਾਂ ਨਾਲ ਸੁਗੰਧਿਤ ਕਰਨ ਦੀ ਕੋਸ਼ਿਸ਼ ਕੀਤੀ।

-0-

ਅਧਿਆਇ ਚੌਥਾ

# ਸਾਹਿਤ ਦੀ ਗੰਗਾ-ਪਾਉਂਟਾ ਸਾਹਿਬ

ਬਿਦਿਆ ਸਾਗਰ ਭਏ ਤਿਆਰ।
ਕਛ ਸੋਭਾ ਅੰਤ ਨਾ ਪਾਰਾਵਾਰ।

ਪਾਉਂਟਾ ਸਾਹਿਬ ਪ੍ਰਕਿਰਤੀ ਦੀ ਮਨੋਹਰ ਰਚਨਾ ਵਿਚੋਂ ਇੱਕ ਹੈ। ਯਮਨਾ ਦਾ ਕਲ-ਕਲ ਕਰਦਾ ਵਹਿਣ, ਪਹਾੜਾਂ ਦੀਆਂ ਅਕਾਸ਼ ਨੂੰ ਛੋਂਹਦੀਆਂ ਚੋਟੀਆਂ, ਅਨੇਕ ਤਰ੍ਹਾਂ ਦੀ ਬਨਸਪਤੀ ਦੀ ਸਜਾਵਟ, ਜੰਗਲੀ ਜਾਨਵਰਾਂ ਤੇ ਪੰਛੀਆਂ ਦੇ ਘੁਲੇ ਸੰਗੀਤ, ਪ੍ਰਕਿਰਤੀ ਦਾ ਰੀਝਾਂ ਲਾ ਕੇ ਸ਼ਿੰਗਾਰਿਆ ਇਹ ਪ੍ਰਦੇਸ਼, ਕੁਦਰਤ ਦਾ ਆਨੰਦ ਪ੍ਰਾਪਤ ਕਰਨ ਵਾਸਤੇ ਇਨਸਾਨ ਨੂੰ ਮੱਲੋਮੱਲੀ ਆਪਣੇ ਕੋਲ ਟਿਕਾਣਾ ਕਰਨ ਲਈ ਰੋਕ ਲੈਂਦਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਆਪ ਬਚਿੱਤ੍ਰ ਨਾਟਕ ਵਿਚ ਲਿਖਿਆ ਹੈ:

ਕਾਲਿੰਦ੍ਰੀ ਤਟਿ ਕਰੇ ਬਿਲਾਸਾ।
ਅਨਿਕ ਭਾਂਤ ਕੇ ਪੇਖਿ ਤਮਾਸਾ।

ਸੂਰਜ ਪ੍ਰਕਾਸ਼ ਵਿਚ ਲਿਖਿਆ ਮਿਲਦਾ ਹੈ ਕਿ ਗੁਰੂ ਜੀ ਨੂੰ ਮੇਦਨੀ ਪ੍ਰਕਾਸ਼ ਨੇ ਕਿਹਾ ਸੀ ਕਿ ਪਾਉਂਟਾ ਸਾਹਿਬ ਇਕ ਅਜਿਹਾ ਸਥਾਨ ਹੈ ਜਿਥੇ ਯਮਨਾ ਦਾ ਪ੍ਰਵਾਹ ਸਦਾ ਚੱਲਦਾ ਰਹਿੰਦਾ ਹੈ। ਕਿਨਾਰੇ ਉੱਚੇ-ਉੱਚੇ ਹਨ। ਦਰਿਆ ਨਜ਼ਾਰਾ ਬੰਨ੍ਹਦਾ ਹੈ। ਪਹਾੜਾਂ ਦਾ ਸਿਲਸਿਲਾ ਜਿੱਧਰ ਨਜ਼ਰ ਮਾਰੋ, ਮੁੱਕਣ 'ਤੇ ਨਹੀਂ ਆਉਂਦਾ। ਅੱਖਾਂ ਨੂੰ ਭਾਉਂਦੀ ਸੁੰਦਰ ਹਰਿਆਵਲ ਹੈ, ਬਗੈਰ ਚਿੱਕੜ ਤੋਂ ਪਹਾੜੀਆਂ ਹਨ। ਖੁੱਲ੍ਹੀ ਦੂਨ ਹੈ ਤੇ ਮੈਦਾਨੀ ਇਲਾਕਾ ਵੀ ਕਾਫੀ ਹੈ। ਰਮਣੀਕ ਤੇ ਰਣਨੀਤੀ ਦੀ ਦ੍ਰਿਸ਼ਟੀ ਤੋਂ ਸੁਚੱਜਾ ਅਸਥਾਨ ਵੇਖਕੇ ਗੁਰੂ ਸਾਹਿਬ ਨੇ ਸੰਨ 1685 ਵਿਚ ਇਕ ਕਿਲ੍ਹਾ ਬਣਾਇਆ ਜਿਸਦਾ ਨਾਂ ਆਪ ਜੀ ਨੇ ਪਾਉਂਟਾ (ਪਾਂਵਟਾ) ਰੱਖਿਆ। ਪਾਉਂਟਾ ਨਾਂ ਰੱਖਣ ਬਾਰੇ ਕਈ ਵਿਚਾਰ ਹਨ। ਇਕ ਮਤਾ ਹੈ:

ਬੰਨੀਂ (ਜੰਗਲੀਂ) ਪਹਾੜੀਂ ਫਿਰਦਿਆਂ
ਜਿਥੇ ਆ ਕੇ ਟਿਕਾਏ ਪਾਉਂ ਸੋ ਪਾਉਂਟਾ।

ਭਾਵ ਜਿੱਥੇ ਆਪ ਜੀ ਨੇ ਆਪਣੇ ਪਾਵਨ ਪਾਉਂ ਟਿਕਾਏ, ਉਸ ਦਾ ਨਾਉਂ 'ਪਾਉਂ-ਟਿਕਾਇ' ਤੋਂ ਪਿਛੋਂ ਪਾਉਂਟਾ ਪੈ ਗਿਆ। ਇਕ ਅਰਥ ਇਹ ਵੀ ਕਰਦੇ ਹਨ ਕਿ ਜਿਸ ਵਿਚ

ਪੈਰ ਅਟਕਾਇਆ ਜਾਵੇ ਭਾਵ ਰਕਾਬ। ਗੁਰੂ ਜੀ ਨੇ ਰਮਣੀਕ ਥਾਂ ਵੇਖ ਕੇ ਇਥੇ ਪੈਰ ਅਟਕਾ ਦਿੱਤੇ। ਭਾਈ ਸੰਤੋਖ ਸਿੰਘ ਜੀ ਨੇ ਗੁਰਪ੍ਰਤਾਪ ਸੂਰਜ ਵਿਚ ਇਸ ਦੇ ਅਰਥ ਇੰਝ ਕੀਤੇ ਹਨ:

ਪਾਵ ਟਿਕਯੋ ਸਤਗੁਰ ਕੋ ਆਨੰਦਪੁਰ ਤੇ ਆਇ।
ਨਾਮ ਧਰਯੋ ਇਸ ਪਾਵਟਾ ਸਭ ਦੇਸਨ ਪ੍ਰਗਟਾਇ।

ਦੂਜਾ ਮਤ ਇਹ ਹੈ ਕਿ ਪਾਉਂਟਾ ਇਕ ਗਹਿਣਾ ਹੈ ਜੋ ਝੂਮਰ ਪਾਉਣ ਵੇਲੇ ਔਰਤਾਂ ਪਾਉਂ ਦੇ ਗਿੱਟੇ 'ਤੇ ਪਾਉਂਦੀਆਂ ਹਨ। ਪਾਉਂਟਾ ਦੇ ਇਰਦ-ਗਿਰਦ ਪਹਾੜੀਆਂ ਦੀ ਬਣਤਰ ਪੈਰ ਨਿਆਈਂ ਹੈ ਅਤੇ ਇਹ ਵਿਚਕਾਰ ਗਹਿਣੇ ਵਾਂਗ ਸੋਭਦਾ ਹੈ। ਜਦ ਨਾਚ ਆਰੰਭ ਹੁੰਦਾ ਹੈ ਤਾਂ ਬਾਕੀ ਘੁੰਗਰੂ ਛਣ-ਛਣ ਕਰਦੇ ਹਨ ਪਰ ਪਾਉਂਟਾ ਸ਼ਾਂਤ ਪੈਰਾਂ ਨਾਲ ਚੁੰਬੜਿਆ ਰਹਿੰਦਾ ਹੈ। ਯਮਨਾ ਪਾਉਂਟਾ ਦੇ ਪਿੱਛੇ ਅਤੇ ਅੱਗੇ ਤਾਂ ਖ਼ੂਬ ਅਵਾਜ਼ਾਂ ਕੱਢਦੀ ਹੈ ਪਰ ਇਥੇ ਆ ਕੇ ਸ਼ਾਂਤ ਹੋ ਜਾਂਦੀ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਬਚਿੱਤ੍ਰ ਨਾਟਕ ਵਿਚ ਲਿਖਿਆ ਹੈ:

ਦੇਸ ਚਾਲ ਹਮ ਤੇ ਪੁੰਨਿ ਭਈ।
ਸਹਰ ਪਾਉਂਟਾ ਕੀ ਸੁਧਿ ਲਈ।

ਇਸ ਤੋਂ ਸਪੱਸ਼ਟ ਹੁੰਦਾ ਹੈ ਕਿ ਇਹ ਸ਼ਹਿਰ ਪਹਿਲਾਂ ਹੀ ਮੌਜੂਦ ਸੀ ਤੇ ਸਮੇਂ ਦੇ ਥਪੇੜਾਂ ਨਾਲ ਨਸ਼ਟ ਹੋ ਚੁੱਕਾ ਸੀ, ਪਰ ਲੋਕਾਂ ਦੀ ਜ਼ੁਬਾਨ 'ਤੇ ਇਹ ਨਾਮ ਰਿਹਾ। ਇਸੇ ਲਈ 'ਸੁਧ ਲਈ' ਲਿਖਿਆ ਹੋਣ ਕਾਰਨ ਇਸਦਾ ਭਾਵ ਅਸਾਨੀ ਨਾਲ ਇਹ ਕੱਢਿਆ ਜਾ ਸਕਦਾ ਹੈ ਕਿ ਉਹ ਭੈੜੀ ਹਾਲਤ ਵਿਚ ਸੀ, ਗੁਰੂ ਜੀ ਨੇ ਆ ਕੇ ਸੁਧ ਲਈ। ਜਦੋਂ ਕਦੇ ਵੀ ਪਾਉਂਟਾ ਸਾਹਿਬ ਦੀ ਗੱਲ ਚੱਲੇਗੀ, ਉੱਥੇ ਰਚੇ ਗਏ ਸਾਹਿਤ ਬਾਰੇ ਵੀ ਜ਼ਰੂਰ ਚਰਚਾ ਹੋਵੇਗੀ।

ਸਾਹਿਤ ਰਚਨਾ ਦਾ ਜਿਹੜਾ ਪ੍ਰੋਗਰਾਮ ਦਸ਼ਮੇਸ਼ ਪਿਤਾ ਨੇ ਬਣਾਇਆ ਸੀ, ਉਸ ਲਈ ਇਕਾਂਤ ਤੇ ਸ਼ਾਂਤੀ-ਅਮਨ ਦੀ ਲੋੜ ਸੀ ਜੋ ਇਸ ਸਥਾਨ 'ਤੇ ਆ ਕੇ ਪੂਰੀ ਹੋ ਗਈ। ਗੁਰੂ ਜੀ ਚਾਰ ਸਾਲ ਇਥੇ ਟਿਕੇ ਰਹੇ ਤੇ ਸਾਹਿਤ ਸਿਰਜਨਾ ਦਾ ਆਨੰਦ ਮਾਣਦੇ ਰਹੇ। ਦੂਰ-ਦੂਰ ਤੋਂ ਸੰਗਤਾਂ ਆਪ ਜੀ ਦੇ ਦਰਸ਼ਨ ਕਰਨ ਆਉਂਦੀਆਂ। ਗੁਰੂ ਜੀ ਇਸ ਸ਼ਾਂਤ ਵਾਤਾਵਰਣ ਵਿਚ ਸਾਹਿਤ ਦਾ ਅਧਿਐਨ ਕਰਨ ਅਤੇ ਕਰਵਾਉਣ ਲੱਗੇ। ਸੂਰਮੇ, ਵਿਦਵਾਨ, ਪੰਡਿਤ ਦੂਰ-ਦੂਰ ਤੋਂ ਪੁੱਜਣ ਲੱਗੇ। ਸੂਰਮਿਆਂ ਨੂੰ ਹਰ ਤਰ੍ਹਾਂ ਦੀ ਧਨੁਰ ਵਿਦਿਆ ਵਿਚ ਪ੍ਰਪੱਕ ਕੀਤਾ ਜਾਣ ਲੱਗਾ ਤੇ ਵਿਦਵਾਨ ਉੱਚ ਸਾਹਿੱਤਯ ਦਾ ਅਧਿਐਨ ਕਰਨ ਵਿਚ ਰੁੱਝ ਗਏ। ਦੇਸ਼ ਪ੍ਰਦੇਸ਼ ਤੋਂ ਵਿਦਵਾਨ, ਪੰਡਿਤ, ਕਵੀ, ਕਲਾਕਾਰ ਆ ਕੇ ਆਪਣੀ-ਆਪਣੀ ਵਿਦਿਆ ਦੇ ਚਮਤਕਾਰ ਵਿਖਾਉਂਦੇ।

ਗੁਰੂ ਸਾਹਿਬ ਵਿਦਵਾਨਾਂ ਦੀਆਂ ਗੋਸ਼ਟੀਆਂ ਅਤੇ ਕਵੀ ਦਰਬਾਰ ਕਰਵਾਉਂਦੇ। ਫ਼ਾਰਸੀ, ਬ੍ਰਿਜ ਭਾਸ਼ਾ, ਸੰਸਕ੍ਰਿਤ ਤੇ ਪੰਜਾਬੀ ਦਾ ਸਮਦ੍ਰਿਸ਼ਟੀ ਨਾਲ ਸਤਿਕਾਰ ਕੀਤਾ ਜਾਂਦਾ। ਉਪਨਿਸ਼ਦਾਂ, ਯੋਗ ਵਸ਼ਿਸ਼ਟ, ਗੀਤਾ, ਰਮਾਇਣ ਅਤੇ ਮਹਾਂਭਾਰਤ ਆਦਿ ਗ੍ਰੰਥਾਂ ਦੀ ਸਵੇਰੇ ਸ਼ਾਮ ਕਥਾ ਹੁੰਦੀ। 'ਮਹਿਮਾ ਪ੍ਰਕਾਸ਼' ਦੇ ਲਿਖਾਰੀ ਅਨੁਸਾਰ ਪ੍ਰਮੁੱਖ ਵਿਦਿਆ ਕੇਂਦਰਾਂ ਦੇ ਵਿਦਵਾਨਾਂ ਨੂੰ ਗੁਰੂ ਜੀ ਨੇ ਉਚੇਚੇ ਤੌਰ 'ਤੇ ਇਥੇ ਬੁਲਾਇਆ। ਉਨ੍ਹਾਂ ਨੇ ਵਿਦਵਾਨਾਂ ਨੂੰ ਆਗਿਆ ਦਿੱਤੀ ਕਿ ਅਸਾਨ ਬੋਲੀ ਵਿਚ ਕਥਾਵਾਂ ਨੂੰ ਗੁਰਮੁਖੀ ਅੱਖਰਾਂ ਵਿਚ ਲਿਖਿਆ ਜਾਵੇ। ਮਹਾਰਾਜ ਦਾ ਬਚਨ ਸੀ:

ਪੜ੍ਹਤੇ ਸੰਸਕ੍ਰਿਤ ਮਨ ਉਕਤਾਇ।
ਭਾਖਾ ਪੜ੍ਹਤ ਚਿਤ ਲਗਾਇ।

ਜਿਨ੍ਹਾਂ ਕਥਾਵਾਂ ਵਿਚ ਗੁਰੂ ਜੀ ਨੂੰ ਨਾਇਕ ਦਾ ਸਰੂਪ ਮਿਥਿਹਾਸਕ ਲੱਗਦਾ ਸੀ, ਉਸਨੂੰ ਬਦਲਾ ਕੇ ਇਤਿਹਾਸਕ ਰੂਪ ਦਿੱਤਾ। ਕਹਾਣੀਆਂ ਵਿਚਲੇ ਪਾਤਰ ਇਸ ਤਰ੍ਹਾਂ ਪੇਸ਼ ਕੀਤੇ ਜੋ ਜਾਣੇ ਪਹਿਚਾਣੇ ਲੱਗਣ, ਨਾ ਕਿ ਦੈਵੀ। ਮਿਸਾਲ ਵਜੋਂ ਕ੍ਰਿਸ਼ਨਾਵਤਾਰ ਦੀ ਸਭ ਤੋਂ ਵੱਡੀ ਮਹੱਤਤਾ ਉਸ ਵਿਚਲੇ 'ਯੁੱਗ ਪ੍ਰਬੰਧ' ਦੀ ਵਿਉਂਤ ਵਿਚ ਹੈ ਪਰ ਦਸਮ ਗ੍ਰੰਥ ਦੇ ਪੰਜਵੇਂ ਅਧਿਆਇ ਵਿਚ ਜਰਾਸੰਧ ਦਾ ਸੰਖੇਪ ਜਿਹਾ ਯੁੱਧ ਵਰਣਨ ਹੈ। 'ਯੁੱਧ ਪ੍ਰਬੰਧ' ਵਿਚ ਜੋ ਵਿਆਖਿਆ ਕੀਤੀ ਗਈ ਹੈ, ਉਸ ਦਾ ਸਬੰਧ ਪੁਰਾਣ ਵਿਚ ਕਿਧਰੇ ਸੰਕੇਤ ਮਾਤਰ ਵੀ ਨਹੀਂ ਹੈ। 'ਭਗਵਤ ਪੁਰਾਣ' ਵਿਚ ਕ੍ਰਿਸ਼ਨ ਜੀ ਅਵਤਾਰੀ ਪੁਰਸ਼ ਹਨ ਪਰ 'ਕ੍ਰਿਸ਼ਨ ਅਵਤਾਰ' ਵਿਚ ਸੰਸਾਰੀ। ਜਾਬਰ ਖ਼ਾਂ ਅਤੇ ਗੈਰਤ ਖ਼ਾਂ ਨਾਂ ਦੇ ਪਠਾਣਾਂ ਨੂੰ ਕ੍ਰਿਸ਼ਨ ਜੀ ਵਲੋਂ ਲੜਦੇ ਤੇ ਸ਼ਹੀਦ ਹੁੰਦੇ ਦਰਸਾਉਣ ਦਾ ਇਕੋ ਮੰਤਵ ਹੈ ਕਿ ਜੋ ਧਰਮ ਯੁੱਧ ਹੋ ਰਿਹਾ ਹੈ, ਉਹ ਜਾਤ ਲਈ ਨਹੀਂ ਸਗੋਂ ਜਮਾਤੀ ਸੁਤੰਤਰਤਾ ਲਈ ਹੈ। ਗੁਰੂ ਜੀ ਦੀ ਇਮਦਾਦ ਪਠਾਣ ਖੁੱਲ੍ਹੇ ਦਿਲ ਨਾਲ ਮੁਗ਼ਲ ਹਕੂਮਤ ਵਿਰੁੱਧ ਕਰ ਰਹੇ ਸਨ। ਪੀਰ ਬੁੱਧੂ ਸ਼ਾਹ ਵਰਗੇ ਮੁਸਲਮਾਨ, ਕਾਲੇ ਖ਼ਾਨ ਵਰਗੇ ਪਠਾਣ ਅਤੇ ਸੈਦ ਖ਼ਾਨ ਵਰਗੇ ਸੱਯਦ ਇਸ ਘੋਲ ਨੂੰ ਪੂਰੀ ਤਾਕਤ ਲਗਾ ਕੇ ਸਫ਼ਲ ਬਣਾਉਣ ਵਿਚ ਲੱਗੇ ਹੋਏ ਸਨ।

'ਰਾਮਾਵਤਾਰ' ਵਿਚ ਸਿਰਫ਼ 'ਰਾਮਯੋਧੇ' ਨੂੰ ਉਘਾੜਿਆ ਗਿਆ ਹੈ। ਦ੍ਰਿਸ਼ਟਾਂਤ ਵਜੋਂ 'ਕਿਸ਼ਕਿੰਧਾ ਕਾਂਡ' ਅਤੇ 'ਸੁੰਦਰ ਕਾਂਡ' ਦੇ ਵਿਸਥਾਰ ਨੂੰ ਸੰਕੋਚ ਦੇ ਕੇ ਛੰਦਾਂ ਵਿਚ ਦਰਸਾਇਆ ਗਿਆ ਹੈ ਅਤੇ ਗੁਰੂ ਜੀ ਯੁੱਧ ਦਾ ਵਰਣਨ ਹੀ ਕਰਦੇ ਚਲੇ ਗਏ ਹਨ। ਉਨ੍ਹਾਂ ਦਾ ਕੋਈ ਮੰਤਵ ਰਾਮਾਵਤਾਰ ਦੀ ਕਥਾ ਕਰਨਾ ਨਹੀਂ ਸਗੋਂ ਰਾਮ ਦੀ ਵੀਰਤਾ ਤੇ ਰਾਵਣ ਦਾ ਨਾਸ਼ ਦਰਸਾਉਣਾ ਸੀ। ਫਿਰ ਜੰਗ ਦਾ ਵਰਣਨ ਵੀ ਕੋਈ ਰਮਾਇਣ ਦੇ 'ਯੁੱਧ ਕਾਂਡ' ਦੀ ਮਿਥੀ ਤਰਤੀਬ ਅਨੁਸਾਰ ਨਹੀਂ ਸਗੋਂ ਨਵਾਂ ਵਾਤਾਵਾਰਣ ਉਸਾਰਿਆ ਗਿਆ ਹੈ। 'ਲਵ ਕੁਸ਼ ਯੁੱਧ' ਦਾ ਪ੍ਰਸੰਗ ਬਾਲਮੀਕੀ ਰਮਾਇਣ ਵਿਚ ਨਹੀਂ ਹੈ ਪਰ ਗੁਰੂ ਜੀ ਨੇ ਇਥੇ ਵਿਸਥਾਰ ਪੂਰਵਕ ਦਿੱਤਾ ਹੈ। ਬਾਲਕਾਂ ਨੇ ਲਛਮਣ, ਸ਼ਤਰੂਘਣ, ਸੁਗ੍ਰੀਵ, ਬਿਭੀਖਣ, ਹਨੂੰਮਾਨ, ਅੰਗਦ ਤੇ ਇਥੋਂ ਤੱਕ ਰਾਮ ਦੇ ਵੀ ਸੰਸਾਰਿਕ ਜੀਵਨ ਦਾ ਅੰਤ ਕੀਤਾ। ਉਨ੍ਹਾਂ

ਦਾ ਇਕੋ ਹੀ ਮੰਤਵ ਸੀ ਕਿ ਧਰਮ ਯੁੱਧ ਵਿਚ ਚਾਹੇ ਕੋਈ ਉਮਰ ਵਿਚ ਛੋਟਾ ਹੈ, ਉਹ ਵੀ ਹਿੱਸਾ ਪਾ ਸਕਦਾ ਹੈ।

ਜੰਗਾਂ ਵਿਚ ਆਚਰਣ ਦੀ ਨੀਵੀਂ ਪੱਧਰ ਨੂੰ ਵੇਖਦਿਆਂ ਗੁਰੂ ਸਾਹਿਬ ਨੇ ਇਸ ਤਰ੍ਹਾਂ ਦੀਆਂ ਰਚਨਾਵਾਂ ਦੀ ਵੀ ਰਚਨਾ ਕੀਤੀ ਜਿਸ ਨਾਲ ਆਚਰਣ ਉਸਾਰੀ ਹੁੰਦੀ ਰਹੇ। 'ਪਾਰਸਨਾਥ ਦੀ ਕਥਾ' ਵਿਚ ਇਹ ਹੀ ਦਰਸਾਇਆ ਗਿਆ ਹੈ। ਉਸ ਵਿਚ ਬਿਬੇਕੀ ਤੇ ਸਾਕਤ ਦੀ ਲੜਾਈ ਦਿਖਾਈ ਗਈ ਹੈ। ਵਿਕਾਰੀਆਂ ਸਾਕਤਾਂ ਦੀ ਫ਼ੌਜ ਦੇ ਪ੍ਰਮੁੱਖ ਨਾਇਕ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਆਲਸ, ਅਪਮਾਨ, ਨਿੰਦਾ, ਧ੍ਰੋਹ, ਈਰਖਾ, ਅਸ਼ੋਭਾ ਤੇ ਗਿਲਾਨੀ ਆਦ ਨਾਲ ਭਰਪੂਰ ਦਿਖਾਏ। ਭਾਵ ਗੁਰੂ ਜੀ ਨੇ ਇਨ੍ਹਾਂ ਤੋਂ ਬਚਣ ਦੀ ਪ੍ਰੇਰਣਾ ਕੀਤੀ। ਦੂਜੇ ਪਾਸੇ ਯੋਧਿਆਂ ਦੀ ਐਸੀ ਫ਼ੌਜ ਇਕੱਤ੍ਰਿਤ ਕਰਨ ਲਈ ਕਿਹਾ ਜਿਸਦੇ ਨਾਇਕ ਸ਼ਾਂਤੀ, ਸੰਜਮ, ਧੀਰਜ, ਪ੍ਰੇਮ, ਨਿਰ-ਹੰਕਾਰ, ਉੱਦਮ, ਉਪਕਾਰ, ਸਤਿਸੰਗ, ਵਿਦਿਆ, ਨਾਮ ਦਾਨ, ਇਸ਼ਨਾਨ ਤੇ ਸ਼ੁੱਭ ਵਿਚਾਰਾਂ ਵਾਲੇ ਹੋਣ।

ਗੁਰੂ ਜੀ ਦਾ 'ਚਰਿੱਤਰ ਪਾਖਿਆਨ' ਲਿਖਣ ਦਾ ਵੀ ਇਹੋ ਮਨੋਰਥ ਸੀ ਕਿ ਧਰਮ ਯੁੱਧ ਵਿਚ ਜੂਝਣ ਵਾਲੇ ਉੱਚ ਆਚਰਣ ਦੀ ਸੁੰਦਰ ਮਿਸਾਲ ਪੇਸ਼ ਕਰਨ ਵਾਲੇ ਹੋਣੇ ਚਾਹੀਦੇ ਹਨ। ਯੋਧਿਆਂ ਨੂੰ ਉਨ੍ਹਾਂ ਸਭ ਵਿਸ਼ਿਆਂ ਤੋਂ ਜਾਣੂ ਕਰਵਾਇਆ ਜੋ ਕਿਸੇ ਸਮੇਂ ਵੀ ਯੋਧੇ ਦਾ ਰਾਹ ਰੋਕ ਸਕਦੇ ਹਨ। ਕਈ ਚਰਿੱਤਰਾਂ ਵਿਚ ਔਰਤਾਂ ਦੀ ਬਹਾਦਰੀ ਦਾ ਜ਼ਿਕਰ ਮਿਲਦਾ ਹੈ। ਉਦਾਹਰਣ ਵਜੋਂ ਚਰਿੱਤਰ 195 ਵਿਚ ਮਾਰਵਾੜ ਦੇ ਰਾਜਾ ਜਸਵੰਤ ਸਿੰਘ ਦੀ ਮੌਤ ਹੋ ਜਾਣ 'ਤੇ ਉਸਦੀਆਂ ਰਾਣੀਆਂ ਮਾਨਮਤੀ ਤੇ ਬਿਤਨ ਪ੍ਰਭਾ ਨੂੰ ਔਰੰਗਜ਼ੇਬ ਦੀ ਫ਼ੌਜ ਨਾਲ ਯੁੱਧ ਕਰਦੇ ਦਿਖਾਇਆ ਗਿਆ ਹੈ। ਫਿਰ ਬਿਹਾਰ ਦੀ ਰਾਣੀ ਮੁਸ਼ਕਮਤੀ ਨੂੰ ਅਕਬਰ ਦੀ ਫ਼ੌਜ ਦੇ ਛੱਕੇ ਛੁਡਾਉਂਦਿਆਂ ਦਰਸਾਇਆ ਹੈ। ਇਸ ਤਰ੍ਹਾਂ ਦਸ਼ਮੇਸ਼ ਪਿਤਾ ਜੀ ਨੇ ਔਰਤ ਨੂੰ ਨਾਇਕ ਬਣਾ ਕੇ ਕਦੇ ਔਰੰਗਜ਼ੇਬ, ਕਦੇ ਸ਼ਾਹ ਜਹਾਨ ਤੇ ਕਦੇ ਅਕਬਰ ਦੀਆਂ ਫ਼ੌਜਾਂ ਨਾਲ ਯੁੱਧ ਕਰਦਿਆਂ ਦਿਖਾਉਣ ਪਿੱਛੇ ਮੰਤਵ ਕੇਵਲ ਐਨਾ ਕੁ ਸੀ ਕਿ ਸਿੱਖੀ ਲਹਿਰ ਵਿਚ ਔਰਤਾਂ ਦਾ ਵੀ ਓਨਾ ਹੀ ਹਿੱਸਾ ਹੈ, ਜਿੰਨਾ ਮਰਦਾਂ ਦਾ ਹੈ।

ਮਹਾਂਭਾਰਤ ਗ੍ਰੰਥ ਦੇ ਅਨੁਵਾਦ ਦਾ ਕਾਰਜ ਵੀ ਆਰੰਭ ਕੀਤਾ ਗਿਆ ਪਰ ਸ਼ੀਘ੍ਰਤਾ ਵਾਸਤੇ ਕਈ ਵਿਦਵਾਨ ਕਵੀਆਂ ਨੂੰ ਇਕ ਇਕ ਪਰਵ ਦਾ ਅਨੁਵਾਦ ਕਰਨ ਵਾਸਤੇ ਦਿੱਤਾ ਗਿਆ। ਕਵੀ ਹੰਸ ਰਾਮ ਨੂੰ ਕਰਣ ਪਰਵ, ਅੰਮ੍ਰਿਤ ਰਾਏ ਨੂੰ ਸਭਾ ਪਰਵ, ਕੁਵਰੇਸ਼ ਨੂੰ ਦ੍ਰੋਣਾ ਪਰਵ, ਮੰਗਲ ਨੂੰ ਸ਼ਲਯ ਪਰਵ ਦੇ ਅਨੁਵਾਦ ਦਾ ਕੰਮ ਸੌਂਪਿਆ ਗਿਆ। ਇਨ੍ਹਾਂ ਕਵੀਆਂ ਕੋਲੋਂ ਗੁਰੂ ਜੀ ਨੇ ਮਹਾਂਭਾਰਤ ਦੇ ਅਠਾਰਾਂ ਪਰਵ ਸੌਖੀ ਬੋਲੀ ਵਿਚ ਲਿਖਵਾਏ। ਸੈਨਾਪਤੀ ਨੇ 'ਚਾਣਕਯ ਨੀਤੀ' ਸਧਾਰਣ ਬੋਲੀ ਵਿੱਚ ਲਿਖੀ। 'ਹਿਤ ਉਪਦੇਸ਼' ਭਾਈ ਲਖਣ ਅਤੇ ਭੋਜ ਰਾਜ ਨੇ ਹਿੰਦੀ ਵਿਚ ਲਿਖਿਆ। 'ਪਿੰਗਲ ਸਾਰ' ਨੂੰ ਗਿਰਧਾਰੀ ਨੇ ਨਵਾਂ ਰੂਪ ਦਿੱਤਾ। ਇਕ ਇਕ ਕਵੀ ਨੂੰ ਹਜ਼ਾਰਾਂ ਰੁਪਏ ਸੇਵਾ ਫਲ ਦਿੱਤਾ ਜਾਣ ਲੱਗਾ। ਮਹਿਮਾ ਪ੍ਰਕਾਸ਼ ਦਾ ਕਹਿਣਾ ਹੈ ਕਿ ਜੋ ਗ੍ਰੰਥ ਵਿਦਵਾਨਾਂ ਨੇ ਤਿਆਰ ਕੀਤਾ, ਉਸਦਾ ਨਾਂ 'ਬਿਦਿਆ ਸਾਗਰ' ਰੱਖਿਆ ਗਿਆ ਤੇ ਉਸ ਗ੍ਰੰਥ ਦੀ ਸੋਭਾ ਦਾ ਕੋਈ

ਪਾਰਾਵਾਰ ਨਹੀਂ ਸੀ।

ਗੁਰੂ ਪਾਤਸ਼ਾਹ ਆਪ ਰੋਜ਼ ਕਵਿਤਾਵਾਂ ਸੁਣਦੇ ਤੇ ਖੁੱਲ੍ਹੇ ਦਿਲ ਨਾਲ ਇਨਾਮ ਦਿੰਦੇ। ਕਈ ਵਾਰੀ ਕਿਸੇ ਕਵੀ ਦੀ ਕਵਿਤਾ ਤੋਂ ਖੁਸ਼ ਹੋ ਕੇ ਹਫ਼ਤਾ ਭਰ ਉਸ ਕਵਿਤਾ ਨੂੰ ਹੀ ਆਪਣੇ ਗਾਤਰੇ ਨਾਲ ਲਟਕਾਈ ਰੱਖਦੇ। ਜਿੰਨਾ ਸਨਮਾਨ ਗੁਰੂ ਜੀ ਨੇ ਕਵੀਆਂ ਨੂੰ ਦਿੱਤਾ, ਉਸ ਤੋਂ ਪਹਿਲਾਂ ਕਦੇ ਵੀ ਉਨ੍ਹਾਂ ਨੇ ਨਹੀਂ ਸੀ ਪਾਇਆ। ਪਾਉਂਟਾ ਸਾਹਿਬ ਵਿਖੇ ਜੋ ਕੌਮ ਤਿਆਰ ਕੀਤੀ ਜਾ ਰਹੀ ਸੀ, ਉਸ ਵਿਚ ਵੀ ਕਵੀਆਂ ਨੇ ਅਹਿਮ ਯੋਗਦਾਨ ਪਾਇਆ। 52 ਕਵੀਆਂ ਤੇ 36 ਲਿਖਾਰੀਆਂ ਦਾ ਕਲਗੀਧਰ ਦੇ ਦਰਬਾਰ ਵਿਚ ਹੋਣਾ ਪ੍ਰਸਿੱਧ ਹੈ। ਗੁਰੂ ਜੀ ਆਪ ਵੀ ਬਾਣੀ ਦੀ ਰਚਨਾ ਕਰ ਰਹੇ ਸਨ। ਇਸੇ ਸਥਾਨ 'ਤੇ ਹੀ ਸਭ ਤੋਂ ਪਹਿਲਾਂ ਗੁਰੂ ਸਾਹਿਬ ਨੇ 'ਚੰਡੀ ਚਰਿੱਤਰ' ਦੇ 227 ਛੰਦ ਲਿਖੇ, ਇਸ ਦੇ ਨਾਲ ਹੀ ਚੰਡੀ ਚਰਿੱਤਰ ਦਾ ਪੰਜਾਬੀ ਵਿਚ ਅਨੁਵਾਦ ਕੀਤਾ ਅਤੇ 55 ਪਉੜੀਆਂ ਉਚਾਰੀਆਂ, ਨਾਂ 'ਵਾਰ ਭਗਉਤੀ ਜੀ' ਲਿਖਿਆ। ਜਾਪੁ ਸਾਹਿਬ, ਸੁਧਾ ਸਵੈਯੇ, ਅਕਾਲ ਉਸਤਤਿ ਆਦਿ ਬਾਣੀਆਂ ਦੀ ਰਚਨਾ ਵੀ ਦਸ਼ਮੇਸ਼ ਪਿਤਾ ਨੇ ਇਥੇ ਹੀ ਕੀਤੀ। 'ਸ਼ਸਤਰ ਨਾਮਾ ਮਾਲਾ' ਵੀ ਇਥੇ ਹੀ ਰਚੀ ਜਿਸ ਵਿਚ ਸ਼ਸਤਰਾਂ ਅਸਤਰਾਂ ਦੇ ਗੁਣ ਦਰਸਾ ਕੇ ਵਾਹਿਗੁਰੂ ਜੀ ਦੀ ਸ਼ਕਤੀ ਨੂੰ ਦ੍ਰਿੜ੍ਹ ਕਰਵਾਇਆ ਗਿਆ ਅਤੇ ਸ਼ਸਤਰਾਂ ਤੋਂ ਪ੍ਰੇਰਨਾ ਲੈ ਕੇ ਜੂਝਣ ਲਈ ਤਿਆਰ ਕੀਤਾ।

ਪਾਉਂਟਾ ਸਾਹਿਬ ਵਿਚ ਨਾਮ-ਬਾਣੀ, ਕਥਾ-ਕੀਰਤਨ, ਦੇਸ਼-ਭਗਤੀ, ਸਵੈਮਾਣ, ਸਵੈ-ਵਿਸ਼ਵਾਸ, ਰਾਗ ਤੇ ਕਾਵਯ ਦੀ ਅੰਮ੍ਰਿਤਧਾਰਾ ਵਹਿ ਰਹੀ ਸੀ। ਹਰ ਪਾਸੇ ਖੁਸ਼ੀਆਂ, ਪ੍ਰਸੰਨਤਾ ਤੇ ਆਨੰਦ ਦਾ ਬੋਲਬਾਲਾ ਸੀ। ਪਾਉਂਟਾ ਸਾਹਿਬ ਦਾ ਵਣ ਰਾਣ-ਕਾਵਯ, ਅਣਖ-ਗੈਰਤ ਦੀ ਸਿੰਘ ਘੋਸ਼ਨਾ ਨਾਲ ਗੂੰਜ ਉੱਠਿਆ। ਗੁਰੂ ਜੀ ਨੇ ਆਪਣੀ ਜ਼ਿੰਦਗੀ ਦਾ ਸਾਰਾ ਭੌਵਿੱਖ ਇਥੇ ਹੀ ਉਲੀਕ ਲਿਆ ਸੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹਰ ਸਿੱਖ ਨੂੰ ਵਿਦਵਾਨ ਬਣਿਆ ਵੇਖਣਾ ਲੋਚਦੇ ਸਨ। ਇਸੇ ਲਈ ਹਰ ਸਿੱਖ ਨੂੰ ਗ੍ਰੰਥੀ ਜੀ ਕੋਲ ਵਿਦਿਆ ਪੜ੍ਹਣ ਦਾ ਹੁਕਮ ਸੀ। ਜੰਗੀ ਪੱਧਰ ਦਾ ਸਾਹਿਤ ਵੀ ਸਿਰਜਿਆ ਜਾ ਰਿਹਾ ਸੀ ਤਾਂ ਜੋ ਸਿੰਘ ਉਸਦਾ ਅਧਿਐਨ ਕਰਕੇ ਯੁੱਧ ਵਿਚ ਸਫ਼ਲਤਾ ਪ੍ਰਾਪਤ ਕਰ ਸਕਣ। ਇਸ ਕਾਰਜ ਵਾਸਤੇ ਬਹੁਤ ਸਾਰੇ ਵਿਦਵਾਨ ਗੁਰੂ ਜੀ ਦੇ ਦਰਬਾਰ ਵਿਚ ਉਪਸਥਿਤ ਸਨ।

ਦਸ਼ਮੇਸ਼ ਪਿਤਾ ਜੀ ਨੇ ਸਿੱਖਾਂ ਦੀ ਵਿਦਿਆ ਪ੍ਰਾਪਤੀ ਵਾਸਤੇ ਤਲਵੰਡੀ ਸਾਬੋ, ਜ਼ਿਲ੍ਹਾ ਬਠਿੰਡਾ ਵਿਚ 'ਗੁਰੂ ਕੀ ਕਾਸ਼ੀ' ਦੀ ਸਥਾਪਨਾ ਕੀਤੀ ਅਤੇ ਵਰਦਾਨ ਦਿੱਤਾ ਕਿ ਇਥੇ ਬੈਲ ਬੁੱਧੀ ਵਾਲੇ ਲੋਕ ਵੀ ਵਿਦਵਾਨ ਬਣਨਗੇ। ਆਪ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਕਰਕੇ ਸੁਣਾਏ ਜੋ ਆਦਿ ਤੋਂ ਅੰਤ ਤੱਕ 48 ਸਿੱਖਾਂ ਨੇ ਸਰਵਣ ਕੀਤੇ ਜਿਨ੍ਹਾਂ ਨੂੰ 48 ਬ੍ਰਹਮ ਗਿਆਨੀ ਕਿਹਾ ਜਾਂਦਾ ਹੈ। ਇਸ ਤਰ੍ਹਾਂ ਗੁਰਬਾਣੀ ਦੇ ਅਰਥਾਂ ਦੀ ਸੰਪ੍ਰਦਾਇ ਸ਼ੁਰੂ ਕੀਤੀ। ਰਹਿਤਨਾਮਿਆਂ ਵਿਚ ਸਿੱਖਾਂ ਨੂੰ ਹਰ ਪ੍ਰਕਾਰ ਦੀ ਸਿੱਖਿਆ ਗ੍ਰਹਿਣ ਕਰਨ ਦਾ ਆਦੇਸ਼ ਦਿੱਤਾ।

ਗੁਰਮੁਖੀ ਅੱਖਰ ਜੋ ਹੈ ਭਾਈ। ਸਿਖ ਸਿਖ ਤੇ ਸੀਖੇ ਜਾਈ।

ਔਰ ਭੀ ਵਿਦਿਆ ਜਹਿ ਤਹਿ ਹੋਈ। ਅਵਰਨ ਤੇ ਭੀ ਲੇਵੇ ਸੋਈ।

ਗੁਰੂ ਸਾਹਿਬ ਦੇ ਇਸ ਹੁਕਮ ਅਨੁਸਾਰ ਸਾਰੇ ਸਿੱਖ ਗੁਰਮੁਖੀ, ਗੁਰਬਾਣੀ, ਮਿਥਿਹਾਸ, ਇਤਿਹਾਸ, ਫ਼ਾਰਸੀ, ਬ੍ਰਿਜ ਭਾਸ਼ਾ, ਕਾਵਯ ਤੇ ਪੰਜਾਬੀ ਵਿਦਿਆ ਪ੍ਰੇਮ ਸਹਿਤ ਪੜ੍ਹ ਰਹੇ ਸਨ। ਇਕ ਦਿਨ ਗੁਰੂ ਜੀ ਨੇ ਸੋਚਿਆ ਕਿ ਸਿੱਖਾਂ ਨੂੰ ਸੰਸਕ੍ਰਿਤ ਵਿਦਿਆ ਵੀ ਜ਼ਰੂਰ ਪੜ੍ਹਣੀ ਚਾਹੀਦੀ ਹੈ। ਇਸ ਕਾਰਜ ਵਾਸਤੇ ਪੰਡਿਤ ਰਘੂਨਾਥ ਨੂੰ ਨਿਯੁਕਤ ਕੀਤਾ ਗਿਆ। ਕੁਝ ਅਰਸਾ ਵਿਦਿਆਰਥੀ ਉਨ੍ਹਾਂ ਕੋਲ ਪੜ੍ਹਦੇ ਰਹੇ। ਇਕ ਦਿਨ ਪੰਡਿਤ ਜੀ ਨੇ ਸਹਿਜ ਸੁਭਾਅ ਹੀ ਪੁੱਛ ਲਿਆ ਕਿ ਤੁਹਾਡਾ ਜਾਤ-ਗੋਤ ਕੀ ਹੈ ? ਇਹ ਬਹੁਤੇ ਕਿਰਤੀ ਸ਼੍ਰੇਣੀ ਨਾਲ ਸੰਬੰਧਤ ਸਨ। ਵਿਦਿਆਰਥੀਆਂ ਤੋਂ ਇਹ ਸੁਣਕੇ ਪੰਡਿਤ ਸੋਚੀਂ ਪੈ ਗਿਆ ਕਿ ਇਹ ਤਾਂ ਸਾਰੇ ਸ਼ੂਦਰ ਜਾਤੀ ਨਾਲ ਸੰਬੰਧਤ ਹਨ। ਉਸਦੇ ਅਹੰ ਨੂੰ ਚੋਟ ਪਹੁੰਚੀ ਕਿ ਪੰਡਿਤ ਹੋ ਕੇ ਉਹ ਸ਼ੂਦਰਾਂ ਨੂੰ ਪੜ੍ਹਾ ਰਿਹਾ ਹੈ। ਇਨ੍ਹਾਂ ਨੂੰ ਤਾਂ ਧਰਮ ਸ਼ਾਸਤਰ ਸੰਸਕ੍ਰਿਤ ਪੜ੍ਹਣ ਦੀ ਆਗਿਆ ਨਹੀਂ ਦਿੰਦਾ।

ਪੰਡਿਤ ਰਘੂਨਾਥ ਨੇ ਉਨ੍ਹਾਂ ਵਿਦਿਆਰਥੀਆਂ ਨੂੰ ਪੜ੍ਹਾਉਣ ਤੋਂ ਇਨਕਾਰ ਕਰ ਦਿੱਤਾ। ਗੁਰੂ ਸਾਹਿਬ ਨੂੰ ਇਹ ਗੱਲ ਸੁਣਕੇ ਬੜੀ ਹੈਰਾਨੀ ਹੋਈ ਤੇ ਉਹ ਪੰਡਿਤ ਨੂੰ ਕਹਿਣ ਲੱਗੇ, "ਪੰਡਿਤ ਜੀ, ਜਿਨ੍ਹਾਂ ਨੂੰ ਤੁਸੀਂ ਸ਼ੂਦਰ ਕਹਿੰਦੇ ਹੋ, ਇਨ੍ਹਾਂ ਸਿੱਖਾਂ ਦੇ ਚਰਣਾਂ ਵਿਚ ਬੈਠ ਕੇ ਬ੍ਰਾਹਮਣ ਵੇਦ, ਸ਼ਾਸਤਰ ਆਦਿ 14 ਤਰ੍ਹਾਂ ਦੀ ਵਿਦਿਆ ਪੜ੍ਹਨਗੇ। ਇਹ ਸਿੱਖ, ਬ੍ਰਾਹਮਣਾਂ ਦੇ ਵਿਦਿਆ ਗੁਰੂ ਹੋਣਗੇ। ਗਿਆਨੀ ਗਿਆਨ ਸਿੰਘ ਲਿਖਦੇ ਹਨ:

ਬੋਲੇ ਗੁਰ ਸੁਨਿ ਦ੍ਵਜ ਕੀ ਬਾਨੀ। ਹੇ ਦ੍ਵਜ ਮੂਢ ਅਭਿਮਾਨੀ।
ਜੋ ਬਿਦਿਆ ਪੜਿ ਤੂੰ ਗਰਬੈਂ ਹੈਂ, ਮਮ ਸਿੱਖਨ ਕੋ ਸ਼ੂਦਰ ਕੈ ਹੈਂ।
ਇਨ ਹੀ ਮੇਰੇ ਸਿੱਖਨ ਤੈ ਲਖ। ਬਿਦਯਾ ਬੇਦ ਪਢੈਂਗੇ ਦ੍ਵਜ ਦਖ।
ਨਿਗ ਮਾਗਮ ਲੌਂ ਚੌਦਯ ਬਿਦਯਾ। ਮੈਂ ਨਿਜ ਪੰਥੈ ਦਈ ਪ੍ਰਸਿੱਧਯਾ।
ਜਿਨ ਕੋ ਤੂੰ ਸ਼ੂਦਰ ਬਤਰੈ ਹੈਂ। ਬਿਦਯਾ ਗੁਰੁ ਦਿਜਨ ਇਹ ਥੈਂ ਹੈਂ।
(ਪੰਥ ਪ੍ਰਕਾਸ਼ ਪੰਨਾ 2787, ਸੰਪਾਦਕ ਸਿੰਘ ਸਾਹਿਬ ਗਿਆਨੀ ਕ੍ਰਿਪਾਲ ਸਿੰਘ)

ਇਕ ਸਵੇਰ ਆਸਾ ਦੇ ਕੀਰਤਨ ਤੋਂ ਬਾਅਦ ਦਸ਼ਮੇਸ਼ ਪਿਤਾ ਜੀ ਨੇ ਵਿਦਿਆ ਦੀ ਮਹਾਨਤਾ ਦੀ ਵਿਆਖਿਆ ਕਰਦੇ ਹੋਏ ਸਾਰਿਆਂ ਨੂੰ ਵਿਦਿਆ ਪ੍ਰਾਪਤ ਕਰਨ ਦਾ ਉਪਦੇਸ਼ ਦਿੱਤਾ। ਸੰਗਤ ਵਿਚੋਂ ਭਾਈ ਕਰਮ ਸਿੰਘ ਜੀ, ਭਾਈ ਰਾਮ ਸਿੰਘ ਜੀ, ਭਾਈ ਗੰਡਾ ਸਿੰਘ ਜੀ, ਭਾਈ ਵੀਰ ਸਿੰਘ ਜੀ ਅਤੇ ਭਾਈ ਸੈਣਾ ਜੀ ਦੀ ਗੁਰੂ ਸਾਹਿਬ ਨੇ ਚੋਣ ਕੀਤੀ। ਇਹ ਸਾਰੇ ਵਿਵੇਕ ਬੁੱਧੀ ਵਾਲੇ ਸਨ ਤੇ ਭਾਸ਼ਾ ਅਤੇ ਗੁਰਬਾਣੀ ਦੇ ਵਿਦਵਾਨ ਸਨ। ਇਨ੍ਹਾਂ ਨੂੰ ਵਿਦਿਆ ਨਾਲ ਅਨੁਰਾਗ ਸੀ ਤੇ ਗ੍ਰੰਥਾਂ ਦੇ ਅਤਿ ਗੂੜ੍ਹ ਵਿਸ਼ਿਆਂ, ਪਦ-ਪਦਾਰਥਾਂ ਨੂੰ ਸਮਝਣ ਦੀ ਸਮਰੱਥਾ ਰੱਖਦੇ ਸਨ। ਨਵਯੁਵਕ, ਸੈਲਾਨੀ ਸੁਭਾਉ, ਉੱਚ ਆਚਰਣ ਦੇ ਮਾਲਕ ਅਤੇ ਸਤਿਗੁਰੂ ਜੀ ਦੇ ਆਗਿਆਕਾਰ ਸਨ।

ਕਲਗੀਧਰ ਪਿਤਾ ਨੇ ਆਪਣੇ ਮੁਖ਼ਾਰਬਿੰਦ ਵਿਚੋਂ ਇਹ ਵਚਨ ਉਚਾਰੇ, "ਤੁਹਾਨੂੰ ਸੰਸਕ੍ਰਿਤ ਪੜ੍ਹਨ ਵਾਸਤੇ ਕਾਸ਼ੀ ਭੇਜ ਰਹੇ ਹਾਂ.........ਉੱਥੇ ਜਾ ਕੇ ਵੇਦਾਂ ਸ਼ਾਸਤ੍ਰਾਂ ਦੀ ਸਾਰੀ ਵਿਦਿਆ ਪ੍ਰਾਪਤ ਕਰੋ.......ਤੁਸੀਂ ਦੇਸ਼ ਦੇ ਧੁਰੰਧਰ ਵਿਦਵਾਨ, ਪ੍ਰਕਾਂਡ ਪੰਡਿਤ ਬਣੋਗੇ। ਅੱਗੇ ਇਸ ਵਿਦਿਆ ਨੂੰ ਪੰਥ ਵਿਚ ਪ੍ਰਚਾਰਨਾ। ਡੋਲਣਾ ਨਹੀਂ, ਸਤਿਗੁਰੂ ਤੁਹਾਡੇ ਅੰਗ-ਸੰਗ ਹਨ।"

ਗੁਰੂ ਜੀ ਦਾ ਆਸ਼ੀਰਵਾਦ ਪ੍ਰਾਪਤ ਕਰਕੇ ਇਹ ਪੰਜੇ ਕਾਸ਼ੀ ਨੂੰ ਤੁਰ ਪਏ। ਕਾਸ਼ੀ ਪਹੁੰਚ ਕੇ ਜਤਨੇ ਬ੍ਰਾਹਮਣ ਦੇ ਬਟ (ਬੋਹੜ) ਹੇਠ ਜਾ ਕੇ ਆਸਣ ਲਾਏ ਅਤੇ ਘਾਹ ਦੀਆਂ ਕੁੱਲੀਆਂ ਬਣਾ ਕੇ ਰਹਿਣ ਲੱਗੇ। ਛੇਤੀ ਹੀ ਪੰਡਿਤ ਸਦਾਨੰਦ ਕੋਲ ਪੜ੍ਹਨ ਦਾ ਪ੍ਰਬੰਧ ਹੋ ਗਿਆ। ਪੰਡਿਤ ਸਦਾਨੰਦ ਜੀ ਕਾਸ਼ੀ ਦੇ ਮੰਨੇ-ਪ੍ਰਮੰਨੇ ਅਧਿਆਪਕ ਸਨ ਤੇ ਸਤੋਗੁਣੀ, ਕੋਮਲ ਤੇ ਨਿਮਰ ਸੁਭਾਅ ਦੇ ਸਨ। ਜਿਸ ਤਰ੍ਹਾਂ ਦੇ ਉਹ ਆਪ ਯੋਗ ਅਧਿਆਪਕ ਸਨ, ਉਸੇ ਤਰ੍ਹਾਂ ਦੇ ਅਨੁਰਾਗੀ ਇਹ ਪੰਜੇ ਵਿਦਿਆਰਥੀ ਸਨ। ਇਹ ਆਪਣਾ ਅਮੋਲਕ ਸਮਾਂ ਵਿਦਿਆ ਅਧਿਐਨ ਵਿਚ ਬਤੀਤ ਕਰਦੇ ਸਨ। ਹਰ ਤਰ੍ਹਾਂ ਦੇ ਸੁੱਖ ਸਵਾਦ ਤੋਂ ਦੂਰ ਰਹਿੰਦੇ। ਇਨ੍ਹਾਂ ਦਾ ਇੱਕੋ ਮਨੋਰਥ ਸੀ ਕਿ ਵੱਧ ਤੋਂ ਵੱਧ ਸਮਾਂ ਵਿਦਿਆ ਗ੍ਰਹਿਣ ਕਰਨ ਵਿਚ ਲਾਇਆ ਜਾਵੇ। ਕਿਹਾ ਜਾਂਦਾ ਹੈ ਕਿ ਕਾਸ਼ੀ ਵਿਚ ਇਹ ਗੱਲ ਪ੍ਰਸਿੱਧ ਹੋ ਗਈ ਕਿ ਪੰਜਾਬੀ ਸੰਤ ਕੋਈ ਚਮਤਕਾਰੀ ਵਿਅਕਤੀ ਹਨ ਕਿਉਂਕਿ ਜੋ ਵਿਦਿਆ ਕਈ ਸਾਲਾਂ ਵਿਚ ਪੜ੍ਹੀ ਜਾ ਸਕਦੀ ਹੈ, ਉਨ੍ਹਾਂ ਨੇ ਥੋੜ੍ਹੇ ਸਮੇਂ ਵਿਚ ਹੀ ਪ੍ਰਾਪਤ ਕਰ ਲਈ ਹੈ। ਇਸ ਦਾ ਮੁੱਖ ਕਾਰਣ ਗੁਰੂ ਸਾਹਿਬ ਦਾ ਆਸ਼ੀਰਵਾਦ, ਵਿਦਿਆ-ਦਾਤਾ ਦੇ ਪੜ੍ਹਾਉਣ ਦਾ ਢੰਗ, ਪੜ੍ਹਨ ਦਾ ਅਣਥੱਕ ਅਭਿਆਸ, ਧਰਮ ਪ੍ਰਚਾਰ ਦੀ ਲਗਨ ਤੇ ਪੰਥ ਵਿਚ ਸੰਸਕ੍ਰਿਤ ਵਿਦਿਆ ਦੇ ਪਰਿਵ੍ਰਿਤ ਕਰਨ ਦਾ ਉਤਸ਼ਾਹ ਹੋਣਾ ਸੀ।

ਇਹ ਪੰਜੇ ਮਹਾਂਪੁਰਖ ਗੁਰੂ ਜੀ ਦੀ ਸਿੱਖਿਆ ਨੂੰ ਹਿਰਦੇ ਵਿਚ ਧਾਰਨ ਕਰਕੇ ਗਰਮੀ-ਸਰਦੀ, ਭੁੱਖ-ਪਿਆਸ ਆਦਿ ਅਨੇਕ ਤਰ੍ਹਾਂ ਦੇ ਕਸ਼ਟ ਸਹਿੰਦੇ ਹੋਏ ਲਗਾਤਾਰ 13 ਸਾਲ ਵਿਦਿਆ ਪ੍ਰਾਪਤ ਕਰਦੇ ਰਹੇ ਤੇ ਵਿਆਕਰਣ, ਉਪਨਿਸ਼ਦ, ਵੇਦਾਂਗ, ਨਯਾਯ, ਵੇਦਾਂਤ, ਇਤਿਹਾਸ, ਮਿਥਿਹਾਸ ਆਦਿ ਸਰਵ ਵਿਦਿਆ ਦੇ ਵਿਦਵਾਨ ਬਣੇ। ਜਿਸ ਥਾਂ 'ਤੇ ਇਨ੍ਹਾਂ ਨੇ ਵਿਦਿਆ ਪ੍ਰਾਪਤ ਕੀਤੀ, ਉਸਨੂੰ 'ਚੇਤਨ ਮੱਠ' ਕਹਿੰਦੇ ਹਨ। ਇਨ੍ਹਾਂ ਪੰਜਾਂ ਨੇ ਬ੍ਰਾਹਮਣੀ ਜੂਲੇ ਨੂੰ ਉਤਾਰਣ ਦਾ ਸਾਹਸ ਕੀਤਾ। ਇਨ੍ਹਾਂ ਪੰਜਾਂ ਨੇ ਹੀ ਨਿਰਮਲ ਪ੍ਰਥਾ ਚਲਾਈ ਤੇ ਸਿੱਖੀ ਵਿਚ ਵਿਦਿਆ ਦਾ ਪ੍ਰਚਾਰ ਕੀਤਾ।

ਗਿਆਨੀ ਗਿਆਨ ਸਿੰਘ ਜੀ ਦਾ ਕਹਿਣਾ ਹੈ ਕਿ ਗੁਰੂ ਜੀ ਨੇ ਖੁਸ਼ ਹੋ ਕੇ ਅਮੀਰੀ, ਵਜੀਰੀ, ਪੀਰੀ, ਫ਼ਕੀਰੀ, ਬੰਦੂਕ, ਤਰਕਸ਼ਗੀਰੀ, ਦਾਨ ਦਹੀਰੀ, ਇਹ ਵਰ ਦੇ ਕੇ ਫ਼ੁਰਮਾਇਆ ਕਿ ਇਹ ਸਭ ਗੁਣ ਖ਼ਾਲਸੇ ਵਿਚ ਵਰਤਣਗੇ ਤੇ ਤੁਹਾਡੇ ਦੁਆਰਾ ਗੁਰੂ ਕਾ ਨਿਰਮਲ ਪੰਥ ਹੋਵੇਗਾ। ਗੁਰੂ ਸਾਹਿਬ ਨੇ ਰਾਜਿਆਂ, ਅਹੰਕਾਰੀਆਂ ਅਤੇ ਪੰਡਿਤਾਂ ਦਾ ਭਰਮ ਤੋੜਣ ਲਈ ਹੀ ਇਹ ਬਚਨ ਕੀਤੇ ਸਨ:

ਇਨਹੀ ਤੇ ਪੰਡਿਤ ਉਪਜਾਊਂ,<br>
ਕਥਾ ਕਰਨ ਕੀ ਰੀਤ ਚਲਾਊਂ।

ਇਨ ਹੀ ਤੇ ਰਾਜੇ ਉਪਜਾਊਂ,
ਰਾਜ ਕਰਨ ਕੀ ਰੀਤ ਚਲਾਊਂ।
ਇਨਹੀ ਕੋ ਸਰਦਾਰ ਬਣਾਊਂ,
ਤਬੈ ਗੋਬਿੰਦ ਸਿੰਘ ਨਾਮ ਕਹਿਲਾਊਂ।

—ਪੰਨਾ 97, ਸਤਿਬੀਰ ਸਿੰਘ, 'ਪੁਰਖ ਭਗਵੰਤ'

ਇਸ ਸਾਰੇ ਵੇਰਵੇ ਤੋਂ ਪਤਾ ਚੱਲਦਾ ਹੈ ਕਿ ਗੁਰੂ ਜੀ ਨੂੰ ਵਿਦਿਆ ਪ੍ਰਾਪਤੀ ਤੇ ਸਾਹਿਤ ਸਿਰਜਣ ਦਾ ਕਿਸ ਹੱਦ ਤੱਕ ਸ਼ੌਕ ਸੀ। ਸਾਹਿਤ ਸਿਰਜਣ ਲਈ ਇਕਾਂਤ, ਸ਼ਾਂਤ ਵਾਤਾਵਰਣ ਦੀ ਜ਼ਰੂਰਤ ਹੁੰਦੀ ਹੈ। ਗੁਰੂ ਜੀ ਨੂੰ ਆਪਣੇ ਜੀਵਨ ਦੌਰਾਨ ਪਾਉਂਟਾ ਸਾਹਿਬ ਵਰਗਾ ਜੋ ਸ਼ਾਂਤ ਮਾਹੌਲ ਪ੍ਰਾਪਤ ਹੋਇਆ, ਉਹ ਹੋਰ ਕਦੇ ਵੀ ਤੇ ਕਿਧਰੇ ਵੀ ਨਾ ਮਿਲਿਆ। ਇਸ ਸ਼ਾਂਤ ਵਾਤਾਵਰਣ ਦਾ ਉਨ੍ਹਾਂ ਨੇ ਭਰਪੂਰ ਲਾਭ ਉਠਾਇਆ। ਜਿੰਨਾ ਵੱਧ ਤੋਂ ਵੱਧ ਉਹ ਆਪ ਇਸ ਸਮੇਂ ਵਿਚ ਸਾਹਿਤ ਰਚ ਸਕਦੇ ਸੀ, ਰਚਿਆ ਤੇ ਬਾਕੀ ਵਿਦਵਾਨਾਂ ਤੋਂ ਵੀ ਸਾਹਿਤ ਦੀ ਸਿਰਜਣਾ ਕਰਵਾਈ। ਇਹ ਗੁਰੂ ਸਾਹਿਬ ਦੀ ਸਾਹਿਤ ਨੂੰ ਅਦੁੱਤੀ ਦੇਣ ਹੈ। ਕਲਗੀਧਰ ਪਿਤਾ ਨੇ ਆਪਣੀ ਜ਼ਿੰਦਗੀ ਦਾ ਇਕ-ਇਕ ਪਲ ਅਮੁੱਲ ਜਾਣਕੇ ਵਡਮੁੱਲੇ ਕੰਮਾਂ ਦੇ ਲੇਖੇ ਲਾਇਆ।

ਸੰਨ 1995 ਵਿਚ ਮੈਨੂੰ ਪਾਉਂਟਾ ਸਾਹਿਬ ਦੇ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਉਸ ਧਰਤੀ 'ਤੇ ਪੈਰ ਰੱਖਦਿਆਂ ਹੀ ਮਨ ਵਿਚੋਂ ਉੱਠਦੀਆਂ ਅਨੇਕ ਭਾਂਤ ਦੀਆਂ ਤਰੰਗਾਂ ਸ਼ਾਂਤ ਹੋ ਜਾਂਦੀਆਂ ਹਨ। ਇਕ ਰਮਣੀਕ ਤੇ ਸ਼ਾਂਤ ਮਾਹੌਲ, ਦੂਸਰਾ ਗੁਰੂ ਸਾਹਿਬ ਦੀ ਪਾਵਣ ਛੋਹ ਪ੍ਰਾਪਤ ਅਸਥਾਨ ਇਕ ਅਲੌਕਿਕ ਦ੍ਰਿਸ਼ ਪੇਸ਼ ਕਰ ਰਿਹਾ ਸੀ। ਸ਼ਾਂਤ ਵਗ ਰਹੀ ਯਮਨਾ ਦੇ ਕਿਨਾਰੇ ਮੈਂ ਇਕੱਲੀ ਬਹੁਤ ਦੇਰ ਬੈਠੀ ਯਮਨਾ ਦੇ ਸ਼ਾਂਤ ਜਲ ਵੱਲ ਵੇਖਦੀ ਰਹੀ ਤੇ ਘੰਟਿਆਂ ਬੱਧੀ ਗੁਰੂ ਸਾਹਿਬ ਦੀ ਪਾਵਨ ਯਾਦ ਮਨ ਨੂੰ ਸਰੂਰ ਨਾਲ ਭਰਦੀ ਰਹੀ। ਆਲੇ-ਦੁਆਲੇ ਪਹਾੜ, ਅਨੇਕ ਭਾਂਤ ਦੇ ਦਰੱਖ਼ਤਾਂ ਉੱਤੇ ਭਾਂਤ-ਭਾਂਤ ਦੇ ਬੈਠੇ ਪੰਛੀ ਜਦੋਂ ਸੁੰਦਰ ਸੁਰੀਲੀਆਂ ਅਵਾਜ਼ਾਂ ਕੱਢਦੇ ਤਾਂ ਮੈਨੂੰ ਇਸ ਤਰ੍ਹਾਂ ਲੱਗਦਾ ਜਿਵੇਂ ਮੈਂ ਕੁਦਰਤ ਦਾ ਮਧੁਰ ਸੰਗੀਤ ਮਾਣ ਰਹੀ ਹੋਵਾਂ। ਆਲੇ-ਦੁਆਲੇ ਅਕਾਸ਼ ਨੂੰ ਛੂਹਦੀਆਂ ਚੋਟੀਆਂ, ਵਿਚਕਾਰ ਵਗ ਰਹੀ ਯਮਨਾ ਤੇ ਯਮਨਾ ਦੇ ਕਿਨਾਰੇ ਬਣਿਆ ਗੁਰਦੁਆਰਾ ਮਨ ਨੂੰ ਧੁਰ ਅੰਦਰ ਤੱਕ ਖਿੱਚਾਂ ਪਾ ਰਿਹਾ ਸੀ ਤੇ ਮੇਰਾ ਧਿਆਨ ਮੱਲੋਮੱਲੀ ਗੁਰੂ ਸਾਹਿਬ ਦੇ ਚਰਣਾਂ ਨਾਲ ਜੁੜ ਗਿਆ ਸੀ।

ਯਮਨਾ ਦੇ ਕਿਨਾਰੇ ਬੈਠਿਆਂ ਗੁਰੂ ਸਾਹਿਬ ਨਾਲ ਜੁੜਿਆ ਇਥੇ ਦਾ ਇਤਿਹਾਸ ਇਕ ਫ਼ਿਲਮ ਦੀ ਰੀਲ ਵਾਂਗ ਮੇਰੀਆਂ ਅੱਖਾਂ ਅੱਗੇ ਘੁੰਮ ਗਿਆ। ਪੀਰ ਬੁੱਧੂ ਸ਼ਾਹ ਜੋ ਖੁੱਲ੍ਹੇ ਖ਼ਿਆਲਾਂ ਦੇ ਸੱਯਦ ਸਨ ਤੇ ਪਠਾਣ ਇਨ੍ਹਾਂ ਦਾ ਬਹੁਤ ਸਤਿਕਾਰ ਕਰਦੇ ਸਨ, ਗੁਰੂ ਜੀ ਦਾ ਪਾਉਂਟਾ ਸਾਹਿਬ ਟਿਕਾਣਾ ਸੁਣ ਕੇ ਕਈ ਵਾਰੀ ਦਰਸ਼ਨਾਂ ਲਈ ਆਏ। ਗੁਰੂ ਘਰ ਵਿਚ ਕਿਸੇ ਫ਼ਿਰਕੇ ਨਾਲ ਉਚੇਚ ਹੁੰਦਾ ਨਾ ਦੇਖ ਇਹ ਗੁਰੂ ਜੀ ਵੱਲ ਹੋਰ ਖਿੱਚੇ ਗਏ। ਜਦੋਂ ਔਰੰਗਜ਼ੇਬ ਨੇ ਰਾਜਪੂਤਾਂ ਤੋਂ ਬਅਦ ਪਠਾਣਾਂ ਨੂੰ ਵੀ ਆਪਣੀ ਫ਼ੌਜ ਵਿਚੋਂ ਕੱਢ ਦਿੱਤਾ

ਤਾਂ ਇਹ ਦੁਖੀ ਹੋਏ ਪੀਰ ਬੁੱਧੂ ਸ਼ਾਹ ਕੋਲ ਪੁੱਜੇ। ਪੀਰ ਬੁੱਧੂ ਸ਼ਾਹ ਦਾ ਧਿਆਨ ਇਕਦਮ ਗੁਰੂ ਜੀ ਵੱਲ ਗਿਆ ਤੇ ਉਸ ਨੇ ਸੋਚਿਆ ਕਿ ਸਿਰਫ਼ ਕਲਗੀਧਰ ਹੀ ਇਸ ਸਮੇਂ ਇਨ੍ਹਾਂ ਪਠਾਣਾਂ ਲਈ ਪਨਾਹ ਬਣ ਸਕਦੇ ਹਨ। ਉਹ ਪੰਜ ਸੌ ਪਠਾਣਾਂ ਨੂੰ ਲੈ ਕੇ ਪਾਉਂਟਾ ਸਾਹਿਬ ਪੁੱਜੇ ਤੇ ਗੁਰੂ ਜੀ ਨੇ 30 ਰੁਪਏ ਪ੍ਰਤੀ ਸਵਾਰ ਤੇ ਇਕ ਸੌ ਰੁਪਿਆ ਪ੍ਰਤੀ ਸਰਦਾਰ ਸਭ ਨੂੰ ਨੌਕਰੀ 'ਤੇ ਰੱਖ ਲਿਆ। ਉਨ੍ਹਾਂ ਪੰਜਾਂ ਸਰਦਾਰਾਂ ਦੇ ਨਾਮ ਕਾਲੇ ਖ਼ਾਨ, ਭੀਖਨ ਖ਼ਾਨ, ਨਜਾਬਤ ਖ਼ਾਨ, ਹਯਾਤ ਖ਼ਾਨ ਅਤੇ ਉਮਰ ਖ਼ਾਨ ਸਿੱਖ ਇਤਿਹਾਸ ਵਿਚ ਦਰਜ ਹਨ। ਮਹਾਂਕੋਸ਼ ਦੇ ਲਿਖਾਰੀ ਅਨੁਸਾਰ ਕੇਵਲ ਕਾਲੇ ਖ਼ਾਨ ਨਮਕ ਹਰਾਮ ਨਹੀਂ ਹੋਇਆ, ਬਾਕੀ ਸਰਦਾਰਾਂ ਸਮੇਤ ਪਠਾਣ ਗੁਰੂ ਸਾਹਿਬ ਨੂੰ ਭੰਗਾਣੀ ਦੇ ਯੁੱਧ ਦੌਰਾਨ ਛੱਡ ਗਏ।

ਬਾਬਾ ਰਾਮ ਰਾਇ ਵਾਲੀ ਘਟਨਾ ਵੀ ਮੈਨੂੰ ਯਾਦ ਆਈ। ਬਾਬਾ ਰਾਮ ਰਾਇ ਚਾਹੇ ਗੁਰੂ ਜੀ ਤੋਂ ਵੱਡੇ ਸਨ ਪਰ ਰਿਸ਼ਤੇ ਵਿਚ ਗੁਰੂ ਸਾਹਿਬ ਉਨ੍ਹਾਂ ਦੇ ਚਾਚਾ ਜੀ ਸਨ। ਉਸ ਦੀ ਗੁਰੂ ਘਰ ਨਾਲ ਵਿਗੜੀ ਹੋਈ ਸੀ। ਉਹ ਮਸੰਦਾਂ ਦੇ ਢਹੇ ਚੜ੍ਹਿਆ ਹੋਇਆ ਸੀ ਪਰ ਬਾਬਾ ਰਾਮ ਰਾਇ ਨੂੰ ਹੁਣ ਸੋਝੀ ਹੋ ਗਈ ਸੀ ਕਿ ਗੁਰੂ ਘਰ ਨਾਲ ਵਿਗਾੜ ਕੇ ਤੁਰਨਾ ਸਮੇਂ ਦੀ ਨੀਤੀ ਨਹੀਂ ਹੈ। ਮਸੰਦ ਜਿਨ੍ਹਾਂ ਦੇ ਸਹਾਰੇ ਰਾਮਰਾਇ ਨੇ ਆਪਣੀ ਗੱਦੀ ਕਾਇਮ ਰੱਖੀ ਹੋਈ ਸੀ, ਉਸਦੀ ਜਾਨ ਦੇ ਵੈਰੀ ਬਣ ਗਏ ਸਨ। ਗੁਰੂ ਜੀ ਨੇ ਬਖ਼ਸ਼ਿਸ਼ ਦੇ ਘਰ ਆ ਕੇ ਪਿਛਲੀਆਂ ਭੁੱਲਾਂ ਬਖ਼ਸ਼ ਦਿੱਤੀਆਂ ਅਤੇ ਦੋਵਾਂ ਵਿਚਕਾਰ 1686 ਈ: ਨੂੰ ਯਮਨਾ ਵਿਚਕਾਰ ਮੁਲਾਕਾਤ ਤਹਿ ਹੋਈ। ਬਾਬਾ ਰਾਮ ਰਾਇ ਜੀ ਡੇਰਾਡੂਨ ਤੋਂ ਚਕ੍ਰਾਤਾ ਤੇ ਫਿਰ ਯਮਨਾ ਕਿਨਾਰੇ ਬੇੜੀ 'ਤੇ ਸਵਾਰ ਹੋ ਕੇ ਆਏ। ਗੁਰੂ ਜੀ ਵੀ ਬੇੜੀ 'ਤੇ ਸਵਾਰ ਹੋ ਕੇ ਅਗਾਂਹ ਵਧੇ। ਜਦ ਯਮਨਾ ਵਿਚਕਾਰ ਬੇੜ੍ਹੀਆਂ ਮਿਲੀਆਂ ਤਾਂ ਦੋਵੇਂ ਇਕੋ ਬੇੜੀ ਵਿਚ ਸਵਾਰ ਹੋ ਗਏ। ਰਾਮ ਰਾਇ ਨੇ ਗੁਰੂ ਸਾਹਿਬ ਅੱਗੇ ਸਿਰ ਝੁਕਾਇਆ ਤੇ ਮਸੰਦਾਂ ਦੇ ਅੱਤਿਆਚਾਰ ਦੱਸੇ ਅਤੇ ਬੇਨਤੀ ਕੀਤੀ ਕਿ ਉਸਦੀ ਮ੍ਰਿਤੂ ਤੋਂ ਬਾਅਦ ਉਸਦੇ ਪਰਿਵਾਰ ਦੀ ਰੱਖਿਆ ਕੀਤੀ ਜਾਵੇ।

ਯਮਨਾ ਕਿਨਾਰੇ ਇਕ ਹੋਰ ਅਸਚਰਜ ਘਟਨਾ ਵਾਪਰੀ ਜੋ ਗੁਰੂ ਨਾਲ ਸਿੱਖ ਦੇ ਪਿਆਰ ਦੀ ਅਮਿੱਟ ਯਾਦ ਬਣ ਗਈ। ਗੁਰੂ ਹਰਿ ਰਾਏ ਜੀ ਦਾ ਹੁਕਮ ਸੀ ਕਿ ਕੋਈ ਵੀ ਸਿੱਖ ਰਾਮ ਰਾਇ ਦੇ ਮੱਥੇ ਨਾ ਲੱਗੇ। ਸਿੱਖਾਂ ਨੇ ਜਦੋਂ ਦੂਰੋਂ ਦੇਖਿਆ ਤਾਂ ਦਰਿਆ ਵੱਲ ਪਿੱਠ ਕਰਕੇ ਖੜੋ ਗਏ। ਇਸ ਤਰ੍ਹਾਂ ਕਰਨ ਨਾਲ ਗੁਰੂ ਗੋਬਿੰਦ ਸਿੰਘ ਜੀ ਦੇ ਸ਼ਖ਼ਸੀ ਸਰੂਪ ਵੱਲ ਭਾਵੇਂ ਪਿੱਠ ਹੋ ਗਈ ਪਰ ਹੁਕਮਾਂ ਨੂੰ ਉਨ੍ਹਾਂ ਨੇ ਪਾਲ ਕੇ ਦਿਖਾ ਦਿੱਤਾ। ਜਦ ਤੀਕਰ ਗੁਰੂ ਗੋਬਿੰਦ ਸਿੰਘ ਜੀ ਨੇ ਉਨ੍ਹਾਂ ਹੁਕਮਾਂ ਨੂੰ ਵਾਪਸ ਨਾ ਲਿਆ, ਤਦ ਤੱਕ ਸਿੱਖ ਪਿੱਠ ਕਰਕੇ ਗੁਰੂ ਦੇ ਹੁਕਮ ਦੀ ਪਾਲਣਾ ਕਰਦੇ ਰਹੇ।

ਸ਼ਹੀਦੀ ਬਿਲਾਸ ਦੇ ਸ਼ਬਦਾਂ ਵਿਚ,

"ਮਹਾਰਾਜ ਸੁਣਕੇ ਹੈਰਾਨ ਹੋਏ। ਅਗਲੇ ਸਾਲ (ਭਾਦੋਂ ਸੁਦੀ ਅਠਵੀਂ, ਐਤਵਾਰ ਸੰਨ 1687) ਜਦ ਰਾਮ ਰਾਇ ਜੀ ਨੂੰ ਮਸੰਦਾਂ ਨੇ ਹੀ ਰਜ਼ਾਈ ਵਿਚ ਘੁੱਟ ਕੇ ਮਾਰ ਦਿੱਤਾ ਤੇ ਫਿਰ ਅੱਗ ਲਗਾ ਦਿੱਤੀ ਤਾਂ ਰਾਮ ਰਾਇ

ਦੀ ਪਤਨੀ ਮਾਤਾ ਪੰਜਾਬ ਕੌਰ ਦੇ ਸੱਦੇ 'ਤੇ ਗੁਰੂ ਜੀ ਅਨਪੂੰ ਭੋਗ (ਸਤਾਰ੍ਹਵੀਂ) ਤੇ ਡੇਰਾਦੂਨ ਪੁੱਜੇ ਤੇ ਮਸੰਦਾਂ ਨੂੰ ਕਰੜੀਆਂ ਸਜ਼ਾਵਾਂ ਦਿੱਤੀਆਂ। ਇਥੋਂ ਇੰਝ ਪ੍ਰਤੀਤ ਹੁੰਦਾ ਹੈ ਕਿ ਰਾਮ ਰਾਇ ਜੀ ਆਪਣਾ ਹਸ਼ਰ ਪ੍ਰਤੱਖ ਦੇਖ ਰਹੇ ਸਨ ਤੇ ਗੁਰੂ ਜੀ ਦੀ ਸਹਾਇਤਾ ਲੈਣ ਆਏ ਸਨ। ਫਿਰ ਜਦ ਰਾਮ ਰਾਇ ਦੇ ਚੇਲੇ ਬਾਵਾ ਗੁਰਬਖਸ਼ ਰਾਇ ਨੇ ਦਸ਼ਮੇਸ਼ ਪਿਤਾ ਦੀ ਸ਼ਾਨ ਵਿਚ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਬੈਠੇ ਹੋਏ ਹੀ ਕੁਝ ਕੋਹਝੇ ਸ਼ਬਦ ਬੋਲੇ ਤਾਂ ਭਾਈ ਮਨੀ ਸਿੰਘ, ਜੋ ਰਾਮ ਰਾਇ ਦੀ ਬਰਸੀ 'ਤੇ 50 ਸਿੱਖਾਂ ਨਾਲ ਪੁੱਜੇ ਹੋਏ ਸਨ, ਨੇ ਆਪੂੰ ਅੱਗੇ ਵਧਕੇ ਉਸਨੂੰ ਤਖ਼ਤਪੋਸ਼ ਤੋਂ ਥੱਲੇ ਚੁੱਕ ਮਾਰਿਆ।"

ਇਹ ਸਾਰਾ ਕੁਝ ਯਾਦ ਕਰਦਿਆਂ ਇਕ ਵਾਰੀ ਫੇਰ ਮੇਰਾ ਧਿਆਨ ਜਮਨਾ ਦੇ ਜਲ ਵੱਲ ਚਲਾ ਗਿਆ ਤੇ ਮੈਂ ਸੋਚਣ ਲੱਗੀ ਕਿ ਕਿੰਨੀ ਪਵਿੱਤਰ ਹੈ ਯਮਨਾ, ਜਿਸਦੇ ਜਲ ਨੂੰ ਕਦੇ ਗੁਰੂ ਸਾਹਿਬ ਦੀ ਛੋਹ ਪ੍ਰਾਪਤ ਹੋਈ ਤੇ ਆਪਣੇ ਆਪ ਕਿਸੇ ਅੰਦਰੂਨੀ ਪ੍ਰੇਰਣਾ ਸਦਕਾ ਮੈਂ ਆਪਣੇ ਬੁੱਕ ਵਿਚ ਜਲ ਭਰਿਆ ਤੇ ਸਿਰ ਅਤੇ ਅੱਖਾਂ ਉੱਤੇ ਛਿੱਟੇ ਮਾਰੇ। ਫਿਰ ਮੈਂ ਪੰਜ ਇਸ਼ਨਾਨਾ ਕੀਤਾ। ਯਮਨਾ ਦੇ ਕਿਨਾਰੇ ਬੈਠਿਆਂ ਹੀ ਮੈਂ ਮੂਲ ਮੰਤਰ ਤੇ ਚੌਪਈ ਸਾਹਿਬ ਦਾ ਪਾਠ ਕੀਤਾ। ਗੁਰੂ ਜੀ ਨੂੰ ਯਾਦ ਕਰਦਿਆਂ ਮੇਰੇ ਨੇਤਰਾਂ ਵਿਚ ਜਲ ਭਰ ਆਇਆ ਤੇ ਕੁਝ ਹੰਝੂ ਯਮਨਾ ਦੇ ਜਲ ਵਿਚ ਜਾ ਡਿੱਗੇ ਤੇ ਹਮੇਸ਼ਾ ਲਈ ਉਸ ਪਵਿੱਤਰ ਜਲ ਦਾ ਹਿੱਸਾ ਬਣ ਗਏ। ਮੈਨੂੰ ਉਹ ਪਲ ਬੜੇ ਹੀ ਅਨਮੋਲ ਲੱਗੇ ਜੋ ਗੁਰੂ ਜੀ ਦੀ ਯਾਦ ਵਿਚ ਮੈਂ ਬਿਤਾਏ। ਇਨ੍ਹਾਂ ਅੱਖਾਂ ਨੇ ਅੱਥਰੂ ਬੜੀ ਵਾਰੀ ਵਹਾਏ, ਕਦੇ ਹਮੇਸ਼ਾ ਲਈ ਵਿਛੜ ਗਏ ਅਤਿ ਨਜ਼ਦੀਕੀਆਂ ਦੇ ਤੁਰ ਜਾਣ ਮੌਕੇ ਤੇ ਕਦੇ ਬਾਅਦ ਵਿਚ ਉਨ੍ਹਾਂ ਨੂੰ ਯਾਦ ਕਰਕੇ ਪਰ 'ਉਨ੍ਹਾਂ' ਅਤੇ 'ਇਨ੍ਹਾਂ' ਵਹਾਏ ਹੰਝੂਆਂ ਵਿਚ ਜ਼ਮੀਨ ਅਸਮਾਨ ਦਾ ਅੰਤਰ ਸੀ। ਇਹ ਹੰਝੂ ਜਿਨ੍ਹਾਂ ਨਾਲ ਮੇਰੀ ਰੂਹ ਧੋਤੀ ਗਈ ਤੇ ਜੋ ਪਵਿੱਤਰ ਜਲ ਵਿਚ ਇਕਮਿੱਕ ਹੋ ਗਏ। ਉੱਥੇ ਬੈਠਿਆਂ ਹੀ ਮੇਰੀ ਸੋਚ ਵਿੱਚ ਸਿਰਜਣਸ਼ੀਲਤਾ ਜਾਗੀ। ਮੇਰੀ ਸੋਚ ਵਿਚ ਇਹ ਗੱਲ ਵੀ ਉੱਭਰੀ ਕਿ ਮੈਂ ਵੀ ਕਲਗੀਧਰ ਪਿਤਾ ਜੀ ਦੀ ਤਰ੍ਹਾਂ ਸਾਹਿਤ ਸਿਰਜਣਾ ਕਰਾਂਗੀ। ਇਹ ਵਿਚਾਰ ਆਉਂਦਿਆਂ ਹੀ ਮੈਂ ਇਕ ਦਮ ਉੱਠੀ ਤੇ ਗੁਰਦੁਆਰਾ ਸਾਹਿਬ ਦੇ ਅੰਦਰ ਚਲੇ ਗਈ ਤੇ ਪਾਵਨ ਪਵਿੱਤਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਸੀਸ ਝੁਕਾਇਆ ਤੇ ਅਰਦਾਸ ਕੀਤੀ, "ਹੇ ਸੱਚੇ ਪਿਤਾ ਵਾਹਿਗੁਰੂ ਜੀਓ, ਮੈਨੂੰ ਰੌਸ਼ਨ ਦਿਮਾਗ ਦਿਓ, ਸੋਝੀ ਪ੍ਰਦਾਨ ਕਰੋ, ਆਪਣਾ ਮਿਹਰ ਭਰਿਆ ਹੱਥ ਮੇਰੇ ਸਿਰ ਉੱਤੇ ਰੱਖੋ ਤਾਂ ਜੋ ਮੈਂ ਸਮਾਜ ਕਲਿਆਣ ਲਈ ਨੈਤਿਕ ਕਦਰਾਂ ਕੀਮਤਾਂ ਤੇ ਆਦਰਸ਼ਵਾਦੀ ਪੁਸਤਕਾਂ ਲਿਖ ਸਕਾਂ ਜਿਨ੍ਹਾਂ ਨੂੰ ਪੜ੍ਹ ਕੇ ਲੋਕਾਂ ਨੂੰ ਕੋਈ ਸੇਧ ਪ੍ਰਾਪਤ ਹੋ ਸਕੇ। ਸਾਹਿਤ ਦਾ ਵਿਸ਼ੇਸ਼ ਗੁਣ 'ਸਤਯੰ, ਸ਼ਿਵੰ, ਸੁੰਦਰੰ' ਮੇਰੀਆਂ ਲਿਖਤਾਂ ਵਿਚ ਹੋਵੇ। ਮੇਰੇ ਦੁਆਰਾ ਲਿਖੇ ਵਿਚਾਰ ਪ੍ਰੇਰਨਾਸ਼ੀਲ, ਉਤਸ਼ਾਹ-ਦਾਇਕ, ਮੰਗਲਮਈ ਤੇ ਕਲਿਆਣਕਾਰੀ ਹੋਣ ਤਾਂ ਜੋ ਉਹ ਲੋਕਾਂ ਦੀਆਂ ਹਨੇਰੀਆਂ ਰਾਤਾਂ ਨੂੰ ਰੌਸ਼ਨ ਕਰ ਸਕਣ, ਉਨ੍ਹਾਂ ਦੀਆਂ ਉੱਜਲੀਆਂ ਪ੍ਰਭਾਤਾਂ ਵਿਚ ਮਹਿਕ

ਫੈਲਾ ਸਕਣ, ਉਨ੍ਹਾਂ ਦੇ ਦਿਲ ਵਿਚ ਆਸ਼ਾ ਅਭਿਲਾਸ਼ਾ ਦੀ ਜੋਤ ਜਗਾ ਸਕਣ ਤੇ ਹਿਰਦੇ-ਵਣ ਵਿਚ ਨਵੇਂ ਪੁਸ਼ਪ ਖਿੜਾ ਸਕਣ।"

ਮੇਰੇ ਦੁਆਰਾ ਕੀਤੀ ਅਰਦਾਸ ਸੁਣੀ ਗਈ ਕਿਉਂਕਿ ਸੱਚੇ ਦਿਲੋਂ ਕੀਤੀ ਗਈ ਅਰਦਾਸ ਕਦੇ ਅਜਾਈਂ ਨਹੀਂ ਜਾਂਦੀ। ਅਰਦਾਸ ਕਬੂਲ ਹੀ ਉਦੋਂ ਹੁੰਦੀ ਹੈ ਜਦੋਂ ਅਸੀਂ ਧੁਰ ਆਪਣੇ ਅੰਦਰ ਵੜ ਕੇ ਬਾਹਰਲੀ ਦੁਨੀਆਂ ਨਾਲੋਂ ਬਿਲਕੁਲ ਆਪਣੇ ਆਪ ਨੂੰ ਅਲੱਗ ਕਰਕੇ ਉਸ 'ਵਿਰਾਟ ਹਸਤੀ' ਨਾਲ ਇੱਕਮਿੱਕ ਹੋ ਜਾਂਦੇ ਹਾਂ, ਜਦੋਂ ਅਸੀਂ ਪੂਰਨ ਰੂਪ ਵਿਚ ਆਪਣੇ ਆਪ ਨੂੰ ਪ੍ਰਭੂ ਅੱਗੇ ਸਮਰਪਿਤ ਕਰਕੇ ਅਰਦਾਸ ਕਰਦੇ ਹਾਂ। ਫਿਰ ਤਾਂ ਠਾਠਾਂ ਮਾਰਦੇ ਅੱਟਕ ਦਰਿਆ ਨੂੰ ਵੀ ਮਹਾਰਾਜਾ ਰਣਜੀਤ ਸਿੰਘ ਨੂੰ ਪਾਰ ਲੰਘਾਉਣ ਲਈ ਰਸਤਾ ਦੇਣਾ ਪੈਂਦਾ ਹੈ, ਭਾਈ ਬਿਧੀ ਚੰਦ ਨੂੰ ਬਚਾਉਣ ਲਈ ਤਪਦੀ ਭੱਠੀ ਨੂੰ ਠੰਢਾ ਕਰਨਾ ਪੈਂਦਾ ਹੈ ਤੇ ਦਰੋਪਦੀ ਦੀ ਲਾਜ ਰੱਖਣੀ ਪੈਂਦੀ ਹੈ।

ਪਿਆਰ, ਸ਼ਰਧਾ ਤੇ ਦ੍ਰਿੜ੍ਹ ਵਿਸ਼ਵਾਸ ਨਾਲ ਕੀਤੀ ਗਈ ਅਰਦਾਸ ਕਦੇ ਬਿਰਥੀ ਨਹੀਂ ਜਾਂਦੀ। ਹਜ਼ਰਤ ਯਸੂ ਮਸੀਹ ਕਹਿੰਦੇ ਹਨ:

> "ਮੈਂ ਠੀਕ ਆਖਦਾ ਹਾਂ ਜੇ ਇਸ ਪਹਾੜ ਨੂੰ ਆਖੋ ਕਿ ਏਥੋਂ ਹਟ ਜਾਵੇ ਤੇ ਸਮੁੰਦਰ ਵਿਚ ਜਾ ਡਿੱਗੇ ਅਤੇ ਆਪਣੇ ਦਿਲ ਵਿਚ ਸ਼ੱਕ ਨਾ ਕਰੇ ਸਗੋਂ ਯਕੀਨ ਰੱਖੇ ਕਿ ਜੋ ਉਸਨੇ ਆਖਿਆ ਹੈ, ਹੋ ਕੇ ਰਹਿਣਾ ਹੈ, ਤਾਂ ਜੋ ਉਹ ਆਖਦਾ ਹੈ ਉਸੇ ਤਰ੍ਹਾਂ ਹੋ ਕੇ ਰਹੇਗਾ। ਇਸ ਵਾਸਤੇ ਮੈਂ ਤੁਹਾਨੂੰ ਆਖਦਾ ਹਾਂ ਕਿ ਜੋ ਚੀਜ਼ਾਂ ਅਰਦਾਸ ਵੇਲੇ ਮੰਗੋ, ਯਕੀਨ ਜਾਣੋ ਉਹ ਤੁਹਾਨੂੰ ਮਿਲ ਰਹੀਆਂ ਹਨ ਤਾਂ ਹੀ ਉਹ ਚੀਜ਼ਾਂ ਤੁਹਾਨੂੰ ਮਿਲ ਕੇ ਰਹਿਣਗੀਆਂ।"

ਉਸ ਸਮੇਂ ਮੈਂ ਵੀ ਆਪਣੇ ਧੁਰ ਅੰਦਰੋਂ ਅਰਦਾਸ ਕੀਤੀ, ਜੋ ਪਰਮ-ਸ਼ਕਤੀ ਨੇ ਬੜੀ ਨੇੜਿਓਂ ਹੋ ਕੇ ਸੁਣੀ ਤੇ ਮੈਂ ਬਹੁਤ ਜਲਦੀ 'ਜਿਂਨੀ ਚਾਖਿਆ ਪ੍ਰੇਮ ਰਸੁ' ਪੁਸਤਕ ਲਿਖਣ ਵਿਚ ਸਫ਼ਲ ਹੋ ਗਈ। ਇਸ ਪੁਸਤਕ ਦਾ ਵਿਸ਼ਾ ਪੂਰੇ ਬ੍ਰਹਿਮੰਡ ਨੂੰ ਪ੍ਰੇਮ ਕਰਨ ਨਾਲ ਸੰਬੰਧਤ ਹੈ। ਫਿਰ ਮੈਂ ਭ੍ਰਿਸ਼ਟਾਚਾਰ ਨਾਲ ਸੰਬੰਧਤ ਨਾਵਲ, ਹਨੇਰੇ 'ਚ ਚਾਂਦੀ ਲੀਕ, ਸਮਾਜਿਕ ਰਿਸ਼ਤਿਆਂ ਵਿਚ ਪੈ ਰਹੀਆਂ ਤ੍ਰੇੜਾਂ ਨਾਲ ਸੰਬੰਧਤ ਨਾਵਲ 'ਮੈਂ ਇੰਝ ਨਹੀਂ ਕਰਾਂਗਾ', ਇਨਸਾਨ ਨੂੰ ਜ਼ਿੰਦਗੀ ਵਿਚ ਵੱਡੀ ਤੋਂ ਵੱਡੀ ਔਕੜ ਵੇਲੇ ਵੀ ਹੌਂਸਲਾ ਨਹੀਂ ਹਾਰਨਾ ਚਾਹੀਦਾ, ਨਾਲ ਸੰਬੰਧਤ ਨਾਵਲ, 'ਬੁੱਢੀ ਤੇ ਅਕਾਸ਼' ਅਤੇ ਵਾਤਾਵਰਣ ਦੇ ਵਿਸ਼ੇ ਨਾਲ ਸੰਬੰਧਤ ਨਾਵਲ, '.......ਤੇ ਪਰਲੋ ਆ ਜਾਵੇਗੀ', ਸਾਧੂ ਸੰਤਾਂ ਨਾਲ ਸੰਬੰਧਤ ਨਾਵਲ '.......ਤੇ ਗੰਗਾ ਵਗਦੀ ਰਹੀ' ਲਿਖੇ। ਆਪਣੇ ਪਿਤਾ ਜੀ ਦੀਆਂ ਯਾਦਾਂ ਨਾਲ ਸੰਬੰਧਤ ਜੀਵਨੀ, 'ਯਾਦਾਂ ਦੇ ਨਕਸ਼' ਤੇ ਸੰਤ ਬਲਬੀਰ ਸਿੰਘ ਜੀ ਸੀਚੇਵਾਲ ਦੀ ਜੀਵਨੀ, 'ਕਰਮਯੋਗੀ ਸੰਤ ਬਲਬੀਰ ਸਿੰਘ ਜੀ ਸੀਚੇਵਾਲ' ਆਦਿ ਪੁਸਤਕਾਂ ਲਿਖੀਆਂ। ਇਨ੍ਹਾਂ ਸਭ ਮੌਲਿਕ ਪੁਸਤਕਾਂ ਲਿਖਣ ਤੇ ਛਪਵਾਉਣ ਤੋਂ ਪਹਿਲਾਂ ਮੈਂ ਪੀ. ਐਚ. ਡੀ. ਦੇ ਥੀਸਿਸ 'ਤੇ ਅਧਾਰਿਤ ਪੁਸਤਕ 'ਦਲੀਪ ਕੌਰ ਟਿਵਾਣਾ ਦੇ ਨਾਵਲਾਂ ਦਾ ਸਭਿਆਚਾਰਕ ਅਧਿਐਨ'

ਛਪਵਾਈ। ਇਨ੍ਹਾਂ ਪੁਸਤਕਾਂ ਨੂੰ ਪੜ੍ਹ ਕੇ ਪਾਠਕ ਨੂੰ ਬਹੁਤ ਕੁਝ ਸਿੱਖਣ ਨੂੰ ਮਿਲਦਾ ਹੈ।

ਮੈਨੂੰ ਇੰਝ ਲੱਗਦਾ ਹੈ ਕਿ ਪਾਉਂਟਾ ਸਾਹਿਬ ਯਮਨਾ ਦੇ ਕੰਢੇ ਜੋ ਫੁਰਨਾ ਫੁਰਿਆ ਤੇ ਉਸ ਫੁਰਨੇ ਨੂੰ ਅਮਲੀ ਰੂਪ ਦੇਣ ਲਈ ਜਿਹੜੀ ਅਰਦਾਸ ਕੀਤੀ, ਉਸ ਦਾ ਸਿੱਟਾ ਇਨ੍ਹਾਂ ਪੁਸਤਕਾਂ ਦੇ ਰੂਪ ਵਿਚ ਨਿਕਲਿਆ। ਮੈਂ ਆਪਣੇ ਆਪ ਨੂੰ ਬੜੀ ਭਾਗਾਂ ਵਾਲੀ ਸਮਝਦੀ ਹਾਂ ਕਿ ਜਿਸ ਅਸਥਾਨ ਉੱਤੇ ਗੁਰੂ ਸਾਹਿਬ ਨੇ ਆਪ ਸਾਹਿਤ ਦੀ ਸਿਰਜਣਾ ਕੀਤੀ ਤੇ ਕਵੀਆਂ ਤੇ ਵਿਦਵਾਨਾਂ ਤੋਂ ਉੱਚ-ਦਰਜੇ ਦਾ ਸਾਹਿਤ ਲਿਖਵਾਇਆ, ਉਸੇ ਪਵਿੱਤਰ ਅਸਥਾਨ ਤੋਂ ਮੈਨੂੰ ਸਾਹਿਤ ਲਿਖਣ ਦੀ ਪ੍ਰੇਰਣਾ ਪ੍ਰਾਪਤ ਹੋਈ। ਇਹ ਮੈਂ ਆਪਣੇ ਆਪ 'ਤੇ ਦਸ਼ਮੇਸ਼ ਪਿਤਾ ਜੀ ਦੀ ਬਖ਼ਸ਼ਿਸ਼ ਸਮਝਦੀ ਹਾਂ ਤੇ ਉਨ੍ਹਾਂ ਦਾ ਕੋਟਿ-ਕੋਟਿ ਧੰਨਵਾਦ ਕਰਦੀ ਹਾਂ। ਮੈਨੂੰ ਇਹ ਪੂਰਨ ਵਿਸ਼ਵਾਸ ਹੈ ਕਿ ਜਦੋਂ ਤੱਕ ਮੇਰੀ ਹੋਂਦ ਰਹੇਗੀ, ਮੇਰੀ ਸਿਰਜਣਸ਼ੀਲਤਾ ਜਾਰੀ ਰਹੇਗੀ।

-0-

ਅਧਿਆਇ ਪੰਜਵਾਂ

# ਰਣਜੀਤ ਨਗਾਰਾ-ਚੜ੍ਹਦੀ ਕਲਾ ਦਾ ਪ੍ਰਤੀਕ

ਧੰਨ ਦਸ਼ਮੇਸ਼ ਪਿਤਾ! ਧੰਨ ਦਸ਼ਮੇਸ਼ ਪਿਤਾ!!
ਜਿਨ੍ਹਾਂ ਰਣਜੀਤ ਨਗਾਰਾ ਬਣਾਇਆ,
ਇਸ ਨਗਾਰੇ ਦੀ ਧੁਨੀ ਸੁਣ,
ਸਿੱਖ ਚੜ੍ਹਦੀ ਕਲਾ ਵਿਚ ਆ ਜਾਂਦੇ।
ਰਣ ਵਿਚ ਫ਼ਤਹਿ ਗਜਾ ਜਾਂਦੇ,
ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ ਬੁਲਾ ਜਾਂਦੇ।

ਦਸ਼ਮੇਸ਼ ਪਿਤਾ ਐਸੇ ਪੁਰਖ ਭਗਵੰਤ ਸਨ ਜਿਨ੍ਹਾਂ ਦਾ ਪੂਰੀ ਦੁਨੀਆਂ ਵਿਚ ਕੋਈ ਸਾਨੀ ਨਹੀਂ। ਕਠਿਨ ਤੋਂ ਕਠਿਨ ਪਰਿਸਥਿਤੀਆਂ ਵਿਚ ਵਿਚਰਦਿਆਂ ਵੀ ਆਪ ਦੇ ਹੌਂਸਲੇ ਸਦਾ ਬੁਲੰਦ ਰਹਿੰਦੇ। ਇਹ ਕੇਵਲ ਦਸ਼ਮੇਸ਼ ਪਿਤਾ ਦੇ ਹਿੱਸੇ ਹੀ ਆਇਆ ਸੀ ਕਿ ਉਹ ਘੋਰ ਨਿਰਾਸ਼ਾ ਵਿਚ ਵੀ ਆਸ ਦੀ ਕਿਰਨ ਜਗਾ ਦਿੰਦੇ ਸਨ। ਗੁਰੂ ਤੇਗ ਬਹਾਦਰ ਜੀ ਨੇ ਧਰਮ ਦੀ ਰੱਖਿਆ ਲਈ ਤੇ ਦਸਵੇਂ ਪਾਤਸ਼ਾਹ ਨੇ ਉਸੇ ਲੀਹ 'ਤੇ ਚੱਲਦਿਆਂ ਹੋਇਆਂ ਇਕ ਐਸਾ ਪ੍ਰਬੰਧ ਕਰ ਦਿੱਤਾ ਕਿ ਜੇ ਕਿਧਰੇ ਵੀ ਜ਼ੁਲਮ ਹੋਵੇ ਤਾਂ ਸੰਤ-ਭਗਤ ਵੀ ਜਾਨਾਂ ਤਲੀ 'ਤੇ ਰੱਖ ਕੇ ਜੂਝ ਪੈਣ। ਗੁਰੂ ਗੋਬਿੰਦ ਸਿੰਘ ਜੀ ਇਸ ਪ੍ਰਕਾਰ ਦੇ ਸੂਰਮੇ ਸਨ ਜਿਨ੍ਹਾਂ ਨੇ ਪੁੱਤਰ ਹੋ ਕੇ ਪਿਤਾ ਨੂੰ ਅਤੇ ਪਿਤਾ ਹੋ ਕੇ ਪੁੱਤਰਾਂ ਨੂੰ ਧਰਮ ਤੋਂ ਕੁਰਬਾਨ ਕੀਤਾ। ਸ੍ਰੀ ਗੁਰੂ ਨਾਨਕ ਸਾਹਿਬ ਤੋਂ ਲੈ ਕੇ ਸ੍ਰੀ ਗੁਰੂ ਤੇਗ ਬਹਾਦਰ ਜੀ ਤੱਕ ਸਾਰੇ ਗੁਰੂ ਸਾਹਿਬਾਨ ਇਸ ਪ੍ਰਕਾਰ ਦਾ ਵਾਤਾਵਰਣ ਸਿਰਜਣ ਵਿੱਚ ਜੁੱਟੇ ਰਹੇ ਜੋ ਲੋਕਾਂ ਨੂੰ ਢਾਹੂ ਰੁਚੀਆਂ ਤੋਂ ਕੱਢ ਕੇ ਚੜ੍ਹਦੀ ਕਲਾ ਵਿਚ ਲਿਜਾ ਸਕੇ। ਇਸ ਬਹੁਮੁੱਲੇ ਵਿਰਸੇ ਦੇ ਕੋਲ ਹੋਣ ਕਰਕੇ ਕਲਗੀਧਰ ਪਿਤਾ ਹਮੇਸ਼ਾ ਚੜ੍ਹਦੀ ਕਲਾ ਵਿਚ ਰਹਿੰਦੇ ਤੇ ਵੱਡੇ ਤੋਂ ਵੱਡੇ ਸਾਮਰਾਜ ਨਾਲ ਟੱਕਰ ਲੈਣ ਲਈ ਤਿਆਰ ਰਹਿੰਦੇ।

ਪਹਾੜੀ ਰਾਜੇ ਗੁਰੂ ਗੋਬਿੰਦ ਸਿੰਘ ਜੀ ਦੀ ਹੋਂਦ ਨੂੰ ਆਪਣੇ ਲਈ ਖ਼ਤਰਾ ਸਮਝਦੇ ਤੇ ਉਨ੍ਹਾਂ ਦੀ ਵਿਰੋਧਤਾ ਕਰਦੇ ਰਹਿੰਦੇ। ਉਹ ਆਏ ਦਿਨ ਕੋਈ ਨਾ ਕੋਈ ਝਗੜਾ ਗੁਰੂ ਜੀ ਨਾਲ ਸਹੇੜੀ ਰੱਖਦੇ। ਰਿਆਸਤ ਬਿਲਾਸਪੁਰ ਦਾ ਰਾਜਾ ਭੀਮ ਚੰਦ ਦਸ਼ਮੇਸ਼ ਪਿਤਾ ਦਾ ਵੈਰੀ ਬਣ ਬੈਠਾ ਸੀ। ਉਹ ਆਗੂ ਬਣਕੇ ਬਾਕੀ ਦੇ ਰਾਜਿਆਂ ਨੂੰ ਵੀ ਗੁਰੂ ਜੀ ਵਿਰੁੱਧ ਚੁੱਕਦਾ ਰਹਿੰਦਾ ਸੀ। ਭੀਮ ਚੰਦ ਕੋਲ ਨੈਣਾਂ ਦੇਵੀ, ਤਿਊਨੀ, ਬਾਂਦਲਾ, ਜਿਜਆਰ, ਰਤਨਪੁਰ ਤੇ ਬਹਾਦਰਪੁਰ ਦੀਆਂ ਧਾਰਾਂ ਸਨ। ਬਾਰਾਂ ਠਾਕੁਰ ਵੀ ਭੀਮ ਚੰਦ ਨਾਲ ਰਲੇ

ਹੋਏ ਸਨ। ਭੀਮ ਚੰਦ ਦੇ ਲੜਕੇ ਅਜਮੇਰ ਚੰਦ ਦਾ ਰਿਸ਼ਤਾ ਫ਼ਤਹ ਸ਼ਾਹ ਟੀੜ੍ਹੀ ਗੜ੍ਹਵਾਲ ਦੀ ਪੁੱਤਰੀ ਨਾਲ ਜਦੋਂ ਹੋਇਆ ਤਾਂ ਉਸਨੇ ਗੁਰੂ ਜੀ ਨਾਲ ਪਹਿਲੀ ਸਿੱਧੀ ਟੱਕਰ ਭੰਗਾਣੀ ਦੇ ਮੈਦਾਨ ਵਿਚ ਲਈ। ਪਹਾੜੀ ਰਾਜੇ ਗੁਰੂ ਜੀ ਨੂੰ 'ਧਰਮ ਨਾਸ਼ਕ' ਕਹਿ ਕੇ ਭੰਡਦੇ ਤੇ ਇਹ ਕਹਿ ਕੇ ਵਿਰੋਧਤਾ ਕਰਦੇ ਕਿ ਇਸ ਗੁਰੂ ਨੇ ਗੁਰੂ ਨਾਨਕ ਦੇ ਰਾਹ ਤੋਂ ਵੱਖਰਾ ਰਾਹ ਚੁਣ ਲਿਆ ਹੈ। ਉਹ ਇਹ ਗੱਲ ਭੁੱਲਦੇ ਸਨ ਕਿ ਗੁਰੂ ਗੋਬਿੰਦ ਸਿੰਘ ਜੀ ਕੋਲ 206 ਸਾਲ ਦਾ ਪਿਉ ਦਾਦੇ ਦਾ ਵਡਮੁੱਲਾ ਖ਼ਜ਼ਾਨਾ ਸੀ। ਜਿਸ ਮਹੱਲ ਵਿਚ ਗੁਰੂ ਜੀ ਬੈਠੇ ਸਨ, ਉਸ ਦੀਆਂ ਨੀਂਹਾਂ, ਕੰਧਾਂ ਅਤੇ ਛੱਤ ਦੀ ਉਸਾਰੀ ਨੌਂ ਗੁਰੂ ਸਾਹਿਬਾਨ ਕਰ ਗਏ ਸਨ। ਗੁਰੂ ਗੋਬਿੰਦ ਸਿੰਘ ਜੀ ਨੇ ਕਿਲ੍ਹਾ ਜ਼ਰੂਰ ਬਣਾਇਆ ਪਰ ਨਿਰੋਲ ਜ਼ੁਲਮਾਂ ਤੋਂ ਬਚਣ ਤੇ ਬਚਾਉਣ ਲਈ। ਮੈਂ ਜਾਦੂਨਾਥ ਸਰਕਾਰ ਦੇ ਇਸ ਵਿਚਾਰ ਨਾਲ ਸਹਿਮਤ ਨਹੀਂ ਹਾਂ ਜਦੋਂ ਉਹ ਲਿਖਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਕੇਵਲ ਨੀਂਹਾਂ ਉਹੀ ਵਰਤੀਆਂ ਪ੍ਰੰਤੂ ਢਾਂਚਾ ਆਪਣੀ ਮਰਜ਼ੀ ਦਾ ਖੜ੍ਹਾ ਕਰ ਦਿੱਤਾ। ਦਸ਼ਮੇਸ਼ ਪਿਤਾ ਜੀ ਅੰਦਰ ਪਹਿਲੀ ਪਾਤਸ਼ਾਹੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜੋਤਿ ਹੀ ਜਗ ਰਹੀ ਸੀ ਜਿਸਨੂੰ ਕੁਝ ਲੋਕ ਸਮਝਣ ਤੋਂ ਅਸਮਰੱਥ ਸਨ ਪਰ ਜਿਨ੍ਹਾਂ ਨੂੰ ਜਰਾ ਕੁ ਵੀ ਸਿੱਖ ਇਤਿਹਾਸ ਦਾ ਗਿਆਨ ਹੈ, ਉਹ ਤਾਂ ਇਹੀ ਆਖਦਾ ਹੈ:

ਹਮੂ ਗੁਰੂ ਗੋਬਿੰਦ ਸਿੰਘ, ਹਮੂ ਨਾਨਕ ਅਸਤ।
ਹਮੂ ਰਤਨ ਜੌਹਰ, ਹਮੂ ਮਾਣਕ ਅਸਤ।
—ਪੰਨਾ 55, 'ਪੁਰਖ ਭਗਵੰਤ', ਸਤਿਬੀਰ ਸਿੰਘ

ਕਲਗੀਧਰ ਪਿਤਾ ਦਾ ਆਪਣਾ ਵੀ ਫ਼ਰਮਾਨ ਹੈ ਕਿ ਮੂੜ੍ਹ ਲੋਕ ਹੀ ਮੈਨੂੰ ਤੇ ਗੁਰੂ ਨਾਨਕ ਨੂੰ ਵੱਖ ਕਰਕੇ ਦੇਖਦੇ ਹਨ:

ਭਿੰਨ ਭਿੰਨ ਸਭਹੂ ਕਰ ਜਾਨਾ।
ਏਕ ਜੋਤ ਕਿਨਹੂ ਨਾ ਪਹਿਚਾਨਾ।
ਜਿਨ ਜਾਨਾ ਤਿਨ ਹੀ ਸਿਧ ਪਾਈ।
ਬਿਨ ਸਮਝੇ ਸਿਧਿ ਹਾਥ ਨ ਆਈ।੧੦।
—ਪੰਨਾ 55, 'ਪੁਰਖ ਭਗਵੰਤ', ਸਤਿਬੀਰ ਸਿੰਘ

ਇਹ ਕੋਈ ਅਚੰਭੇ ਵਾਲੀ ਗੱਲ ਨਹੀਂ ਕਿ ਪਹਾੜੀ ਰਾਜੇ ਗੁਰੂ ਜੀ ਨਾਲ ਵੈਰ ਰੱਖਦੇ ਤੇ ਘ੍ਰਿਣਾ ਕਰਦੇ। ਗੁਰੂ ਸਾਹਿਬ ਉਸ ਧਰਮ ਦੀ ਪ੍ਰਤੀਨਿਧਤਾ ਕਰਦੇ ਸਨ ਜੋ ਜਨਤਾ ਵਿਚ ਭਰਾਤਰੀ, ਮੈਤਰੀ ਅਤੇ ਸਮਦ੍ਰਿਸ਼ਟੀ ਦੇ ਖ਼ਿਆਲ ਭਰ ਰਿਹਾ ਸੀ। ਪਹਾੜੀ ਰਾਜਿਆਂ ਦੀ ਰਾਜਨੀਤਿਕ ਵਿਸ਼ੇਸ਼ਤਾ, ਸਮਾਜਿਕ ਉੱਚਤਾ ਅਤੇ ਕੌਮੀ ਹੈਂਕੜ ਨੇ ਉਨ੍ਹਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਤੋਂ ਦੂਰ ਰੱਖਿਆ। ਪਹਾੜੀ ਰਾਜੇ ਦਿੱਲੀ ਦੇ ਹੁਕਮ ਵਿਚ ਤੁਰਨ ਲੱਗ ਪਏ ਤੇ

ਗੁਰੂ ਜੀ ਉੱਤੇ ਹਰ ਹਮਲਾ ਕਰਨ ਲਈ ਤਿਆਰ ਹੋ ਰਹੇ ਸਨ।

ਪੰਜਾਬ ਦੇ ਖੁੱਲ੍ਹ ਖ਼ਿਆਲੀਏ ਮੁਸਲਮਾਨ ਜੋ ਗੁਰੂ ਜੀ ਦੀ ਸਹਾਇਤਾ ਕਰ ਰਹੇ ਸਨ ਅਤੇ ਉਨ੍ਹਾਂ ਦੇ ਨਾਲ ਹੋ ਕੇ ਜੂਝਦੇ ਸਨ ਤਾਂ ਕੱਟੜ ਖ਼ਿਆਲੀਆਂ ਨੇ ਗੁਰੂ ਜੀ ਦਾ ਵਿਰੋਧ ਕਰਨ ਦੀ ਸਹੁੰ ਖਾਧੀ ਹੋਈ ਸੀ।

ਗੁਰੂ ਘਰ ਵਲੋਂ ਛੇਕੇ ਗਏ ਸੰਬੰਧੀ ਵੀ ਦਸ਼ਮੇਸ਼ ਪਿਤਾ ਜੀ ਦੀ ਸਖ਼ਤ ਮੁਖਾਲਫ਼ਤ ਕਰਦੇ ਸਨ। ਬਾਬਾ ਧੀਰ ਮਲ ਤੇ ਬਾਬਾ ਰਾਮ ਰਾਇ ਨੇ ਤਾਂ ਵਿਰੋਧ ਨੂੰ ਨਿੱਤ ਦਾ ਕਰਮ ਬਣਾਇਆ ਹੋਇਆ ਸੀ। 1676 ਈ: ਵਿਚ ਔਰੰਗਜ਼ੇਬ ਨੇ ਬਾਬਾ ਧੀਰ ਮਲ ਨੂੰ ਗ੍ਰਿਫ਼ਤਾਰ ਕਰਕੇ ਰਣਥੰਬੋਰ ਭੇਜ ਦਿੱਤਾ ਜਿਥੇ ਇਕ ਸਾਲ ਦੋ ਮਹੀਨੇ ਤੇ ਪੰਜ ਦਿਨ ਨਜ਼ਰਬੰਦ ਰਹਿ ਕੇ ਉਹ ਗੁਜਰ ਗਏ। ਉਨ੍ਹਾਂ ਦੇ ਪੁੱਤਰ ਬਾਬਾ ਰਾਮ ਚੰਦ ਵੀ 1678 ਈ: ਨੂੰ ਨਜ਼ਰਬੰਦੀ ਵਿਚ ਹੀ ਚਲਾਣਾ ਕਰ ਗਏ। ਰਾਮ ਰਾਇ ਜੀ ਡੇਹਰਾਦੂਨ ਚਲੇ ਗਏ ਤੇ ਉਥੇ ਪਹਾੜੀ ਰਾਜਿਆਂ ਵਿਚ ਗੁਰੂ ਜੀ ਵਿਰੁੱਧ ਪ੍ਰਚਾਰ ਕਰਦੇ ਰਹੇ। ਮਸੰਦ ਵੀ ਭੇਟਾ ਠੀਕ ਥਾਂ ਟਿਕਾਣੇ ਨਹੀਂ ਸੀ ਪਹੁੰਚਾਉਂਦੇ। ਮਸੰਦਾਂ ਦੇ ਪ੍ਰਚਾਰ ਦਾ ਮੂਲ ਅਧਾਰ ਇਹ ਸੀ ਕਿ ਗੁਰੂ ਨਾਨਕ ਜੀ ਵਾਲਾ ਰਾਹ ਗੁਰੂ ਗੋਬਿੰਦ ਸਿੰਘ ਜੀ ਨੇ ਛੱਡ ਦਿੱਤਾ ਹੈ।

ਕਲਗੀਧਰ ਪਿਤਾ ਤਾਂ ਗਿੱਦੜਾਂ ਤੋਂ ਸ਼ੇਰ ਬਣਾਉਣ ਆਏ ਸਨ, ਚਿੜੀਆਂ ਤੋਂ ਬਾਜ਼ਾਂ ਨੂੰ ਤੁੜਵਾਉਣ ਆਏ ਸਨ, ਉਨ੍ਹਾਂ ਦੇ ਹੌਂਸਲੇ ਬੁਲੰਦ ਰਹਿੰਦੇ। ਇਸ ਤਰ੍ਹਾਂ ਦਾ ਸਪੁੱਤਰ ਸੰਸਾਰ ਵਿਚ ਦੀਵਾ ਲੈ ਕੇ ਲੱਭਿਆਂ ਵੀ ਨਹੀਂ ਮਿਲੇਗਾ ਜੋ 9 ਸਾਲ ਦੀ ਉਮਰ ਵਿਚ ਕਿਸੇ ਕੌਮ ਦੀ ਰੱਖਿਆ ਲਈ ਆਪਣੇ ਪਿਤਾ ਨੂੰ ਸ਼ਹੀਦੀ ਗਾਨਾਂ ਬੰਨ੍ਹਣ ਲਈ ਆਖਦਾ ਹੋਵੇ। ਪਿਤਾ ਦੀ ਸ਼ਹੀਦੀ ਉਪਰੰਤ ਤਖ਼ਤ 'ਤੇ ਬੈਠਦਿਆਂ ਹੀ ਐਸੇ ਹੁਕਮਨਾਮੇ ਭੇਜੇ ਜਿਸ ਨਾਲ ਕੌਮ ਵਿਚ ਨਵੀਂ ਰੂਹ ਫੂਕੀ ਗਈ। ਆਪ ਜੀ ਨੇ ਆਨੰਦਪੁਰ ਸਾਹਿਬ ਵਿਚ ਮਸ਼ਕ ਲਈ ਜੰਗਾਂ ਕਰਵਾਉਣੀਆਂ ਸ਼ੁਰੂ ਕਰ ਦਿੱਤੀਆਂ। ਹੋਰ ਦਲੇਰੀ ਲਈ ਮੁਕਾਬਲੇ ਵੀ ਕਰਵਾਉਣ ਲੱਗ ਪਏ। ਆਤਮ ਨਿਰਭਰਤਾ ਭਰਨ ਲਈ ਆਨੰਦਪੁਰ ਸ਼ਸਤਰ ਬਣਾਉਣ ਦੇ ਕਾਰਖ਼ਾਨੇ ਵੀ ਬਣਾ ਦਿੱਤੇ। ਕਿਲ੍ਹਿਆਂ ਦੀ ਉਸਾਰੀ ਆਰੰਭ ਹੋ ਗਈ। ਚਮੜੇ ਦਾ ਕਾਰਖ਼ਾਨਾ ਵੀ ਲਗਾਇਆ ਗਿਆ। ਫ਼ੁਰਤੀਲੇ ਤੇ ਚੰਗੀ ਨਸਲ ਦੇ ਘੋੜੇ ਖ਼ਰੀਦਣ ਲਈ ਕਾਬਲ ਵੱਲ ਖ਼ਾਸ ਸਿੱਖ ਭੇਜੇ ਗਏ। ਇਕ ਹੁਕਮਨਾਮੇ ਵਿਚ ਮਸੰਦਾਂ ਨੂੰ ਸ਼ਸਤਰ ਤੇ ਅਸਤਰ ਭੇਟ ਲੈ ਕੇ ਪੁੱਜਣ ਦੀ ਵੀ ਆਗਿਆ ਕੀਤੀ ਗਈ।

ਮਸੰਦਾਂ ਨੂੰ ਨਵੀਆਂ ਹਦਾਇਤਾਂ ਮਿਲੀਆਂ ਤਾਂ ਉਨ੍ਹਾਂ ਵਿਚੋਂ ਬਹੁਤਿਆਂ ਨੇ ਅਮਲ ਤਾਂ ਨਾ ਕੀਤਾ ਸਗੋਂ ਆਨੰਦਪੁਰ ਵੱਲ ਐਸੇ ਲੋਕ ਭੇਜਣੇ ਸ਼ੁਰੂ ਕਰ ਦਿੱਤੇ ਜੋ ਗੁਰੂ ਸਾਹਿਬ ਨੂੰ ਇਸ ਪਾਸਿਓਂ ਵਰਜਣ। ਮਸੰਦਾਂ ਦੇ ਸਿੱਖੇ ਸਿਖਾਏ ਉਹ ਆਨੰਦਪੁਰ ਆ ਤਾਂ ਗਏ ਪਰ ਉਨ੍ਹਾਂ ਦਾ ਇਹ ਹੌਂਸਲਾ ਨਾ ਪਿਆ ਕਿ ਉਹ ਸਿੱਧਾ ਗੁਰੂ ਜੀ ਨੂੰ ਕੁਝ ਕਹਿ ਸਕਣ। ਉਨ੍ਹਾਂ ਨੇ ਗੁਰੂ ਜੀ ਤੱਕ ਇਹ ਗੱਲ ਪਹੁੰਚਾਉਣ ਦੀ ਯੁਗਤੀ ਲੱਭ ਲਈ। ਉਹ ਮਾਤਾ ਜੀ ਕੋਲ ਗਏ ਤੇ ਕਿਹਾ, "ਮਾਤਾ ਜੀ, ਹੁਣ ਤਖ਼ਤ 'ਤੇ ਜਹਾਂਗੀਰ ਨਹੀਂ, ਔਰੰਗਜ਼ੇਬ ਹੈ। ਜਹਾਂਗੀਰ ਨੇ ਦਿਖਾਵੇ ਲਈ ਫਿਰ ਵੀ ਨਿਆਂ ਦਾ ਢੰਡੋਰਾ ਪਿੱਟਿਆ ਹੋਇਆ ਸੀ ਪਰ ਔਰੰਗਜ਼ੇਬ ਕਿਸੇ ਦੀ ਪ੍ਰਵਾਹ ਨਹੀਂ ਕਰਦਾ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ

ਨਾਲ ਗੱਲ ਮੁੱਕੀ ਨਹੀਂ। ਉਸਨੇ ਧੀਰ ਮੱਲ ਤੱਕ ਨੂੰ ਪਕੜ ਕੇ ਦਿੱਲੀ ਮੰਗਵਾ ਲਿਆ ਹੈ। ਰਾਮ ਰਾਇ ਬਾਦਸ਼ਾਹ ਦੇ ਹੱਥਾਂ 'ਤੇ ਚੜ੍ਹਿਆ ਹੋਇਆ ਹੈ। ਭਲਾ ਚੁੱਪ ਕਰਕੇ ਦਿਨ ਕੱਟਣ ਵਿਚ ਹੀ ਹੈ।"

ਜਦੋਂ ਮਾਤਾ ਜੀ ਨੇ ਇਹ ਸਾਰੀਆਂ ਗੱਲਾਂ ਗੁਰੂ ਜੀ ਤੱਕ ਪਹੁੰਚਾਈਆਂ ਤਾਂ ਉਨ੍ਹਾਂ ਫ਼ੁਰਮਾਇਆ:

> "ਮਾਂ, ਇਨ੍ਹਾਂ ਮਸੰਦਾਂ ਦੀ ਆਤਮਾ ਪੂਜਾ-ਧਾਨ ਖਾ ਕੇ ਮਲੀਨ ਹੋ ਗਈ ਹੈ। ਇਹ ਆਲਸੀ ਤੇ ਵਿਹਲੜ ਹੋ ਗਏ ਹਨ। ਔਰੰਗਜ਼ੇਬ ਚਾਹੁੰਦਾ ਹੈ, ਲੋਕ ਅਧੀਨਗੀ ਭਾਵ ਵਿਚ ਵਿਚਰਨ, ਸਿਰ ਨਿਵਾ ਕੇ ਟੁਰਨ। ਮੈਂ ਅਜਿਹੇ ਸਿੱਖ ਪੈਦਾ ਕਰਾਂਗਾ ਜੋ ਸਦਾ ਸਿਰ ਉੱਚਾ ਕਰਕੇ ਤੁਰਨਗੇ। ਉਹ ਘੋੜਿਆਂ 'ਤੇ ਚੜ੍ਹਨ ਦੀ ਮਨਾਹੀ ਕਰ ਰਿਹਾ ਹੈ, ਮੈਂ ਸ਼ਾਹ ਸਵਾਰ ਬਣਾਵਾਂਗਾ। ਉਹ ਮੰਦਰਾਂ ਤੱਕ ਸੰਖ ਵਜਾਉਣ ਤੋਂ ਰੋਕ ਰਿਹਾ ਹੈ, ਮੈਂ ਰਣਜੀਤ ਨਗਾਰੇ ਵਜਾਵਾਂਗਾ।"

ਦਸ਼ਮੇਸ਼ ਪਿਤਾ ਗ਼ੁਲਾਮੀ ਦਾ ਜੀਵਨ ਨਹੀਂ ਸੀ ਜਿਉਣਾ ਚਾਹੁੰਦੇ। ਉਹ ਜ਼ੁਲਮਾਂ ਅੱਗੇ ਝੁਕੇ ਨਹੀਂ ਸਗੋਂ ਉਨ੍ਹਾਂ ਡੱਟ ਕੇ ਜ਼ੁਲਮ ਦਾ ਮੁਕਾਬਲਾ ਕੀਤਾ। ਜੇ ਉਹ ਚਾਹੁੰਦੇ ਤਾਂ ਪਹਾੜੀ ਰਾਜਿਆਂ ਨਾਲ ਮਿਲ ਕੇ ਬੜੇ ਅਰਾਮ ਨਾਲ ਸ਼ਾਹੀ ਠਾਠ-ਬਾਠ ਵਾਲੀ ਜ਼ਿੰਦਗੀ ਜੀਅ ਸਕਦੇ ਸਨ ਪਰ ਉਨ੍ਹਾਂ ਨੇ ਸਰਬੰਸ ਦਾਨ ਕਰਨਾ ਸੀ, ਗਿੱਦੜਾਂ ਤੋਂ ਸ਼ੇਰ ਬਣਾਉਣੇ ਸਨ, ਸੰਸਾਰ ਪ੍ਰਸਿੱਧ ਅਨੋਖੀਆਂ ਜੰਗਾਂ ਲੜਨੀਆਂ ਸਨ, ਆਪਣਾ ਨੀਲਾ ਘੋੜਾ, ਕਲਗੀ, ਚੋਲਾ ਤੇ ਸਿੰਘਾਸਨ ਗੁਆ ਕੇ ਜਾਮਾ ਲੀਰੋ-ਲੀਰ ਕਰਵਾ ਕੇ ਮਾਛੀਵਾੜੇ ਦੇ ਜੰਗਲ ਵਿਚ ਟਿੰਡ ਦਾ ਸਿਰਹਾਣਾ ਲੈ ਕੇ ਅਕਾਲ ਪੁਰਖ ਦਾ ਸ਼ੁਕਰਾਨਾ ਕਰਨਾ ਸੀ। ਉਹ ਜ਼ੁਲਮ ਅੱਗੇ ਕਿਵੇਂ ਝੁਕ ਸਕਦੇ ਸਨ? ਉਹ ਸ਼ੇਰ ਦਿਲ ਸਨ ਤੇ ਸਾਮਰਾਜ ਨਾਲ ਟੱਕਰ ਲੈਣ ਦਾ ਦ੍ਰਿੜ੍ਹ ਇਰਾਦਾ ਬਣਾ ਚੁੱਕੇ ਸਨ। ਇਸੇ ਲਈ ਤਾਂ ਉਨ੍ਹਾਂ ਨੇ ਘੋਰ ਵਿਰੋਧੀ ਪਰਸਥਿਤੀਆਂ ਹੋਣ ਦੇ ਬਾਵਜੂਦ ਆਪਣੀ ਮਾਂ ਨੂੰ ਕਿਹਾ ਸੀ, "ਮੈਂ ਰਣਜੀਤ ਨਗਾਰੇ ਬਣਾਵਾਂਗਾ ਤੇ ਵਜਾਵਾਂਗਾ।"

ਕਲਗੀਧਰ ਨੇ ਜੋ ਕਿਹਾ, ਉਹ ਕਰ ਵਿਖਾਇਆ। ਉਨ੍ਹਾਂ ਨੇ ਨੌਂ ਨੇਜ਼ੇ ਭਰ ਉੱਚਾ ਸਿੰਘਾਸਨ ਤਿਆਰ ਕਰਵਾਇਆ ਅਤੇ ਨਗਾਰਾ ਬਣਵਾਇਆ ਜਿਸਦਾ ਨਾਮ ਵਿਜੈ ਪਾਉਣ ਵਾਲਾ ਰਣਜੀਤ ਨਗਾਰਾ ਰੱਖਿਆ। ਜਦੋਂ ਵੀ ਗੁਰੂ ਸਾਹਿਬ ਦਰਬਾਰ ਲਗਾਉਣ ਲਈ ਮਹੱਲਾਂ ਤੋਂ ਬਾਹਰ ਨਿਕਲਦੇ, ਇਹ ਨਗਾਰਾ ਵਜਾਇਆ ਜਾਂਦਾ ਤੇ ਜਦੋਂ ਦਰਬਾਰ ਲਗਾ ਕੇ ਵਾਪਸ ਜਾਂਦੇ ਤਾਂ ਵੀ ਇਹ ਨਗਾਰਾ ਵੱਜਦਾ। ਇਹ ਨਗਾਰਾ ਚੜ੍ਹਦੀ ਕਲਾ ਦਾ ਪ੍ਰਤੀਕ ਸੀ। ਝੂਲਤੇ ਨਿਸ਼ਾਨ ਸਾਹਿਬ ਤੇ ਨਗਾਰਾ ਸੁਤੰਤਰ ਰਾਜ ਦੇ ਹੀ ਚਿੰਨ੍ਹ ਗਿਣੇ ਜਾਂਦੇ ਸਨ। ਮੈਗਰੇਗਰ ਨੇ ਸਿਰਫ਼ ਨਗਾਰਾ ਵੱਜਣ ਦੀ ਗੱਲ ਸੁਣਕੇ ਹੀ ਲਿਖਿਆ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਇਕ ਰਾਜ ਬਣਾ ਲਿਆ ਹੈ। ਪਹਾੜੀ ਰਾਜੇ ਤਾਂ ਪਹਿਲਾਂ ਹੀ ਗੁਰੂ ਜੀ ਨਾਲ ਈਰਖਾ ਕਰਦੇ ਸਨ, ਹੁਣ ਉਹ ਸੜ-ਬਲ ਉੱਠੇ ਤੇ ਇਹ ਸੁਣ ਕੇ ਔਰੰਗਜ਼ੇਬ

ਵੀ ਬਹੁਤ ਦੁਖੀ ਹੋਇਆ। ਜੇ ਔਰੰਗਜ਼ੇਬ ਆਪਣੇ ਬੇਟੇ ਮੁਅੱਜ਼ਮ ਪਿੱਛੋਂ ਬਹਾਦਰ ਸ਼ਾਹ ਦੇ ਨਗਾਰੇ ਵਜਾਉਣ 'ਤੇ ਰੋਸ ਕਰ ਸਕਦਾ ਸੀ ਤਾਂ ਉਸ ਦਾ ਰਣਜੀਤ ਨਗਾਰੇ ਬਾਰੇ ਸੁਣ ਕੇ ਗੁਰੂ ਜੀ ਉੱਤੇ ਗਿਲਾ-ਸ਼ਿਕਵਾ ਕਰਨਾ ਕੋਈ ਅਚੰਭੇ ਵਾਲੀ ਗੱਲ ਨਹੀਂ ਸੀ।

ਕਾਬਲ ਤੋਂ ਜਦ ਇਕ ਸੂਹੀਏ ਨੇ ਔਰੰਗਜ਼ੇਬ ਨੂੰ ਇਹ ਲਿਖਿਆ ਕਿ ਮੁਅੱਜ਼ਮ ਨੇ ਕਾਬਲ ਦੀ ਨਵਾਬੀ ਸੰਭਾਲਣ ਵੇਲੇ ਚਾਰ ਨਗਾਰੇ ਵਜਾਏ ਤਾਂ ਔਰੰਗਜ਼ੇਬ ਨੇ ਮੋੜਵਾਂ ਪੱਤਰ ਆਪਣੇ ਪੁੱਤਰ ਨੂੰ ਲਿਖ ਘੱਲਿਆ, "ਤੈਨੂੰ ਦਰਬਾਰ ਵਿਚ ਦਾਖ਼ਲ ਹੁੰਦਿਆਂ ਸਿਰਫ਼ ਚਾਰ ਢੋਲ ਹੀ ਵਜਾਉਣੇ ਚਾਹੀਦੇ ਸਨ। ਜਿਸ ਵੇਲੇ ਅੱਲਾ ਤਾਅਲਾ ਤੈਨੂੰ ਤਖ਼ਤ ਨਸੀਬ ਕਰੇਗਾ, ਬੇਸ਼ੱਕ ਰੱਜ ਕੇ ਨਗਾਰੇ ਵਜਵਾ ਲਈਂ, ਅਜੇ ਤੈਨੂੰ ਢੋਲ ਵਜਾਉਣੇ ਹੀ ਜਚਦੇ ਹਨ।"

ਵਾਸਤਵ ਵਿਚ ਔਰੰਗਜ਼ੇਬ ਲੋਕਾਂ ਵਿਚ ਅਧੀਨਗੀ ਦਾ ਭਾਵ ਭਰਨ ਲਈ ਇਸ ਤਰ੍ਹਾਂ ਦੇ ਕਈ ਫ਼ੁਰਮਾਨ ਜਾਰੀ ਕਰ ਰਿਹਾ ਸੀ ਜਿਵੇਂ ਕਿ ਉਸਨੇ ਪਾਲਕੀ 'ਤੇ ਚੜ੍ਹਣ, ਇਰਾਕੀ ਜਾਂ ਅਰਬੀ ਘੋੜੇ ਦੀ ਸਵਾਰੀ ਕਰਨ, ਮੋਤੀਆ ਦੀ ਮਾਲਾ ਪਹਿਨਣ, ਨਗਾਰਾ ਜਾਂ ਧੌਂਸਾ ਵਜਾਉਣ ਤੇ ਆਪਣੇ ਨਾਮ ਨਾਲ ਪਾਤਸ਼ਾਹ ਲਗਾਉਣ ਦੀ ਹੁਕਮਨ ਮਨਾਹੀ ਕਰ ਦਿੱਤੀ ਸੀ। ਕਲਗੀ ਜਿਗ੍ਹਾ ਤੇ ਸ਼ਾਹੀ ਲਿਬਾਸ ਉਤਸ਼ਾਹ ਤੇ ਚੜ੍ਹਦੀ ਕਲ ਦਾ ਚਿੰਨ੍ਹ ਹੈ। ਦਸ਼ਮੇਸ਼ ਪਿਤਾ ਨੇ ਔਰੰਗਜ਼ੇਬ ਦੀ ਅਧੀਨਗੀ ਨੂੰ ਸਵੀਕਾਰ ਨਾ ਕਰਦਿਆਂ ਜਿਸ ਵੀ ਚੀਜ਼ ਦੀ ਉਸਨੇ ਮਨਾਹੀ ਕੀਤੀ, ਉਹ ਸਾਰਾ ਕੁਝ ਕੀਤਾ। ਇਸ ਤੋਂ ਸਪੱਸ਼ਟ ਪਤਾ ਲੱਗਦਾ ਹੈ ਕਿ ਉਹ ਜ਼ੁਲਮ ਅੱਗੇ ਝੁਕਣਾ ਨਹੀਂ ਸੀ ਚਾਹੁੰਦੇ ਸਗੋਂ ਅੱਤਿਆਚਾਰ ਖ਼ਿਲਾਫ਼ ਤਲਵਾਰ ਉਠਾਉਣ ਦਾ ਆਪਣੇ ਮਨ ਨਾਲ ਪੱਕਾ ਫ਼ੈਸਲਾ ਕਰ ਚੁੱਕੇ ਸਨ।

ਔਰੰਗਜ਼ੇਬ ਨੇ ਮੇਲਿਆਂ 'ਤੇ ਪਾਬੰਦੀ ਲਗਾ ਦਿੱਤੀ ਸੀ। ਮਦਰੱਸੇ ਬੰਦ ਕਰਵਾ ਦਿੱਤੇ ਸਨ। ਹਿੰਦੂ ਮੁਨਸ਼ੀ ਤੱਕ ਹਟਾ ਦਿੱਤੇ ਸਨ। ਜੋ ਵੀ ਨਵਾਂ ਮੁਸਲਮਾਨ ਬਣਦਾ ਸੀ, ਉਸਦਾ ਜਲੂਸ ਹਾਥੀ 'ਤੇ ਕੱਢਿਆ ਜਾਂਦਾ ਸੀ, ਜਜ਼ੀਆ ਫਿਰ ਲਾਗੂ ਕਰ ਦਿੱਤਾ ਸੀ। ਘੋੜੇ 'ਤੇ ਚੜ੍ਹਣ ਦੀ ਮਨਾਹੀ ਸੀ। ਗੁਰੂ ਜੀ ਨੇ ਦੀਵਾਲੀ, ਵਿਸਾਖੀ ਮੇਲੇ ਜ਼ਰੂਰੀ ਕਰਾਰ ਦੇ ਦਿੱਤੇ ਸਨ। ਘੋੜ ਸਵਾਰੀ ਖੁੱਲ੍ਹੇ-ਆਮ ਹੁੰਦੀ ਸੀ। ਰਣਜੀਤ ਨਗਾਰਾ ਸਿੱਖਾਂ ਵਿਚ ਨਿੱਤ ਨਵਾਂ ਉਤਸ਼ਾਹ ਭਰਦਾ ਸੀ।

ਰਣਜੀਤ ਨਗਾਰੇ ਦੀ ਗੂੰਜ ਨਾਲ ਜਿੱਥੇ ਸਿੱਖਾਂ ਵਿਚ ਉਤਸ਼ਾਹ ਪੈਦਾ ਹੁੰਦਾ, ਉੱਥੇ ਵੈਰੀਆਂ ਨੂੰ ਸੂਲਾਂ ਪੈਂਦੀਆਂ। ਇਕ ਦਰਬਾਰੀ ਕਵੀ ਮੰਗਲ ਨੇ ਇਕ ਸਵੱਈਏ ਵਿਚ ਸਾਰਾ ਚਿੱਤਰ ਇਸ ਤਰ੍ਹਾਂ ਉਲੀਕਿਆ ਹੈ:

ਅਨੰਦ ਕਾ ਵਾਜਾ ਨਿਤ ਵੱਜਦਾ ਅਨੰਦਪੁਰ,
ਸੁਣ ਸੁਣ ਸੁੱਧ ਭੁੱਲਦੀ ਏ ਨਰ ਨਾਹੁ ਦੀ।
ਭੌਂ ਪਿਆ ਬਿਭੀਖਣੇ ਨੂੰ, ਲੰਕਾ ਗੜ੍ਹ ਵਸਣੇ ਦਾ,
ਫੇਰ ਅਸਵਾਰੀ ਆਂਵਦੀ ਏ ਮਹਾਂ ਬਾਹੁ ਦੀ।
ਬਲ ਛੱਡ ਬਲ ਜਾਇ ਛਪਿਆ ਪਾਤਾਲ ਵਿਚ,

ਫਤਹ ਦੀ ਨਿਸ਼ਾਨੀ ਲੈਂਦੇ ਦੁਆਰ ਦਰਗਾਹ ਦੀ।
ਸਵਣੇ ਨ ਦੇਂਦੀ ਦੁੱਖ ਦੁੱਜਨਾਂ ਨੂੰ ਰਾਤ ਦਿਣ,
ਨੌਬਤ ਗੋਬਿੰਦ ਸਿੰਘ ਗੁਰੂ ਪਾਤਸ਼ਾਹ ਦੀ।
—ਪੰਨਾ 76, ਸਤਿਬੀਰ ਸਿੰਘ, 'ਪੁਰਖ ਭਗਵੰਤ'

ਗੁਰ ਬਿਲਾਸ ਪਾਤਸ਼ਾਹੀ ਦਸਵੀਂ ਨੇ ਰਣਜੀਤ ਨਗਾਰਾ ਬਣਨ 'ਤੇ ਜੋ ਪੀੜ ਪਹਾੜੀ ਰਾਜਿਆਂ ਨੂੰ ਹੋਈ ਅਤੇ ਜੋ ਭੈਅ ਮਸੰਦਾਂ ਵਿਚ ਛਾਇਆ, ਉਸਦਾ ਜ਼ਿਕਰ ਬੜੇ ਵਿਸਥਾਰ ਨਾਲ ਕੀਤਾ ਹੈ। ਉਸਦਾ ਕਹਿਣਾ ਹੈ ਕਿ ਕਹਿਲੂਰ ਦਾ ਰਾਜਾ ਅਨੰਦਪੁਰ ਨੇੜੇ ਇਕ ਰਾਤ ਵਿਸ਼ਰਾਮ ਕਰ ਰਿਹਾ ਸੀ। ਇਧਰ ਗੁਰੂ ਸਾਹਿਬ ਦਾ ਹੁਕਮ ਸੀ ਕਿ ਨਗਾਰਾ ਰੋਜ਼ ਸਵੇਰੇ ਵੱਜੇ। ਕਿਸੇ ਨੇ ਗੁਰੂ ਸਾਹਿਬ ਦੀ ਦਾਦੀ ਮਾਤਾ ਨਾਨਕੀ ਜੀ ਨੂੰ ਜਾ ਕੇ ਕਹਿ ਦਿੱਤਾ ਕਿ ਰਾਜੇ ਦੇ ਇਥੇ ਟਿਕਿਆਂ ਜੇ ਨਗਾਰਾ ਨਾ ਵਜਾਇਆ ਜਾਵੇ ਤਾਂ ਚੰਗਾ ਹੈ। ਮਾਤਾ ਜੀ ਨੇ 'ਚੰਗਾ' ਆਖ ਦਿੱਤਾ। ਜਦੋਂ ਸਵੇਰ ਵੇਲੇ ਨੇਮ ਮੁਤਾਬਕ ਨਗਾਰੇ ਦੀ ਅਵਾਜ਼ ਨਾ ਗੂੰਜੀ ਤਾਂ ਦਸ਼ਮੇਸ਼ ਪਿਤਾ ਜੀ ਨੇ ਨਗਾਰਚੀ ਨੂੰ ਬੁਲਾ ਕੇ ਪੁੱਛਿਆ ਕਿ ਅੱਜ ਨਗਾਰਾ ਕਿਉਂ ਨਹੀਂ ਵਜਾਇਆ ਗਿਆ ਤਾਂ ਉਸਨੇ ਦੱਸਿਆ ਕਿ ਕਹਿਲੂਰ ਦਾ ਰਾਜਾ ਨੇੜੇ ਆ ਕੇ ਠਹਿਰਿਆ ਹੋਇਆ ਹੈ, ਇਸ ਲਈ ਮਸੰਦਾਂ ਦੇ ਕਹਿਣ 'ਤੇ ਮਾਤਾ ਜੀ ਨੇ ਵਰਜ ਦਿੱਤਾ ਹੈ। ਨਗਾਰਚੀ ਤੋਂ ਇਹ ਸੁਣਕੇ ਗੁਰੂ ਜੀ ਬੋਲੇ, "ਮਾਤਾ ਜੀ ਨੂੰ ਕੁਝ ਨਾ ਕਹਿਣਾ ਕਿਉਂਕਿ ਹਰ ਦਾਦੀ ਦੇ ਸੁਭਾਅ ਵਿਚ ਪੋਤਰੇ ਲਈ ਕੁਦਰਤੀ ਚਿੰਤਾ ਹੁੰਦੀ ਹੈ, 'ਮਾਈ ਸੁਭਾਉ ਕੋ ਤ੍ਰਾਸ ਮਨੰਤਰ।' ਪਰ ਇਹ ਜ਼ਰੂਰ ਮਾਤਾ ਜੀ ਤੋਂ ਪੁੱਛਣਾ ਕਿ ਚੁੱਪ ਕਰਕੇ ਕਿੰਨਾ ਕੁ ਸਮਾਂ ਲੰਘਾਇਆ ਜਾ ਸਕਦਾ ਹੈ? ਇਹ ਸਿੰਘਾਸਣ ਜਿਸ ਉੱਤੇ ਮੈਂ ਬੈਠਾ ਹੋਇਆ ਹਾਂ, ਗੁਰੂ ਨਾਨਕ ਦੇਵ ਜੀ ਦਾ ਹੈ ਜੋ ਆਪ ਸੁੱਖਾਂ ਦੇ ਦਾਤੇ ਅਕਾਲ ਦਾ ਰੂਪ ਸਨ:

ਸਿੰਘਾਸਨ ਹੈ ਗੁਰ ਨਾਨਕ ਕੋ
ਜਿਹ ਰੂਪ ਅਕਾਲ ਕੋ ਹੈ ਸੁਖਕਾਰੀ।

ਸੋ ਨਿਰਭੈ ਹੋ ਕੇ ਨਗਾਰਾ ਵਜਾਓ। ਕਿਹਾ ਗਿਆ ਹੈ ਕਿ ਇਸ ਨਗਾਰੇ ਦੀ ਧੁਨੀ ਐਨੀ ਜਬਰਦਸਤ ਸੀ ਕਿ ਜਿਸਨੂੰ ਸੁਣਕੇ ਪਹਾੜੀਏ ਘੁਰਨਿਆਂ ਵਿਚ ਜਾ ਵੜਦੇ ਸਨ। ਇਹ ਨਗਾਰਾ ਸਿੱਖਾਂ ਅੰਦਰ ਬੀਰ ਰਸ ਪੈਦਾ ਕਰਦਾ ਸੀ। ਕਾਇਰਾਂ ਨੂੰ ਸ਼ੇਰ ਬਣਾ ਕੇ ਜੰਗ ਵਿਚ ਲੜਾ ਦੇਣਾ ਅਤੇ ਇਕ ਹਲਵਾਈ ਤੇ ਉਦਾਸੀ ਕੋਲੋਂ ਸਮੇਂ ਦੇ ਜਰਨੈਲ ਮਰਵਾ ਦੇਣੇ, ਇਹ ਬੀਰ ਰਸ ਦੀ ਹੋਂਦ ਦਾ ਪ੍ਰਗਟਾਵਾ ਹੈ।

ਜ਼ਿੰਦਗੀ ਵਿਚ ਉਤਰਾਅ-ਚੜ੍ਹਾਅ ਆਉਂਦੇ ਰਹਿੰਦੇ ਹਨ। ਜ਼ਿੰਦਗੀ ਸਿਰਫ਼ ਫੁੱਲਾਂ ਦੀ ਖ਼ੁਸ਼ਬੂ ਨਹੀਂ, ਇਥੇ ਕੰਡੇ ਤੇ ਤਿੱਖੀਆਂ ਸੂਲਾਂ ਦੀ ਚੁਭਨ ਵੀ ਸਹਿਣ ਕਰਨੀ ਪੈਂਦੀ ਹੈ। ਜਦੋਂ ਕਦੇ ਵੀ ਮੈਂ ਉਦਾਸ ਹੁੰਦੀ ਹਾਂ ਤੇ ਢਹਿੰਦੀਆਂ ਕਲਾਂ ਵੱਲ ਜਾਣ ਲੱਗਦੀ ਹਾਂ ਤਾਂ ਮੈਂ 'ਰਣਜੀਤ ਨਗਾਰੇ' ਨੂੰ ਯਾਦ ਕਰਦੀ ਹਾਂ ਤੇ ਉਸਦੀ ਧੁਨੀ ਸੁਣਨ ਦਾ ਯਤਨ

ਕਰਦੀ ਹਾਂ ਚਾਹੇ ਕਲਪਨਾ ਵਿਚ ਹੀ ਸਹੀ, ਸੋਚਦੀ ਹਾਂ ਕਿ ਕਿਵੇਂ ਗੁਰੂ ਸਾਹਿਬ ਨੇ ਵਿਰੋਧੀ ਪ੍ਰਸਥਿਤੀਆਂ ਹੋਣ ਦੇ ਬਾਵਜੂਦ ਰਣਜੀਤ ਨਗਾਰਾ ਬਣਵਾਇਆ ਤੇ ਆਪਣੇ ਆਪ ਨੂੰ ਤੇ ਸਿੱਖਾਂ ਨੂੰ ਹਮੇਸ਼ਾ ਚੜ੍ਹਦੀ ਕਲਾ ਵਿਚ ਰੱਖਿਆ। ਢਹਿੰਦੀ ਕਲਾ ਨੂੰ ਉਨ੍ਹਾਂ ਨੇ ਕਦੇ ਆਪਣੇ ਜੀਵਨ ਵਿਚ ਨੇੜੇ ਨਹੀਂ ਆਉਣ ਦਿੱਤਾ। ਇਹ ਸਾਰਾ ਕੁਝ ਯਾਦ ਕਰਦਿਆਂ ਹੀ ਮੇਰੀਆਂ ਸੋਚਾਂ ਬੁਲੰਦ ਹੋ ਜਾਂਦੀਆਂ ਹਨ ਤੇ ਜ਼ਿੰਦਗੀ ਪ੍ਰਤੀ ਮੇਰਾ ਨਜ਼ਰੀਆ ਸਾਕਰਾਤਮਕ ਹੋ ਜਾਂਦਾ ਹੈ।

ਇਹ ਸੋਚ ਕੇ ਮੈਨੂੰ ਆਤਮ ਬਲ ਮਿਲਦਾ ਹੈ ਕਿ ਮੈਂ ਉਸ ਗੁਰੂ ਦੀ ਸਿੱਖ ਹਾਂ ਜਿਸਨੇ ਸਾਰੀ ਉਮਰ ਆਪਣੀ ਜਾਨ ਤਲੀ ਉੱਤੇ ਰੱਖ ਕੇ ਦੂਸਰਿਆਂ ਨੂੰ ਚੜ੍ਹਦੀ ਕਲਾ ਵਿਚ ਰਹਿ ਕੇ ਜਿਉਣਾ ਸਿਖਾਇਆ। ਇਥੇ ਮੈਂ ਆਪਣੀ ਜੇਲ੍ਹ ਯਾਤਰਾ ਦਾ ਵਰਣਨ ਕਰਨਾ ਚਾਹਾਂਗੀ ਜੋ ਪੰਜਾਬ ਦੀਆਂ ਜਾਇਜ਼ ਮੰਗਾਂ ਮਨਵਾਉਣ ਖ਼ਾਤਰ ਬਾਕੀ ਪੰਜਾਬ ਹਿਤੈਸ਼ੀਆਂ ਨਾਲ ਕੱਟੀ।

ਗੱਲ ਸੰਨ 1984 ਦੀ ਹੈ ਜਦੋਂ ਸੰਤ ਹਰਚੰਦ ਸਿੰਘ ਲੌਂਗੋਵਾਲ ਵਲੋਂ 'ਧਰਮ ਯੁੱਧ ਮੋਰਚਾ' ਸ਼ੁਰੂ ਕੀਤਾ ਗਿਆ ਸੀ। ਸਰਕਾਰ ਕੋਲੋਂ ਆਪਣੀਆਂ ਜਾਇਜ਼ ਮੰਗਾਂ ਮਨਵਾਉਣ ਲਈ ਸਿੱਖ ਬੀਬੀਆਂ ਅਤੇ ਸਿੰਘਾਂ ਵਲੋਂ ਸ਼ਾਂਤਮਈ ਢੰਗ ਨਾਲ ਗ੍ਰਿਫ਼ਤਾਰੀਆਂ ਦਿੱਤੀਆਂ ਜਾਂਦੀਆਂ ਸਨ। ਇਹ ਸਿਲਸਿਲਾ ਪੰਜਾਬ ਵਿਚ ਕਈ ਮਹੀਨੇ ਜਾਰੀ ਰਿਹਾ। ਗੁਰਦੁਆਰਿਆਂ ਵਿਚ ਇਨ੍ਹਾਂ ਮੰਗਾਂ ਬਾਰੇ ਤਿਆਗ, ਕੁਰਬਾਨੀ ਅਤੇ ਜੋਸ਼ ਵਾਲੇ ਲੈਕਚਰ ਦਿੱਤੇ ਜਾਂਦੇ ਸਨ। ਦੇਸ਼ ਪ੍ਰੇਮੀਆਂ, ਵਿਸ਼ੇਸ਼ ਕਰਕੇ ਪੰਜਾਬ ਪ੍ਰੇਮੀਆਂ, ਨੂੰ ਗੁਰੂ ਘਰ ਦੀ ਸੇਵਾ ਅਤੇ ਬਲੀਦਾਨ ਦੀ ਰਵਾਇਤ ਨੂੰ ਯਾਦ ਕਰਵਾਉਂਦਿਆਂ ਗ੍ਰਿਫ਼ਤਾਰੀ ਦੇਣ ਲਈ ਪ੍ਰੇਰਿਆ ਜਾਂਦਾ ਸੀ। ਮੈਨੂੰ ਸਿੱਖ ਪਰੰਪਰਾਵਾਂ 'ਤੇ ਮਾਣ ਸੀ ਤੇ ਅੱਜ ਵੀ ਹੈ। ਉਦੋਂ ਅਵਸਥਾ ਭਾਵੁਕਤਾ ਵਾਲੀ ਸੀ, ਹੋਸ਼ ਨਾਲੋਂ ਜੋਸ਼ ਪਹਿਲ ਲੈ ਜਾਂਦਾ ਸੀ। ਕਈ ਲੈਕਚਰ ਸੁਣੇ ਤੇ ਗ੍ਰਿਫ਼ਤਾਰੀ ਦੇਣ ਦਾ ਮਨ ਬਣਾ ਲਿਆ।

ਘਰ ਆ ਕੇ ਆਪਣੇ ਮਾਤਾ-ਪਿਤਾ ਨੂੰ ਦੱਸਿਆ। ਉਨ੍ਹਾਂ ਨੇ ਨਾਂਹ ਕਰ ਦਿੱਤੀ। ਪਿਤਾ ਜੀ ਕਹਿਣ ਲੱਗੇ, "ਇਕ ਵਾਰੀ ਗੌਰਮਿੰਟ ਦੇ ਖ਼ਿਲਾਫ਼ ਗ੍ਰਿਫ਼ਤਾਰੀ ਦੇਣ ਵਾਲਿਆਂ ਦੀ ਲਿਸਟ ਵਿਚ ਜਿਸਦਾ ਵੀ ਨਾਮ ਆ ਗਿਆ, ਉਸਨੂੰ ਕਦੇ ਵੀ ਸਰਕਾਰੀ ਨੌਕਰੀ ਨਹੀਂ ਮਿਲਣੀ," ਪਰ ਮੈਂ ਆਪਣੇ ਇਰਾਦੇ 'ਤੇ ਅਟੱਲ ਸੀ। ਕੁਝ ਜ਼ਰੂਰੀ ਵਸਤਰ ਛੋਟੇ ਜਿਹੇ ਬੈਗ ਵਿਚ ਪਾਏ ਤੇ ਗ੍ਰਿਫ਼ਤਾਰੀ ਦੇਣ ਲਈ ਕਮਰਕੱਸੇ ਕਰ ਲਏ। ਪਿਤਾ ਜੀ ਨੂੰ ਕਿਹਾ, "ਰੇਲਵੇ ਸਟੇਸ਼ਨ 'ਤੇ ਛੱਡ ਕੇ ਆਉ।" ਪਹਿਲਾਂ ਤਾਂ ਉਹ ਮੰਨੇ ਨਾ, ਗੱਡੀ ਚੱਲਣ ਵਿਚ ਜਦੋਂ ਕੁਝ ਕੁ ਮਿੰਟ ਬਾਕੀ ਰਹਿ ਗਏ ਤਾਂ ਸ਼ਾਇਦ ਮੇਰਾ ਦਿਲ ਰੱਖਣ ਲਈ ਛੱਡਣ ਵਾਸਤੇ ਸਟੇਸ਼ਨ ਚਲੇ ਗਏ। ਜਿਵੇਂ ਕਹਿੰਦੇ ਹਨ ਨੀਅਤ ਨੂੰ ਮੁਰਾਦਾਂ, ਸੱਚੇ ਦਿਲੋਂ ਮੰਗੀ ਮੰਗ ਪੂਰੀ ਹੁੰਦੀ ਹੈ। ਮੇਰੇ ਨਾਲ ਵੀ ਕੁਝ ਇਸੇ ਤਰ੍ਹਾਂ ਹੋਇਆ। ਜਦੋਂ ਮੈਂ ਪਲੇਟ ਫ਼ਾਰਮ 'ਤੇ ਕਦਮ ਰੱਖਿਆ ਤਾਂ ਗੱਡੀ ਹੌਲੀ-ਹੌਲੀ ਚੱਲ ਰਹੀ ਸੀ। ਗਿਆਨੀ ਜਗਤਾਰ ਸਿੰਘ ਜਾਚਕ ਜਿਨ੍ਹਾਂ ਦੇ ਲੈਕਚਰ ਤੋਂ ਪ੍ਰਭਾਵਿਤ ਹੋ ਕੇ ਗ੍ਰਿਫ਼ਤਾਰੀ ਦੇਣ ਦਾ ਮਨ ਬਣਾਇਆ ਸੀ, ਉਹ ਬਾਰੀ ਦੇ ਲਾਗੇ ਖੜ੍ਹੋਤੇ ਸਨ, ਉਨ੍ਹਾਂ ਨੇ ਮੈਨੂੰ ਦੇਖ ਲਿਆ। ਉਹ ਜਲਦੀ ਨਾਲ ਥੱਲੇ ਉੱਤਰੇ, ਮੇਰਾ

ਬੈਗ ਫੜਿਆ ਤੇ ਮੇਰੀ ਬਾਂਹ ਫੜਕੇ ਮੈਨੂੰ ਗੱਡੀ ਵਿਚ ਚੜ੍ਹਾ ਲਿਆ। ਰਸਤੇ ਵਿਚ ਸਤਲੁਜ ਦਰਿਆ ਦੀਆਂ ਖ਼ਾਮੋਸ਼ ਲਹਿਰਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ 300 ਕੁ ਸਾਲ ਪਹਿਲਾਂ ਦਿੱਤਾ ਸੰਦੇਸ਼ ਗਾਉਂਦੀਆਂ ਪ੍ਰਤੀਤ ਹੋਈਆਂ, "ਅਵਰੁ ਵਾਸਨਾ ਨਾਹੀ ਮੋਹੇ ਧਰਮ ਯੁੱਧ ਕਾ ਚਾਉ।"

ਪੰਜ ਹਜ਼ਾਰ ਪੰਜਾਬ-ਹਿਤੈਸ਼ੀ ਤੇ ਇਨਸਾਫ਼-ਪ੍ਰੇਮੀ 'ਸ਼ਾਨੇ-ਪੰਜਾਬ' ਗੱਡੀ ਵਿਚ ਉਸ ਦਿਨ ਸਵਾਰ ਸਨ। ਇਹ ਪਹਿਲੀ ਵਾਰੀ ਸੀ ਜਦੋਂ ਐਨੀ ਵੱਡੀ ਗਿਣਤੀ ਵਿਚ ਪੰਜਾਬੀ ਪਰਵਾਨੇ ਮੈਦਾਨ ਵਿਚ ਨਿੱਤਰੇ, ਜੋਸ਼ ਤੇ ਚਾਅ ਨਾਲ ਧਰਮ-ਯੁੱਧ ਮੋਰਚੇ ਵਿਚ ਗ੍ਰਿਫ਼ਤਾਰੀਆਂ ਦੇਣ ਲਈ ਉਮੜ ਪਏ। ਇਹ ਸਾਰਾ ਕੁਝ ਮੈਨੂੰ ਚਾਅ ਦਾ ਠਾਠਾਂ ਮਾਰਦਾ ਸਾਗਰ ਪ੍ਰਤੀਤ ਹੋਇਆ।

ਅਸੀਂ ਹਰਿਮੰਦਰ ਸਾਹਿਬ ਪਹੁੰਚ ਗਏ। ਪਵਿੱਤਰ ਸਰੋਵਰ ਵਿਚ ਇਸ਼ਨਾਨ ਕੀਤਾ। ਲੰਗਰ ਛਕਿਆ। ਗੁਰੂ ਰਾਮਦਾਸ ਨਿਵਾਸ ਵਿਚ ਥੋੜ੍ਹੀ ਦੇਰ ਲਈ ਵਿਸ਼ਰਾਮ ਕੀਤਾ। ਉੱਥੇ ਕਿੰਨੇ ਸਾਰੇ ਨਿਹੰਗਾਂ ਨੂੰ ਭੰਗ ਘੋਟਦੇ ਹੋਏ ਦੇਖਿਆ ਤਾਂ ਮਨ ਬੜਾ ਪ੍ਰੇਸ਼ਾਨ ਹੋਇਆ ਕਿ ਇਹ ਲੋਕ ਪਵਿੱਤਰ ਅਸਥਾਨਾਂ ਦੀ ਪਵਿੱਤਰਤਾ ਨੂੰ ਵੀ ਭੰਗ ਕਰਨ ਤੋਂ ਗੁਰੇਜ਼ ਨਹੀਂ ਕਰਦੇ। ਜਦੋਂ ਆਪਣੇ ਜੱਥੇ ਨਾਲ ਜਾ ਰਹੀ ਇਕ ਬੀਬੀ ਦਾ ਧਿਆਨ ਮੈਂ ਇਸ ਪਾਸੇ ਦਿਵਾਇਆ ਤਾਂ ਉਹ ਕਹਿਣ ਲੱਗੀ, "ਜਦੋਂ ਸੇਵਾਦਾਰ ਇਨ੍ਹਾਂ ਨੂੰ ਕੁਝ ਨਹੀਂ ਕਹਿੰਦੇ ਤਾਂ ਆਪਾਂ ਕੀ ਕਰ ਸਕਦੇ ਹਾਂ? ਸਾਰੇ ਇਹ ਕੁਝ ਦੇਖ ਹੀ ਰਹੇ ਹਨ।" ਤਿੰਨ ਕੁ ਵਜੇ ਪਤਾ ਚੱਲਿਆ ਕਿ ਸੰਤ ਲੌਂਗੋਵਾਲ ਤੇ ਸੰਤ ਭਿੰਡਰਾਂਵਾਲਿਆਂ ਨੇ ਮੰਜੀ ਸਾਹਿਬ ਵਿਖੇ ਆਪਣੇ ਆਪਣੇ ਵਿਚਾਰ ਗ੍ਰਿਫ਼ਤਾਰੀ ਦੇਣ ਆਏ ਪੰਜਾਬੀਆਂ ਅਤੇ ਪੰਥ ਪ੍ਰੇਮੀਆਂ ਅੱਗੇ ਪੇਸ਼ ਕਰਨੇ ਹਨ।

ਜਦੋਂ ਅਸੀਂ ਮੰਜੀ ਸਾਹਿਬ ਵੱਲ ਦੋਹਾਂ ਲੀਡਰਾਂ ਦੇ ਵਿਚਾਰ ਸੁਣਨ ਲਈ ਜਾ ਰਹੇ ਸੀ ਤਾਂ ਪਰਿਕਰਮਾ ਵਿਚ ਇਕ ਅੱਧਖੜ ਜਿਹਾ ਬੰਦਾ ਸ਼ਰੇਆਮ ਸ੍ਰੀਮਤੀ ਇੰਦਰਾ ਗਾਂਧੀ ਬਾਰੇ ਅਪਸ਼ਬਦ ਬੋਲ ਰਿਹਾ ਸੀ, "ਇਸ ਬਾਹਮਣੀ ਦਾ ਇਸ ਤਰ੍ਹਾਂ ਖੁਰਾਖੋਜ ਮਿਟਾਵਾਂਗੇ ਕਿ ਲੋਕ ਸਦੀਆਂ ਤੱਕ ਯਾਦ ਰੱਖਣਗੇ।" ਸਾਡੇ ਨਾਲ ਕੁਝ ਹਿੰਦੂ ਭਰਾ ਵੀ ਸਿਰ ਉੱਤੇ ਰੁਮਾਲ ਬੰਨ੍ਹੀ ਜਾ ਰਹੇ ਸਨ। ਉਸਦੀ ਇਹ ਗੱਲ ਸੁਣਕੇ ਉਹ ਕਹਿਣ ਲੱਗੇ, "ਇਹ ਹਰਿਮੰਦਰ ਸਾਹਿਬ ਹੈ, ਜਿੱਥੇ ਜਿਸਦਾ ਜੋ ਦਿਲ ਕਰੇ ਬੋਲੀ ਜਾਵੇ। ਕੀ ਇਥੇ ਕੋਈ ਇਸਨੂੰ ਮਨ੍ਹਾਂ ਕਰਨ ਵਾਲਾ ਨਹੀਂ?" ਸਾਡਾ ਮਨ ਵੀ ਉਸਦੀਆਂ ਗ਼ਲਤ ਗੱਲਾਂ ਸੁਣਕੇ ਦੁਖੀ ਹੋ ਰਿਹਾ ਸੀ। ਸਾਰੇ ਸ਼ਰਧਾਲੂ ਹੈਰਾਨ ਤੇ ਪ੍ਰੇਸ਼ਾਨ ਸਨ ਕਿ ਹਰਿਮੰਦਰ ਸਾਹਿਬ ਵਰਗੇ ਪਵਿੱਤਰ ਅਸਥਾਨ ਉੱਤੇ ਇਹ ਹੋ ਕੀ ਰਿਹਾ ਹੈ?

ਹਾਲੇ ਮੰਜੀ ਸਾਹਿਬ ਵਾਲੇ ਹਾਲ ਵਿਚ ਜਾ ਕੇ ਬੈਠੇ ਹੀ ਸੀ ਕਿ ਪਹਿਲਾਂ ਸੰਤ ਭਿੰਡਰਾਂ ਵਾਲੇ ਆਏ। ਲੰਮੀਆਂ ਲੰਮੀਆਂ ਬਾਹਾਂ, ਹੱਥ ਵਿਚ ਸ੍ਰੀ ਸਾਹਿਬ, ਗਲੇ ਵਿਚ ਪਿਸਤੌਲ ਤੇ ਕਾਰਤੂਸਾਂ ਵਾਲੀ ਬੈਲਟ, ਨਾਲ ਹੋਰ ਕਿੰਨੇ ਸਾਰੇ ਨੌਜਵਾਨ। ਲਗਪਗ ਸਾਰਿਆਂ ਕੋਲ ਹੀ ਕੋਈ ਨਾ ਕੋਈ ਹਥਿਆਰ ਸੀ। ਜ਼ਿਆਦਾਤਰ ਰਾਈਫ਼ਲਾਂ, ਨੇਜ਼ੇ, ਬਰਛੇ, ਗੰਡਾਸੇ ਤੇ ਪਿਸਤੌਲ ਆਦਿ। ਇਹ ਸਾਰਾ ਕੁਝ ਦੇਖ ਕੇ ਇਸ ਤਰ੍ਹਾਂ ਲੱਗ ਰਿਹਾ ਸੀ ਜਿਵੇਂ ਕੋਈ ਫ਼ੌਜੀ ਜਰਨੈਲ ਮੋਰਚਾ ਫ਼ਤਿਹ ਕਰਨ ਜਾ ਰਿਹਾ ਹੋਵੇ। ਇਹ ਗੱਲ ਮੈਨੂੰ ਅਜੇ ਤੱਕ

ਯਾਦ ਹੈ ਜੋ ਉਨ੍ਹਾਂ ਨੇ ਆਪਣੇ ਭਾਸ਼ਨ ਦੌਰਾਨ ਕਹੀ, "ਜਦੋਂ ਸ਼ਾਂਤਮਈ ਢੰਗ ਨਾਲ ਗੱਲ ਸਿਰੇ ਨਾ ਚੜ੍ਹੇ ਤਾਂ ਤਲਵਾਰ ਨੂੰ ਹੱਥ ਪਾਉਣਾ ਜਾਇਜ਼ ਹੈ, ਸਰਕਾਰ ਸਿੱਧੀ ਤਰ੍ਹਾਂ ਸਾਡੀ ਗੱਲ ਨਹੀਂ ਮੰਨ ਰਹੀ, ਹੁਣ ਅਸੀਂ ਆਪਣੇ ਜ਼ੋਰ ਨਾਲ ਆਪਣੇ ਹੱਕ ਲਵਾਂਗੇ।" ਇਹ ਗੱਲ ਸੁਣਕੇ ਮੈਨੂੰ ਇਸ ਤਰ੍ਹਾਂ ਪ੍ਰਤੀਤ ਹੋਇਆ ਕਿ ਉਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਾਲੀ ਗੱਲ ਹੀ ਦੁਹਰਾ ਰਹੇ ਸਨ ਜਦੋਂ ਉਹ ਜ਼ਫ਼ਰਨਾਮੇ ਵਿਚ ਔਰੰਗਜ਼ੇਬ ਨੂੰ ਲਿਖਦੇ ਹਨ ਕਿ ਜਦੋਂ ਸਭ ਹੀਲੇ ਬੇਕਾਰ ਹੋ ਜਾਣ ਤਾਂ ਤਲਵਾਰ ਉਠਾਉਣਾ ਨਾ ਸਿਰਫ਼ ਠੀਕ ਹੈ, ਸਗੋਂ ਧਰਮ ਵੀ ਹੈ:

ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸਤ।
ਹਲਾਲ ਅਸਤ ਬੁਰਦਨ ਬਸ਼ਮਸੀਰ ਦਸਤ।

ਇਸੇ ਦੌਰਾਨ ਇਹ ਵੀ ਕਿਹਾ ਕਿ ਇਕ ਵਾਰੀ ਇਕ ਪੱਤਰਕਾਰ ਨੇ ਮੇਰੇ ਕੋਲੋਂ ਪੁੱਛਿਆ, "ਤੁਹਾਡੇ ਕੋਲ ਕਿੰਨਾ ਕੁ ਅਸਲਾ ਹੈ? ਕੀ ਤੁਹਾਡੇ ਕੋਲ ਐਟਮ ਬੰਬ ਵੀ ਹੈ?" ਤਾਂ ਮੈਂ ਜਵਾਬ ਦਿੱਤਾ, "ਮੇਰਾ ਇੱਕ-ਇੱਕ ਸਿੱਖ ਐਟਮ ਬੰਬ ਹੈ।" ਬੜਾ ਜੋਸ਼ੀਲਾ, ਧੂੰਆਂਧਾਰ, ਨੌਜਵਾਨਾਂ ਦਾ ਲਹੂ ਖੌਲਣ ਵਾਲਾ ਤੇ ਡੌਲੇ ਫ਼ਰਕਾਉਣ ਵਾਲਾ ਲੈੱਕਚਰ ਸੰਤ ਭਿੰਡਰਾਂ ਵਾਲਿਆਂ ਨੇ ਕੀਤਾ। "ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫ਼ਤਿਹ", "ਝੂਲਤੇ ਨਿਸ਼ਾਨ ਰਹੇਂ ਪੰਥ ਮਹਾਰਾਜ ਦੇ", "ਖ਼ਾਲਿਸਤਾਨ ਜ਼ਿੰਦਾਬਾਦ" ਦੇ ਨਾਅਰੇ ਲਾਉਂਦੇ ਹੋਏ ਉਹ ਆਪਣੇ ਸਾਥੀਆਂ ਸਮੇਤ ਉੱਥੋਂ ਚਲੇ ਗਏ।

ਪੰਜਾਂ ਦਸਾਂ ਮਿੰਟਾਂ ਦੇ ਅੰਤਰਾਲ ਨਾਲ ਸੰਤ ਹਰਚੰਦ ਸਿੰਘ ਲੌਂਗੋਵਾਲ ਆਪਣੇ ਸਾਥੀਆਂ ਸਮੇਤ ਆਏ। ਜਿੱਥੇ ਸੰਤ ਭਿੰਡਰਾਂ ਵਾਲਿਆਂ ਦੇ ਚਿਹਰੇ ਉੱਤੇ ਠਾਠਾਂ ਮਾਰਦਾ ਜੋਸ਼ ਦਾ ਦਰਿਆ ਸੀ, ਉਥੇ ਸੰਤ ਲੌਂਗੋਵਾਲ ਸ਼ਾਂਤੀ ਦੇ ਪੁੰਜ ਦਿਖਾਈ ਦੇ ਰਹੇ ਸਨ। ਕਿਸੇ ਕੋਲ ਕਿਸੇ ਵੀ ਪ੍ਰਕਾਰ ਦਾ ਕੋਈ ਹਥਿਆਰ ਨਹੀਂ ਸੀ। ਬੜੇ ਸ਼ਾਂਤਮਈ ਢੰਗ ਨਾਲ ਉਨ੍ਹਾਂ ਆਪਣੇ ਵਿਚਾਰ ਪੇਸ਼ ਕਰਦਿਆਂ ਕਿਹਾ, "ਅਸੀਂ ਆਪਣੀਆਂ ਮੰਗਾਂ ਸ਼ਾਂਤਮਈ ਢੰਗ ਨਾਲ ਸਰਕਾਰ ਕੋਲੋਂ ਮੰਨਵਾਉਣੀਆਂ ਹਨ, ਕਿਸੇ ਵੀ ਪ੍ਰਕਾਰ ਦਾ ਕੋਈ ਖ਼ੂਨ ਖਰਾਬਾ ਨਹੀਂ ਕਰਨਾ, ਇਸ ਤਰ੍ਹਾਂ ਕਰਨ ਨਾਲ ਦੋਹਾਂ ਧਿਰਾਂ ਦਾ ਨੁਕਸਾਨ ਹੀ ਹੁੰਦਾ ਹੈ। ਸ਼ਾਂਤਮਈ ਅੰਦੋਲਨ ਚਲਾਉਂਦੇ ਹੋਏ ਕੋਈ ਨਾ ਕੋਈ ਰਸਤਾ ਗੱਲਬਾਤ ਦਾ ਨਿਕਲ ਆਵੇਗਾ।"

ਉਸ ਵੇਲੇ ਮੈਂ ਇਹ ਮਹਿਸੂਸ ਕੀਤਾ ਕਿ ਦਰਬਾਰ ਸਾਹਿਬ ਦੀ ਸਥਿਤੀ ਬੜੀ ਨਾਜ਼ੁਕ ਬਣੀ ਹੋਈ ਹੈ। ਬਾਹਰੋਂ ਅਤੇ ਅੰਦਰੋਂ, ਦੋਹਾਂ ਪਾਸਿਆਂ ਤੋਂ, ਕਦੇ ਕਦੇ ਗੋਲੀ ਚੱਲਣ ਦੀ ਆਵਾਜ਼ ਆ ਰਹੀ ਸੀ। ਦਹਿਸ਼ਤ ਭਰਿਆ ਮਾਹੌਲ ਬਣਿਆ ਹੋਇਆ ਸੀ। ਆਮ ਸ਼ਰਧਾਲੂਆਂ ਦੀ ਸਮਝ ਤੋਂ ਇਹ ਸਾਰਾ ਕੁਝ ਬਾਹਰ ਸੀ। ਉਨ੍ਹਾਂ ਨੂੰ ਪਤਾ ਨਹੀਂ ਸੀ ਕਿ ਇਹ ਸਾਰਾ ਕੁਝ ਕੀ ਵਾਪਰ ਰਿਹਾ ਹੈ?

ਦੋਹਾਂ ਲੀਡਰਾਂ ਦੇ ਵਿਚਾਰ ਸੁਣਨ ਤੋਂ ਬਾਅਦ ਸਾਨੂੰ ਸਾਰਿਆਂ ਨੂੰ ਕੋਤਵਾਲੀ ਲਿਆਂਦਾ ਗਿਆ। ਉਥੋਂ ਗ੍ਰਿਫ਼ਤਾਰ ਕਰਕੇ ਬੱਸਾਂ ਵਿਚ ਬਿਠਾਇਆ ਗਿਆ। ਸੰਤ ਲੌਂਗੋਵਾਲ ਨੇ ਹਰੀ ਝੰਡੀ ਦਿਖਾਈ। ਬੱਸਾਂ ਲੁਧਿਆਣੇ ਵੱਲ ਰਵਾਨਾ ਹੋ ਗਈਆਂ। ਰਾਤੀਂ

ਦਸ ਵਜੇ ਦੇ ਕਰੀਬ ਅਸੀਂ ਲੁਧਿਆਣੇ ਪਹੁੰਚੇ। ਅੱਧਿਆਂ ਨੂੰ ਪੁਰਾਣੀ ਜੇਲ੍ਹ ਤੇ ਬਾਕੀਆਂ ਨੂੰ ਨਵੀਂ ਜੇਲ੍ਹ ਵਿਚ ਭੇਜ ਦਿੱਤਾ ਗਿਆ। ਸਾਰੀਆਂ ਬੀਬੀਆਂ ਨੂੰ ਸਿਵਲ ਹਸਪਤਾਲ ਦੇ ਕੋਲ ਪੈਂਦੀ ਪੁਰਾਣੀ ਜੇਲ੍ਹ ਵਿਚ ਕੈਦ ਕਰ ਦਿੱਤਾ ਗਿਆ।

ਰਾਤ ਜਿਸ ਕੋਠੜੀ ਵਿਚ ਗੁਜ਼ਾਰਨੀ ਪਈ, ਉਸਦੀ ਹਾਲਣ ਬੜੀ ਖਸਤਾ ਸੀ। ਥੱਲੇ ਕੱਚੀ ਜਗ੍ਹਾ, ਗਰਮੀਆਂ ਦੇ ਦਿਨ, ਮੱਛਰ ਤੋੜ-ਤੋੜ ਖਾਵੇ, ਕਦੇ ਕੋਈ ਟਿੱਡੀ ਤੇ ਕਦੇ ਕੋਈ ਕੀੜੀ ਸਰੀਰ ਉੱਤੇ ਤੁਰਦੀ ਮਹਿਸੂਸ ਹੋਵੇ। ਕਦੇ ਚੂਹੇ ਕੋਠੜੀ ਵਿਚ ਦੌੜਣ। ਚੂਹਿਆਂ ਨੂੰ ਇਸ ਤਰ੍ਹਾਂ ਦੌੜਦਿਆਂ ਦੇਖਕੇ ਮੈਨੂੰ ਕਿਸੇ ਨਾਵਲ ਵਿਚ ਪੜ੍ਹੀ ਘਟਨਾ ਯਾਦ ਆ ਗਈ: "ਇਕ ਕੈਦੀ ਦੇ ਪਜਾਮੇ ਵਿਚ ਚੂਹੇ ਪਾ ਕੇ ਪੌਂਚ੍ਹਿਆਂ ਤੋਂ ਪਜਾਮਾ ਘੁੱਟ ਕੇ ਰੱਸੀ ਨਾਲ ਬੰਨ੍ਹ ਦਿੱਤਾ ਗਿਆ । ਉਸ ਕੈਦੀ ਦੇ ਹੱਥ ਪੈਰ ਵੀ ਬੰਨ੍ਹ ਦਿੱਤੇ ਗਏ। ਚੂਹਿਆਂ ਨੇ ਉਸ ਕੈਦੀ ਦਾ ਬੁਰਾ ਹਾਲ ਕਰ ਦਿੱਤਾ।" ਮੈਂ ਮੂੰਹ ਵਿਚ ਵਾਹਿਗੁਰੂ-ਵਾਹਿਗੁਰੂ ਕਰਨਾ ਸ਼ੁਰੂ ਕਰ ਦਿੱਤਾ। ਚੰਗੀ ਤਰ੍ਹਾਂ ਨੀਂਦ ਵੀ ਨਾ ਆਈ। ਪਤਾ ਨਹੀਂ ਦੋ ਘੜੀਆਂ ਕਦੋਂ ਅੱਖ ਲੱਗ ਗਈ। ਅੱਖ ਉਦੋਂ ਹੀ ਖੁੱਲ੍ਹੀ ਜਦੋਂ ਸਵੇਰ ਨੂੰ ਚਾਹ ਦੇਣ ਵਾਲੇ ਆਏ। ਚਾਹ ਜਰਮਨ ਸਿਲਵਰ ਦੀਆਂ ਚਿੱਬੀਆਂ ਮੈਲੀਆਂ ਬਾਟੀਆਂ ਵਿਚ ਪਾ ਕੇ ਦਿੱਤੀ ਗਈ। ਚਾਹ ਨੂੰ ਦੇਖਣ 'ਤੇ ਦਿਲ ਨਾ ਕਰੇ। ਸੰਤ ਭਿੰਡਰਾਂ ਵਾਲਿਆਂ ਦਾ ਜੋਸ਼ੀਲਾ ਚਿਹਰਾ ਯਾਦ ਆਇਆ। ਜੀਅ ਕਰੇ ਕਿ ਇਹ ਬਾਟੀ ਚਾਹ ਦੇਣ ਵਾਲੇ ਦੇ ਮੂੰਹ ਉੱਤੇ ਮਾਰਾਂ, ਪਰ ਨਾਲ ਹੀ ਸੰਤ ਲੌਂਗੋਵਾਲ ਦੀ ਧੀਮੀ ਆਵਾਜ਼ ਯਾਦ ਆਈ, ਉਨ੍ਹਾਂ ਦਾ ਸ਼ਾਂਤ ਚਿਹਰਾ ਅੱਖਾਂ ਅੱਗੇ ਆਉਂਦਿਆਂ ਹੀ ਚਾਹ ਨੂੰ ਫੂਕਾਂ ਮਾਰ-ਮਾਰ ਠੰਢੀ ਕਰਕੇ ਪੀ ਲਿਆ। ਜੋ ਰੋਟੀ ਮਿਲੀ, ਉਸਦਾ ਚਾਹ ਤੋਂ ਵੀ ਬੁਰਾ ਹਾਲ, ਨਾਲ ਪਾਣੀ ਵਰਗੀ ਦਾਲ, ਦਾਲ ਦਾ ਦਾਣਾ ਤਾਂ ਕਿਤੇ-ਕਿਤੇ ਹੀ ਨਜ਼ਰ ਆਉਂਦਾ ਸੀ, ਬੱਸ ਕਹਿਣ ਨੂੰ ਇਹ ਦਾਲ ਸੀ। ਉਸੇ ਤਰ੍ਹਾਂ ਜਿਸ ਤਰ੍ਹਾਂ ਕੱਚੀ ਲੱਸੀ ਵਿਚ ਉਨੀ ਦੇਰ ਤੱਕ ਪਾਣੀ ਪਾਈ ਜਾਵੋ ਜਦ ਤੀਕਰ ਉਸਦੀ ਚਿਟਿਆਈ ਰਹਿੰਦੀ ਹੈ ਤੇ ਉਸਨੂੰ ਲੱਸੀ ਕਹੀ ਜਾਵੋ। ਬੜੀ ਮੁਸ਼ਕਿਲ ਨਾਲ ਅੱਧੀ ਰੋਟੀ ਖਾਧੀ ਤੇ ਅੱਧੀ ਵਿੱਚੇ ਛੱਡ ਦਿੱਤੀ। ਮੇਰੀ ਬਚੀ ਰੋਟੀ ਵੇਖਕੇ ਇਕ ਬੀਬੀ ਕਹਿਣ ਲੱਗੀ, "ਇਥੇ ਕਿਹੜਾ ਆਪਾਂ ਨਾਨਕੇ ਆਏ ਹੋਏ ਹਾਂ, ਜਿਸ ਤਰ੍ਹਾਂ ਦੀ ਮਿਲਦੀ ਹੈ, ਖਾਣੀ ਪੈਣੀ ਹੈ। ਢਿੱਡ ਤਾਂ ਭਰਨਾ ਹੀ ਹੈ। ਰੋਟੀ ਨਾ ਛੱਡ, ਖਾਹ ਲੈ।" ਪਰ ਮੈਂ ਉਸਦੀ ਗੱਲ ਦਾ ਕੋਈ ਜਵਾਬ ਨਾ ਦਿੱਤਾ ਤੇ ਨਾ ਹੀ ਬਚੀ ਹੋਈ ਰੋਟੀ ਖਾਧੀ। ਪਾਣੀ ਪੀਣ ਵਾਲਾ ਘੜਾ ਗੁਸਲਖ਼ਾਨੇ ਵਿਚ ਰੱਖਿਆ ਹੋਇਆ ਸੀ। ਜਦੋਂ ਮੈਂ ਤੇ ਮੇਰੇ ਨਾਲ ਦੀ ਕੁੜੀ ਪਾਣੀ ਪੀਣ ਗਈਆਂ ਤਾਂ ਉਹ ਪਾਣੀ ਵੀ ਸਵੱਛ ਨਹੀਂ ਸੀ। ਅਸੀਂ ਬਿਨਾਂ ਪਾਣੀ ਪੀਤਿਆਂ ਹੀ ਖਿੜਕੀ ਕੋਲ ਆ ਕੇ ਖੜ੍ਹੀਆਂ ਹੋ ਗਈਆਂ ਤੇ ਬਾਹਰ ਦੇਖਣ ਲੱਗ ਪਈਆਂ। ਸਾਡੀ ਨਜ਼ਰ ਦੋ ਸਿਪਾਹੀਆਂ ਉੱਤੇ ਪਈ ਜਿਹੜੇ ਬਾਹਰ ਚੱਕਰ ਕੱਟ ਰਹੇ ਸਨ। ਸਾਨੂੰ ਖਿੜਕੀ ਵਿਚ ਖੜ੍ਹੋਤਿਆਂ ਦੇਖਕੇ ਉਹ ਸਾਡੇ ਵੱਲ ਆ ਗਏ। ਮੈਂ ਉਨ੍ਹਾਂ ਨੂੰ ਕਿਹਾ ਕਿ ਘੜੇ ਵਿਚਲਾ ਪਾਣੀ ਸਾਫ਼ ਨਹੀਂ ਹੈ, ਸਾਨੂੰ ਪੀਣ ਲਈ ਸਾਫ਼ ਪਾਣੀ ਚਾਹੀਦਾ ਹੈ। ਉਹ ਅੱਗੋਂ ਕਹਿਣ ਲੱਗੇ, "ਇੱਥੇ ਤਾਂ ਇਸ ਤਰ੍ਹਾਂ ਦਾ ਹੀ ਪਾਣੀ ਮਿਲਣਾ ਹੈ। ਜੇ ਸਾਫ਼ ਪਾਣੀ ਪੀਣ ਨੂੰ ਚਾਹੀਦਾ ਹੈ ਤਾਂ ਆਪਣੇ ਨਾਮ ਕਟਵਾ ਕੇ ਬਾਹਰ ਆ ਜਾਓ। ਅਸੀਂ ਤੁਹਾਡੀ ਇਹ ਮੱਦਦ ਜ਼ਰੂਰ ਕਰ ਸਕਦੇ ਹਾਂ ਕਿ ਤੁਹਾਡੇ ਨਾਮ ਕਟਵਾ ਦਿੰਦੇ ਹਾਂ।" ਅਸੀਂ ਦੋਹਾਂ ਨੇ ਕਿਹਾ, "ਨਹੀਂ ਰਹਿਣ ਦਿਓ, ਸਾਨੂੰ ਤੁਹਾਡੀ ਮੱਦਦ ਦੀ ਜ਼ਰੂਰਤ ਨਹੀਂ।

ਜੇ ਇਹ ਗੱਲ ਹੈ ਤਾਂ ਅਸੀਂ ਇਹ ਪਾਣੀ ਪੀ ਲਵਾਂਗੀਆਂ।" ਸਾਡੀ ਗੱਲ ਸੁਣਕੇ ਉਹ ਦੋਵੇਂ ਸਿਪਾਹੀ ਮੁਸਕਰਾਉਂਦੇ ਹੋਏ ਅੱਗੇ ਤੁਰ ਪਏ। ਅਸੀਂ ਖਿੜਕੀ ਤੋਂ ਇਕ ਪਾਸੇ ਹਟ ਗਈਆਂ ਅਤੇ ਆਪਣੀ ਕੀਤੀ ਗ਼ਲਤੀ ਨੂੰ ਮਹਿਸੂਸ ਕਰਦਿਆਂ ਸੋਚਿਆ ਕਿ ਜਦੋਂ ਗ੍ਰਿਫ਼ਤਾਰੀ ਦਿੱਤੀ ਹੈ ਤਾਂ ਇਨ੍ਹਾਂ ਤੋਂ ਪਾਣੀ ਮੰਗਣ ਦੀ ਸਾਨੂੰ ਕੀ ਜ਼ਰੂਰਤ ਸੀ? ਸਾਡੇ ਨਾਲ ਆਈਆਂ ਬੀਬੀਆਂ ਨੇ ਸਾਨੂੰ ਛੋਟੀਆਂ ਸਮਝਕੇ ਆਪਣਾ ਫ਼ਰਜ਼ ਨਿਭਾਉਂਦਿਆਂ ਸਿੱਖਿਆ ਦੇਣੀ ਸ਼ੁਰੂ ਕਰ ਦਿੱਤੀ ਕਿ ਜੇਲ੍ਹਾਂ ਵਿਚ ਤਾਂ ਫਾਕੇ ਵੀ ਕੱਟਣੇ ਪੈਂਦੇ ਹਨ। ਕਈ ਵਾਰੀ ਤਸੀਹੇ ਵੀ ਝੱਲਣੇ ਪੈਂਦੇ ਹਨ, ਮੁਸ਼ੱਕਤ ਵੀ ਕਰਨੀ ਪੈਂਦੀ ਹੈ, ਇਥੇ ਕਿਹੜਾ ਵਿਆਹ ਆਏ ਹਾਂ, ਇਹ ਕੋਈ ਸੌਖਾ ਮਾਰਗ ਨਹੀਂ, ਬਿਖੜਾ ਪੈਂਡਾ ਹੈ। ਅਸੀਂ ਦੋਹਾਂ ਕੁੜੀਆਂ ਨੇ ਉਨ੍ਹਾਂ ਬੀਬੀਆਂ ਤੋਂ ਇਹ ਕਹਿਕੇ ਖਹਿੜਾ ਛੁਡਾਇਆ, "ਸਾਡੀ ਇਸ ਗ਼ਲਤੀ ਨੂੰ ਮੁਆਫ਼ ਕਰ ਦਿਓ, ਅੱਗੇ ਤੋਂ ਇਸ ਪ੍ਰਕਾਰ ਦੀ ਕੋਈ ਗ਼ਲਤੀ ਨਹੀਂ ਹੋਵੇਗੀ।" ਉਨ੍ਹਾਂ ਬੀਬੀਆਂ ਨੇ ਸਾਡੇ ਸਿਰਾਂ ਉੱਤੇ ਹੱਥ ਰੱਖਕੇ ਅਸੀਸ ਦਿੰਦੇ ਹੋਏ ਕਿਹਾ, "ਪਰਮਾਤਮਾ ਤੁਹਾਡੇ ਅੰਗ ਸੰਗ ਰਹੇ।"

ਤੀਸਰੇ ਦਿਨ ਸਵੇਰੇ 10 ਵਜੇ ਪੁਲਿਸ ਦੀ ਇਕ ਮਹਿਲਾ ਕਰਮਚਾਰੀ ਆਈ ਤੇ ਕਹਿਣ ਲੱਗੀ, "ਤੁਹਾਡੀ ਰਿਹਾਈ ਦੇ ਹੁਕਮ ਆ ਚੁੱਕੇ ਹਨ, ਤੁਸੀਂ ਗੇਟ ਦੇ ਕੋਲ ਪਏ ਰਜਿਸਟਰ ਉੱਤੇ ਆਪਣੇ ਆਪਣੇ ਦਸਤਖ਼ਤ ਕਰਕੇ ਜਾਓ।" ਸਾਡੀ ਆਗੂ ਕਹਿਣ ਲੱਗੀ, "ਅਸੀਂ ਨਹੀਂ ਜਾਣਾ, ਅਸੀਂ ਉਦੋਂ ਤੀਕਰ ਜੇਲ੍ਹ ਵਿਚ ਹੀ ਰਹਾਂਗੇ ਜਦੋਂ ਤੱਕ ਸਰਕਾਰ ਸਾਡੀਆਂ ਮੰਗਾਂ ਨਹੀਂ ਮੰਨਦੀ।" ਨਾ ਸਾਡੀ ਆਗੂ ਬਾਹਰ ਨਿਕਲੇ ਤੇ ਨਾ ਹੀ ਅਸੀਂ। ਕੁਝ ਦੇਰ ਬਾਅਦ ਕਾਫੀ ਸਾਰੇ ਸਿਪਾਹੀ ਆਏ ਤੇ ਕਹਿਣ ਲੱਗੇ, "ਤੁਹਾਡੀ ਰਿਹਾਈ ਦੇ ਆਰਡਰ ਆ ਚੁੱਕੇ ਹਨ, ਤੁਹਾਡੇ ਨਾਲ ਦੇ ਵੀ ਸਾਰੇ ਨਵੀਂ ਜੇਲ੍ਹ ਵਿਚੋਂ ਬਾਹਰ ਆ ਗਏ ਹਨ।" ਸਾਡੀ ਆਗੂ ਨੇ ਉਨ੍ਹਾਂ ਸਿਪਾਹੀਆਂ ਨੂੰ ਵੀ ਪਹਿਲਾਂ ਵਾਲੀ ਗੱਲ ਹੀ ਕਹੀ ਕਿ ਅਸੀਂ ਨਹੀਂ ਜਾਣਾ। ਇਹ ਗੱਲ ਸੁਣਕੇ ਇਕ ਸਿਪਾਹੀ ਕਹਿਣ ਲੱਗਿਆ, "ਜ਼ਿੱਦ ਕਰਨ ਦਾ ਕੋਈ ਫ਼ਾਇਦਾ ਨਹੀਂ, ਅਸੀਂ ਵੀ ਤਾਂ ਉਪਰੋਂ ਆਏ ਆਰਡਰ ਦੀ ਪਾਲਣਾ ਕਰ ਰਹੇ ਹਾਂ।" ਸਾਡੀ ਆਗੂ ਨਿਧੜਕ ਹੋ ਕੇ ਕਹਿਣ ਲੱਗੀ, "ਤੁਸੀਂ ਕਰੀ ਜਾਓ ਪਾਲਣਾ ਆਰਡਰ ਦੀ, ਸਾਨੂੰ ਕੀ? ਅਸੀਂ ਬਾਹਰ ਨਹੀਂ ਜਾਣਾ, ਤੁਸੀਂ ਸਾਡੇ ਵਲੋਂ ਲਿਖਕੇ ਉੱਪਰ ਭੇਜ ਦਿਉ।" ਹਾਲੇ ਇਹ ਬਹਿਸ ਚੱਲ ਹੀ ਰਹੀ ਸੀ ਕਿ ਨਵੀਂ ਜੇਲ੍ਹ ਵਿਚ ਕੈਦ ਅੰਦੋਲਨਕਾਰੀ ਉੱਥੇ ਪਹੁੰਚ ਗਏ। ਉਨ੍ਹਾਂ ਨੇ ਆਗੂ ਨੂੰ ਪਤਾ ਨਹੀਂ ਕੀ ਕਿਹਾ ਕਿ ਉਸਨੇ ਉਨ੍ਹਾਂ ਦੀ ਗੱਲ ਸੁਣਕੇ ਸਾਨੂੰ ਸਭ ਨੂੰ ਬਾਹਰ ਆਉਣ ਲਈ ਕਿਹਾ। ਇਸ ਤਰ੍ਹਾਂ ਅਸੀਂ ਸਾਰੇ "ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ" ਦੇ ਜੈਕਾਰੇ ਛੱਡਦੇ ਹੋਏ ਜੇਲ੍ਹ ਤੋਂ ਬਾਹਰ ਆ ਗਏ। ਇਸ ਪ੍ਰਕਾਰ ਜੇਲ੍ਹ ਵਿਚ ਰਹਿ ਕੇ ਨਵੇਂ-ਨਵੇਂ ਕੌੜੇ-ਕੁਸੈਲੇ ਅਨੁਭਵ ਪ੍ਰਾਪਤ ਹੋਏ।

ਛੋਟੀ ਉਮਰ ਵਿਚ ਹੀ ਬਿਨਾਂ ਕਿਸੇ ਡਰ-ਭੈਅ ਤੋਂ ਜੇਲ੍ਹ ਯਾਤਰਾ ਕਰਨੀ, ਇਹ ਨਿਡਰਤਾ ਮੈਂ ਦਸ਼ਮੇਸ਼ ਪਿਤਾ ਦੇ ਜੀਵਨ ਤੋਂ ਹੀ ਸਿੱਖੀ।

ਵਹਿ ਉਪਜਿਓ ਚੇਲਾ ਮਰਦ ਕਾ, ਮਰਦਾਨ ਸਦਾਏ,
ਜਿਨ ਸਭ ਪ੍ਰਿਥਵੀ ਕਉ ਜੀਤ ਕਰ, ਨੀਸਾਣ ਝੁਲਾਏ।

-0-

ਅਧਿਆਇ ਛੇਵਾਂ

# ਅੰਮ੍ਰਿਤ ਦੀ ਦਾਤ

ਖ਼ਾਲਸਾ ਮੇਰੋ ਰੂਪ ਹੈ ਖਾਸ॥
ਖ਼ਾਲਸੇ ਮਹਿ ਹੌਂ ਕਰੌਂ ਨਿਵਾਸ॥
ਖ਼ਾਲਸਾ ਮੇਰੋ ਮੁਖ ਹੈ ਅੰਗਾ॥
ਖ਼ਾਲਸੇ ਕੇ ਹੌਂ ਸਦਾ ਸਦ ਸੰਗਾ॥

ਇਹ ਸੰਨ 1980 ਦੀ ਗੱਲ ਹੈ ਜਦ ਇਕ 'ਸਿੰਘ' ਸਜੇ ਨੌਜਵਾਨ ਦੇ ਦਰਸ਼ਨ ਕਰਨ ਦਾ ਮੈਨੂੰ ਸੁਭਾਗ ਪ੍ਰਾਪਤ ਹੋਇਆ। 'ਸੁਭਾਗ' ਮੈਂ ਇਸ ਲਈ ਲਿਖਿਆ ਹੈ ਕਿਉਂਕਿ ਉਸ ਪੂਰਨ ਗੁਰਸਿੱਖ ਦੀ ਪ੍ਰਭਾਵਸ਼ਾਲੀ ਸ਼ਖ਼ਸੀਅਤ ਨੇ ਮੈਨੂੰ ਇਥੋਂ ਤੱਕ ਪ੍ਰਭਾਵਿਤ ਕੀਤਾ ਕਿ ਮੈਂ ਅੰਮ੍ਰਿਤ ਛਕਣ ਦਾ ਆਪਣੇ ਮਨ ਵਿਚ ਪੱਕਾ ਫ਼ੈਸਲਾ ਕਰ ਲਿਆ। ਉਦੋਂ ਮੈਂ 10ਵੀਂ ਦੀ ਵਿਦਿਆਰਥਣ ਸੀ। ਪਾਠ ਕਰਨ ਦਾ ਸ਼ੌਕ ਮੈਨੂੰ ਛੇਵੀਂ ਜਮਾਤ ਵਿਚ ਪੜ੍ਹਦਿਆਂ ਆਪਣੇ ਆਪ ਹੀ ਹੋ ਗਿਆ। ਇਹ ਸ਼ਾਇਦ ਪਿਛਲੇ ਜਨਮਾਂ ਦੀ ਕੀਤੀ ਹੋਈ ਕਮਾਈ ਤੇ ਸੰਸਕਾਰਾਂ ਸਦਕਾ ਹੋਇਆ। ਹੌਲੀ-ਹੌਲੀ ਮੈਂ ਗੁਰਦੁਆਰਾ ਸਾਹਿਬ ਜਾਣਾ ਸ਼ੁਰੂ ਕਰ ਦਿੱਤਾ। ਉਥੇ ਹੀ ਇਕ ਦਿਨ ਸੰਗਤ ਵਿਚ ਆਏ ਇਕ ਨੌਜਵਾਨ ਦੇ ਦਰਸ਼ਨ ਕੀਤੇ ਜਿਸਨੇ ਅੰਮ੍ਰਿਤ ਛਕਿਆ ਹੋਇਆ ਸੀ। ਆਪਣੀ ਕਮੀਜ਼ ਦੇ ਉਪਰੋਂ ਉਸਨੇ ਸ੍ਰੀ ਸਾਹਿਬ ਵਾਲਾ ਗਾਤਰਾ ਪਾਇਆ ਹੋਇਆ ਸੀ, ਖੁੱਲ੍ਹਾ ਦਾਹੜਾ ਤੇ ਉਪਰ ਨੀਲੇ ਰੰਗ ਦੀ ਦਸਤਾਰ ਸਜਾਈ ਹੋਈ ਸੀ। ਉਸ ਨੌਜਵਾਨ ਦੀ ਸ਼ਖ਼ਸੀਅਤ ਬਹੁਤ ਪ੍ਰਭਾਵਸ਼ਾਲੀ ਸੀ। ਮੈਨੂੰ ਉਸ ਨੌਜਵਾਨ ਵਿਚੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਨੁਹਾਰ ਦੀ ਝਲਕ ਪਈ। ਘਰ ਆ ਕੇ ਮੈਂ ਆਪਣੇ ਪਿਤਾ ਜੀ ਨੂੰ ਗੁਰੂ ਸਾਹਿਬ ਦੀ ਜੀਵਨੀ ਲਿਆਉਣ ਲਈ ਕਿਹਾ। ਉਨ੍ਹਾਂ ਨੇ ਪ੍ਰਿੰਸੀਪਲ ਸਤਿਬੀਰ ਸਿੰਘ ਜੀ ਦੁਆਰਾ ਲਿਖੀ 'ਪੁਰਖ ਭਗਵੰਤ' ਜੀਵਨੀ ਗੁਰੂ ਗੋਬਿੰਦ ਸਿੰਘ ਜੀ ਤੇ ਇਕ ਨਾਵਲ 'ਲੋਹਗੜ੍ਹ' ਲਿਆ ਦਿੱਤੇ। ਹਫ਼ਤੇ ਵਿਚ ਮੈਂ ਦੋਵੇਂ ਪੁਸਤਕਾਂ ਪੜ੍ਹ ਲਈਆਂ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਜੀਵਨੀ ਪੜ੍ਹਣ ਤੋਂ ਬਾਅਦ ਮੈਂ ਆਪਣੇ ਮੰਮੀ ਤੇ ਦਾਦੀ ਜੀ ਨੂੰ ਕਹਿਣਾ ਸ਼ੁਰੂ ਕਰ ਦਿੱਤਾ ਕਿ ਮੈਂ ਅੰਮ੍ਰਿਤ ਛਕਣਾ ਹੈ। ਸਾਡੇ ਘਰ ਵਿਚੋਂ ਕਿਸੇ ਨੇ ਵੀ ਅੰਮ੍ਰਿਤ ਨਹੀਂ ਸੀ ਛਕਿਆ ਹੋਇਆ। ਉਨ੍ਹਾਂ ਨੇ ਮਨ੍ਹਾਂ ਕਰ ਦਿੱਤਾ। ਮੈਂ ਜ਼ਿੱਦ ਫੜ ਲਈ। ਮੇਰੀ ਜ਼ਿੱਦ ਦੇਖਕੇ ਮੇਰੇ ਦਾਦੀ ਜੀ ਨੇ ਮੇਰੇ ਪਿਤਾ ਜੀ ਤੇ ਗੁਆਂਢ ਕਿਰਾਏ 'ਤੇ ਰਹਿੰਦੀ ਇਕ ਔਰਤ ਕਰਤਾਰ ਕੌਰ ਨਾਲ, ਜਿਸਨੇ ਅੰਮ੍ਰਿਤ ਛਕਿਆ ਹੋਇਆ ਸੀ, ਗੱਲ ਕੀਤੀ। ਕਰਤਾਰ ਕੌਰ ਨੇ ਮੇਰੇ ਪਿਤਾ ਜੀ ਨੂੰ ਕਿਹਾ, "ਭਾਅ ਜੀ, ਜੇ ਤੁਹਾਡੀ ਕੁੜੀ ਕਿਸੇ ਚੰਗੇ ਪਾਸੇ ਜਾਣਾ ਚਾਹੁੰਦੀ ਹੈ ਤਾਂ ਤੁਹਾਨੂੰ ਇਸ ਵਿਚ ਕੀ ਇਤਰਾਜ਼ ਹੈ। ਤੁਹਾਨੂੰ

ਤਾਂ ਸਗੋਂ ਖੁਸ਼ ਹੋਣਾ ਚਾਹੀਦਾ ਕਿ ਉਹ ਗੁਰੂ ਦੇ ਲੜ ਲੱਗ ਰਹੀ ਹੈ।" ਪਿਤਾ ਜੀ ਕਹਿਣ ਲੱਗੇ, "ਮੈਂ ਤਾਂ ਕੁਝ ਨਹੀਂ ਕਹਿੰਦਾ, ਇਸਦੀ ਮੰਮੀ ਨਹੀਂ ਮੰਨਦੀ।" ਮੇਰੇ ਮੰਮੀ ਵੀ ਕੋਲ ਹੀ ਬੈਠੇ ਸੀ, ਉਨ੍ਹਾਂ ਨੂੰ ਸੁਣਾ ਕੇ ਉਹ ਔਰਤ ਕਹਿਣ ਲੱਗੀ, "ਰਾਣੀ, ਵਿਸਾਖੀ ਵਾਲੇ ਦਿਨ ਅੰਮ੍ਰਿਤ ਛਕਾਉਣਾ ਹੈ, ਤੂੰ ਕੇਸੀਂ ਇਸ਼ਨਾਨ ਕਰ ਰੱਖੀਂ, ਮੈਂ ਆਪ ਜਾ ਕੇ ਤੈਨੂੰ ਅੰਮ੍ਰਿਤ ਛਕਾ ਕੇ ਲਿਆਵਾਂਗੀ। ਕੁਝ ਨਹੀਂ ਕਹਿੰਦੀ ਤੇਰੀ ਮੰਮੀ ਤੈਨੂੰ।" ਉਸਨੇ ਮੇਰੇ ਪਿਤਾ ਜੀ ਨੂੰ ਦੋ ਰੇਵਦਾਰ ਕਛਹਿਰੇ ਲਿਆਉਣ ਲਈ ਵੀ ਕਿਹਾ। ਘਰ ਦੇ ਸਾਰੇ ਮੰਨ ਗਏ। ਮੇਰੀ ਖੁਸ਼ੀ ਦਾ ਕੋਈ ਟਿਕਾਣਾ ਨਹੀਂ ਸੀ।

ਜਿਉਂ-ਜਿਉਂ ਵਿਸਾਖੀ ਨੇੜੇ ਆ ਰਹੀ ਸੀ, ਮੇਰੀ ਅੰਮ੍ਰਿਤ ਛਕਣ ਦੀ ਚਾਹਤ ਵਧਦੀ ਜਾ ਰਹੀ ਸੀ। ਮੇਰੇ ਪਿਤਾ ਜੀ ਕਿਸੇ ਦਰਜ਼ੀ ਤੋਂ ਸਿਲਵਾ ਕੇ ਦੋ ਰੇਵਦਾਰ ਕਛਹਿਰੇ ਵੀ ਲੈ ਆਏ। ਜਿਸ ਦਿਨ ਵਿਸਾਖੀ ਦਾ ਦਿਹਾੜਾ ਆਇਆ, ਮੈਂ ਅੰਮ੍ਰਿਤ ਵੇਲੇ ਉੱਠ ਕੇ ਕੇਸੀਂ ਇਸ਼ਨਾਨ ਕੀਤਾ। ਕਰਤਾਰ ਕੌਰ ਆਂਟੀ ਮੈਨੂੰ ਗੁਰਦੁਆਰਾ ਦੁੱਖ ਭੰਜਨ ਸਾਹਿਬ ਲੈ ਗਏ ਜਿੱਥੇ ਅੰਮ੍ਰਿਤ ਛਕਾਇਆ ਜਾਣਾ ਸੀ। ਆਲੇ ਦੁਆਲੇ ਦੇ ਪਿੰਡਾਂ ਤੋਂ ਵੱਡੀ ਗਿਣਤੀ ਵਿਚ ਲੋਕ ਅੰਮ੍ਰਿਤ ਛਕਣ ਆਏ ਹੋਏ ਸਨ। ਮੇਰੇ ਲਈ ਇਹ ਇਕ ਨਵਾਂ ਤੇ ਅਲੌਕਿਕ ਅਨੁਭਵ ਸੀ। ਪੰਜਾਂ ਪਿਆਰਿਆਂ ਨੇ ਪੰਜਾਂ ਬਾਣੀਆਂ ਦਾ ਪਾਠ ਕਰਦੇ ਹੋਏ ਅੰਮ੍ਰਿਤ ਦਾ ਬਾਟਾ ਤਿਆਰ ਕੀਤਾ। ਇਕੋ ਬਾਟੇ ਵਿਚ ਸਾਰਿਆਂ ਨੂੰ ਅੰਮ੍ਰਿਤ ਛਕਾਇਆ ਗਿਆ। ਸਿਰ ਅਤੇ ਅੱਖਾਂ ਉੱਤੇ ਅੰਮ੍ਰਿਤ ਦੇ ਛਿੱਟੇ ਮਾਰੇ ਗਏ। ਜਦੋਂ ਮੇਰੇ ਨੈਣਾਂ ਤੇ ਸੀਸ ਉੱਤੇ ਅੰਮ੍ਰਿਤ ਦੇ ਛਿੱਟੇ ਪਏ, ਮੈਨੂੰ ਉਸ ਵੇਲੇ ਇੰਝ ਮਹਿਸੂਸ ਹੋਇਆ ਜਿਵੇਂ ਮੇਰੇ ਕਪਾਟ ਖੁੱਲ੍ਹ ਗਏ ਹੋਣ, ਕੋਈ ਅਲੌਕਿਕ ਪ੍ਰਕਾਸ਼ ਮੇਰੇ ਅੰਦਰ ਪ੍ਰਵੇਸ਼ ਕਰ ਗਿਆ ਹੋਵੇ। ਬਹੁਤ ਲੰਮਾ ਸਮਾਂ ਇਸਦਾ ਪ੍ਰਭਾਵ ਮੇਰੇ 'ਤੇ ਰਿਹਾ। ਦਸ਼ਮੇਸ਼ ਪਿਤਾ ਨੇ ਮੇਰੇ 'ਤੇ ਮਿਹਰ ਕੀਤੀ ਤੇ ਮੈਂ ਸਵੇਰੇ ਢਾਈ ਵਜੇ ਉੱਠ ਕੇ ਇਸ਼ਨਾਨ ਕਰਨਾ ਤੇ ਨਿੱਤਨੇਮ ਦੀਆਂ ਬਾਣੀਆਂ ਦਾ ਪਾਠ ਕਰਨਾ ਸ਼ੁਰੂ ਕਰ ਦਿੱਤਾ। ਮੇਰੇ ਵਿਚ ਨਿਮਰਤਾ, ਮਿਠਾਸ, ਹਮਦਰਦੀ, ਨਿਰਭੈਅਤਾ, ਨਿਡਰਤਾ ਤੇ ਨਿਰਵੈਰਤਾ ਵਾਲੇ ਗੁਣ ਗੁਰੂ ਜੀ ਦੀ ਬਖ਼ਸ਼ਿਸ਼ ਸਦਕਾ ਆਪਣੇ ਆਪ ਆ ਗਏ। ਮੈਂ ਇਹ ਵੀ ਸੁਣਿਆ ਹੋਇਆ ਸੀ:

> "ਇੱਕ ਪਾਰਸ ਪੱਥਰ ਅਤੇ ਮਹਾਂਪੁਰਸ਼ ਵਿਚ ਬਹੁਤ ਫ਼ਰਕ ਹੁੰਦਾ ਹੈ। ਜਿੱਥੇ
> ਪਾਰਸ ਚੀਜ਼ਾਂ ਨੂੰ ਸੋਨੇ ਵਿਚ ਬਦਲ ਦਿੰਦਾ ਹੈ, ਉਥੇ ਗੁਰੂ, ਪੀਰ, ਪੈਗ਼ੰਬਰ
> ਤੇ ਮਹਾਂਪੁਰਸ਼ ਆਪਣੇ ਵਰਗਾ ਬਣਾਉਂਦੇ ਹਨ।"

ਮੈਨੂੰ ਹਰ ਵੇਲੇ ਇੰਝ ਮਹਿਸੂਸ ਹੁੰਦਾ ਹੈ ਕਿ ਕਲਗੀਧਰ ਪਿਤਾ ਹਰ ਵੇਲੇ ਮੇਰੇ ਅੰਗ ਸੰਗ ਰਹਿੰਦੇ ਹਨ ਤੇ ਉਨ੍ਹਾਂ ਦੀ ਬਖ਼ਸ਼ਿਸ਼ ਸਦਕਾ ਹੀ ਉਨ੍ਹਾਂ ਵਰਗੇ ਗੁਣ ਮੇਰੇ ਅੰਦਰ ਪ੍ਰਵੇਸ਼ ਕਰ ਗਏ ਹਨ। ਮੇਰੇ ਨਾਲ ਤਾਂ ਇਹ ਗੱਲ ਹੋਈ:

ਕਿ ਮੌਜ ਮੇਂ ਅਗਰ ਆ ਗਏ ਤੋ
ਕਤਰੇ ਕੋ ਦਰਿਆ ਕਰ ਦੀਆ।

ਮੈਂ ਪੜ੍ਹਣ ਜਾਣ ਤੋਂ ਪਹਿਲਾਂ ਰੋਜ਼ਾਨਾ ਗੁਰਦੁਆਰਾ ਸਾਹਿਬ ਜਾਂਦੀ, ਉਥੇ ਕਥਾ, ਕੀਰਤਨ ਸੁਣਦੀ। ਉਸ ਵੇਲੇ ਸਿੰਘ ਸਭਾ ਪੁਰਾਣੀ ਸਬਜ਼ੀ ਮੰਡੀ ਗੁਰਦੁਆਰਾ ਵਿਖੇ ਗਿਆਨੀ ਜਗਤਾਰ ਸਿੰਘ ਜਾਚਕ ਕਥਾ ਕਰਦੇ ਸੀ ਤੇ ਭਾਈ ਹਰਜਿੰਦਰ ਸਿੰਘ ਸ੍ਰੀਨਗਰ ਵਾਲਿਆਂ ਦਾ ਜੱਥਾ ਕੀਰਤਨ ਕਰਦਾ ਸੀ। ਜਾਚਕ ਜੀ ਜਿੱਥੇ ਆਪਣੇ ਨਿਵੇਕਲੇ ਢੰਗ ਨਾਲ ਕਥਾ ਕਰਕੇ ਸੰਗਤ ਨੂੰ ਕੀਲ ਕੇ ਬਿਠਾ ਦਿੰਦੇ ਸਨ, ਉੱਥੇ ਭਾਈ ਹਰਜਿੰਦਰ ਸਿੰਘ ਜੀ ਦਾ ਰਾਗੀ ਜੱਥਾ ਆਪਣੀ ਰਸ-ਭਿੰਨੀ ਆਵਾਜ਼ ਨਾਲ ਕੀਰਤਨ ਕਰਕੇ ਸੰਗਤ ਨੂੰ ਧੁਰ ਆਪਣੇ ਅੰਦਰ ਨਾਲ ਜੋੜ ਦਿੰਦਾ ਸੀ। ਮੇਰੀ ਆਤਮਾ ਨੇ ਉਸ ਉਮਰ ਵਿਚ ਕਥਾ ਤੇ ਕੀਰਤਨ ਦੇ ਪ੍ਰਭਾਵ ਨੂੰ ਕਬੂਲਿਆ। ਮੀਂਹ ਜਾਵੇ, ਹਨੇਰੀ ਜਾਵੇ, ਕਰਫ਼ਿਊ ਹੋਵੇ, ਮੈਂ ਗੁਰਦੁਆਰਾ ਸਾਹਿਬ ਜਾਣ ਵਿਚ ਕਦੇ ਨਾਗਾ ਨਹੀਂ ਸੀ ਪਾਇਆ।

'ਕਰਫ਼ਿਊ' ਸ਼ਬਦ ਲਿਖਦਿਆਂ ਮੈਨੂੰ ਬਲਿਊ ਸਟਾਰ ਆਪਰੇਸ਼ਨ ਦੌਰਾਨ ਲੱਗੇ ਕਰਫ਼ਿਊ ਵਾਲੀ ਘਟਨਾ ਯਾਦ ਆ ਗਈ। ਜਦੋਂ ਕਰਫ਼ਿਊ ਲਗਾ ਦਿੱਤਾ ਗਿਆ ਤਾਂ ਕੋਈ ਵੀ ਬੰਦਾ ਸੜਕ ਉੱਤੇ ਜਾ ਰਿਹਾ ਨਜ਼ਰ ਨਹੀਂ ਸੀ ਆਉਂਦਾ। ਐਨੀ ਸਖ਼ਤੀ ਦੇ ਬਾਵਜੂਦ ਮੈਂ ਦਸ਼ਮੇਸ਼ ਪਿਤਾ ਅੱਗੇ ਅਰਦਾਸ ਕਰਕੇ ਆਪਣੇ ਸਾਈਕਲ ਉੱਤੇ ਪੁਰਾਣੀ ਸਬਜ਼ੀ ਮੰਡੀ ਸਿੰਘ ਸਭਾ ਗੁਰਦੁਆਰੇ ਮੱਥਾ ਟੇਕਣ ਤੇ ਕਥਾ-ਕੀਰਤਨ ਸੁਣਨ ਜਾਂਦੀ ਹੁੰਦੀ ਸੀ।

ਇਕ ਦਿਨ ਸਖ਼ਤੀ ਕੁਝ ਜਿਆਦਾ ਹੀ ਕਰ ਦਿੱਤੀ ਗਈ। ਬਾਈਪਾਸ ਤੋਂ ਵੀ ਮੈਨੂੰ ਲੰਘਣ ਨਾ ਦੇਣ। ਮੈਂ ਉਸ ਫ਼ੌਜੀ ਅਫ਼ਸਰ ਨੂੰ, ਜਿਸਨੇ ਮੈਨੂੰ ਰੋਕਿਆ ਸੀ, ਦੱਸਿਆ ਕਿ ਮੈਂ ਗੁਰਦੁਆਰਾ ਸਾਹਿਬ ਮੱਥਾ ਟੇਕਣ ਜਾਣਾ ਹੈ, ਇਹ ਮੇਰੇ ਨਿੱਤਨੇਮ ਵਿਚ ਸ਼ਾਮਿਲ ਹੈ। ਮੇਰੀ ਗੱਲ ਸੁਣਕੇ ਉਹ ਅਫ਼ਸਰ ਕਹਿਣ ਲੱਗਾ, "ਅਸੀਂ ਤਾਂ ਤੁਹਾਨੂੰ ਜਾਣ ਦਿੰਦੇ ਹਾਂ, ਅੱਗੋਂ ਜੇ ਤੁਹਾਡੇ ਕਿਸੇ ਨੇ ਗੋਲੀ ਮਾਰ ਦਿੱਤੀ ਤਾਂ ਅਸੀਂ ਜ਼ਿੰਮੇਵਾਰ ਨਹੀਂ ਹੋਵਾਂਗੇ।" ਬੁੱਢਾ ਦਰਿਆ ਪਾਰ ਕੀਤਾ ਹੀ ਸੀ, ਮੈਨੂੰ ਫੇਰ ਰੋਕ ਲਿਆ ਗਿਆ। ਰੋਕਣ ਵਾਲੇ ਅਫ਼ਸਰ ਨੇ ਕਿਹਾ, "ਮੈਂ ਹੈਰਾਨ ਹਾਂ ਕਿ ਤੁਹਾਨੂੰ ਲੰਘਣ ਕਿਸ ਨੇ ਦਿੱਤਾ, ਤੁਸੀਂ ਇੱਥੋਂ ਤੱਕ ਕਿਵੇਂ ਆ ਗਏ ?" ਜਦੋਂ ਮੈਂ ਉਸਨੂੰ ਨਿਮਰਤਾ ਸਹਿਤ ਉਹੀ ਗੱਲ ਦੁਹਰਾਈ ਜਿਹੜੀ ਪਹਿਲੇ ਅਫ਼ਸਰ ਨੂੰ ਕਹੀ ਸੀ ਤਾਂ ਉਸਨੇ ਵੀ ਮੈਨੂੰ ਲੰਘਣ ਦਿੱਤਾ। ਬੱਸ ਮੈਂ ਗੁਰੂ ਗੋਬਿੰਦ ਸਿੰਘ ਜੀ ਪਾਤਸ਼ਾਹ ਉੱਤੇ ਟੇਕ ਰੱਖਕੇ ਉਨ੍ਹਾਂ ਨੂੰ ਆਪਣੇ ਅੰਗ ਸੰਗ ਸਮਝਕੇ ਅੱਗੇ ਹੀ ਅੱਗੇ ਵਧਦੀ ਗਈ।

ਪੁਰਾਣੀ ਸਬਜ਼ੀ ਮੰਡੀ ਦਾ ਜਦੋਂ ਚੌਂਕ ਆਇਆ ਤਾਂ ਉਥੇ ਇਕ ਫ਼ੌਜੀ ਅਫ਼ਸਰ ਨੇ ਮੈਨੂੰ ਰੋਕ ਕੇ ਬੜੇ ਗੁੱਸੇ ਨਾਲ ਕਿਹਾ, "ਕੀ ਤੁਹਾਨੂੰ ਕਰਫ਼ਿਊ ਦਾ ਮਤਲਬ ਨਹੀਂ ਪਤਾ ? ਕਿਸੇ ਨੂੰ ਵੀ ਸੜਕ ਉੱਤੇ ਦੇਖਦਿਆਂ ਸਾਨੂੰ ਗੋਲੀ ਮਾਰਨ ਦੇ ਆਰਡਰ ਹਨ।" ਜਦੋਂ ਮੈਂ ਉਸ ਅਫ਼ਸਰ ਨੂੰ ਹਲੀਮੀ ਨਾਲ ਕਿਹਾ, "ਬੱਸ ਸਾਹਮਣੇ ਗੁਰਦੁਆਰੇ ਮੱਥਾ ਟੇਕਣ ਹੀ ਜਾਣਾ ਹੈ ਕਿਉਂ ਕਿ ਮੈਂ ਉੱਥੇ ਰੋਜ਼ ਆਉਂਦੀ ਹਾਂ।" ਮੇਰੀ ਨਿਮਰਤਾ ਵੇਖ ਕੇ ਉਸ ਅਫ਼ਸਰ ਨੇ ਨਰਮੀ ਨਾਲ ਕਿਹਾ, "ਅੱਜ ਉਥੇ ਵੀ ਕੋਈ ਨਹੀਂ ਗਿਆ।" ਜਦੋਂ ਮੈਂ ਉਸਨੂੰ ਕਿਹਾ, "ਮੈਂ ਐਨੀ ਦੂਰੋਂ ਆਪਣੀ ਜਾਨ ਤਲੀ ਉੱਤੇ ਰੱਖਕੇ ਆਈ ਹਾਂ, ਤੁਸੀਂ ਮੈਨੂੰ ਜਾਣ ਦਿਉ।" ਉਸਨੇ ਮੈਨੂੰ ਇਹ ਕਹਿ ਕੇ ਕਿ ਅੱਜ ਤਾਂ ਤੁਸੀਂ ਐਨੀ ਵੱਡੀ ਗ਼ਲਤੀ ਕਰ ਲਈ ਹੈ,

ਦੋਬਾਰਾ ਨਾ ਕਰਿਓ, ਜਾਣ ਦਿੱਤਾ। ਜਦੋਂ ਮੈਂ ਗੁਰਦੁਆਰੇ ਦੇ ਅੰਦਰ ਗਈ ਤਾਂ ਇਹ ਦੇਖ ਕੇ ਹੈਰਾਨ ਹੋ ਗਈ ਕਿ ਉਥੇ ਸੰਗਤ ਦਾ ਕੋਈ ਵੀ ਬੰਦਾ ਨਹੀਂ ਸੀ। ਬਾਬਾ ਫ਼ਰੀਦ ਜੀ ਦੇ ਇਹ ਸ਼ਲੋਕ ਹਮੇਸ਼ਾਂ ਮੈਂ ਯਾਦ ਰੱਖਦੀ:

ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ॥
ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ॥੧੪॥
ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ॥
ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ॥੧੫॥

ਜਿਉਂ-ਜਿਉਂ ਮੈਂ ਗੁਰਬਾਣੀ ਸਰਵਣ ਕਰਦੀ ਗਈ, ਇਕ ਮਹਾਂ ਸ਼ਕਤੀ ਨਾਲ ਜੁੜਦੀ ਗਈ। ਇਕ ਦਿਨ ਮੈਂ ਗੁਰਦੁਆਰਾ ਸਾਹਿਬ ਦੇ ਅੰਦਰ ਜਾਣ ਤੋਂ ਪਹਿਲਾਂ ਆਪਣੇ ਪੈਰ ਜਲ ਨਾਲ ਪਵਿੱਤਰ ਕਰ ਰਹੀ ਸੀ। ਗਿਆਨੀ ਜਗਤਾਰ ਸਿੰਘ ਜਾਚਕ ਕੋਲੋਂ ਲੰਘਣ ਲੱਗੇ, ਮੇਰੇ ਕੋਲ ਖੜ੍ਹੇ ਹੋ ਕੇ ਕਹਿਣ ਲੱਗੇ, "ਗੁੱਡੋ, ਮੈਂ ਤੇਰੇ ਮਾਤਾ ਪਿਤਾ ਦੇ ਦਰਸ਼ਨ ਕਰਨਾ ਚਾਹੁੰਦਾ ਹਾਂ। ਦੇਖਣਾ ਚਾਹੁੰਦਾ ਹਾਂ ਕਿ ਉਹ ਆਪ ਕਿਹੋ ਜਿਹੇ ਹੋਣਗੇ ਜਿਨ੍ਹਾਂ ਦੀ ਬੱਚੀ ਦਾ ਗੁਰੂ ਘਰ ਨਾਲ ਐਨਾ ਪ੍ਰੇਮ ਹੈ।"

ਜਦੋਂ ਘਰ ਆ ਕੇ ਇਹ ਗੱਲ ਮੈਂ ਆਪਣੇ ਮਾਤਾ-ਪਿਤਾ ਨੂੰ ਦੱਸੀ ਤਾਂ ਉਹ ਬਹੁਤ ਖੁਸ਼ ਹੋਏ। ਪਿਤਾ ਜੀ ਕਹਿਣ ਲੱਗੇ, "ਮੈਂ ਆਪ ਤੇਰੇ ਨਾਲ ਜਾ ਕੇ ਉਨ੍ਹਾਂ ਨੂੰ ਘਰ ਆਉਣ ਲਈ ਕਹਿ ਕੇ ਆਵਾਂਗਾ।" ਫਿਰ ਇਕ ਦਿਨ ਪਿਤਾ ਜੀ ਤੇ ਮੈਂ ਦੋਵੇਂ ਉਨ੍ਹਾਂ ਦੇ ਘਰ ਗਏ। ਪਿਤਾ ਜੀ ਨੇ ਅਦਬ ਸਹਿਤ ਉਨ੍ਹਾਂ ਨੂੰ ਘਰ ਆਉਣ ਦਾ ਸੱਦਾ ਦਿੱਤਾ। ਇਸ ਤਰ੍ਹਾਂ ਜਾਚਕ ਸਾਹਿਬ ਆਪਣੀ ਜੀਵਨ ਸਾਥਣ ਬਲਬੀਰ ਕੌਰ ਨੂੰ ਨਾਲ ਲੈ ਕੇ ਸਾਡੇ ਘਰ ਪਹਿਲੀ ਵਾਰੀ ਆਏ ਤੇ ਪਿਤਾ ਜੀ ਨੂੰ ਮੇਰੇ ਬਾਰੇ ਕਹਿਣ ਲੱਗੇ,

"ਤੁਹਾਡੀ ਬੇਟੀ ਤਾਂ ਚੰਦਨ ਦੇ ਬੂਟੇ ਦੀ ਤਰ੍ਹਾਂ ਹੈ। ਜਿਵੇਂ ਉਹ ਛੋਟਾ ਹੁੰਦਾ ਹੈ ਪਰ ਆਪਣੀ ਮਹਿਕ ਨਾਲ ਸਾਰਾ ਆਲਾ-ਦੁਆਲਾ ਸੁਗੰਧਤ ਕਰ ਦਿੰਦਾ ਹੈ, ਇਵੇਂ ਹੀ ਇਹ ਚਾਹੇ ਛੋਟੀ ਹੈ ਪਰ ਆਪਣੇ ਗੁਣਾਂ ਦੀ ਸੁਗੰਧ ਸਾਰੇ ਪਾਸੇ ਫ਼ੈਲਾ ਰਹੀ ਹੈ।"

ਵਾਸਤਵ ਵਿਚ ਗੁਰੂ ਜੀ ਦੇ ਬਾਟੇ ਦਾ ਅੰਮ੍ਰਿਤ ਛਕਣ ਨਾਲ ਮੇਰੇ ਜੀਵਨ ਦੀ ਧਾਰਾ ਹੀ ਬਦਲ ਗਈ ਸੀ। ਇਹ ਅੰਮ੍ਰਿਤ ਦੀ ਸ਼ਕਤੀ ਸੀ ਜਿਸਨੇ 1984 ਵਿਚ ਧਰਮ ਯੁੱਧ ਮੋਰਚੇ ਵਿਚ ਮੈਨੂੰ ਜੇਲ੍ਹ ਜਾਣ ਲਈ ਪ੍ਰੇਰਿਆ। ਇਸੇ ਸ਼ਕਤੀ ਕਾਰਨ ਵਰ੍ਹਦੀਆਂ ਗੋਲੀਆਂ ਦੀ ਪ੍ਰਵਾਹ ਨਾ ਕਰਦੇ ਹੋਏ ਕਈ ਰਸਤਾ ਰੋਕੋ ਅੰਦੋਲਨਾਂ ਵਿਚ ਹਿੱਸਾ ਲੈਣ ਦੇ ਸਮਰੱਥ ਹੋ ਸਕੀ। ਇਹ ਸਾਰਾ ਕੁਝ ਕਲਗੀਆਂ ਵਾਲੇ ਦੇ ਅੰਮ੍ਰਿਤ ਦੀ ਦੇਣ ਸੀ ਨਹੀਂ ਤਾਂ ਮੈਂ ਨਾਚੀਜ਼ ਇਕ ਵੀ ਦਲੇਰੀ ਭਰਿਆ ਕੋਈ ਕਦਮ ਇਸ ਪਾਸੇ ਵੱਲ ਕਦੇ ਵੀ ਨਹੀਂ ਉਠਾ

ਸਕਦੀ ਸੀ। ਚੰਡੀਗੜ੍ਹ ਤੋਂ ਟੂਰ ਉਪਰੰਤ ਰਾਤ ਨੂੰ ਬਾਰ੍ਹਾਂ ਵਜੇ ਬਿਨਾਂ ਕਿਸੇ ਡਰ-ਭਉ ਤੋਂ ਸਾਈਕਲ ਉੱਤੇ ਇਕੱਲਿਆਂ ਹੀ ਘਰ ਵਾਪਿਸ ਆ ਜਾਣਾ, ਜੇ ਇਹ ਮੇਰੇ ਉਤੇ ਕਲਗੀਧਰ ਪਾਤਸ਼ਾਹ ਦੀ ਬਖ਼ਸ਼ਿਸ਼ ਨਹੀਂ ਤਾਂ ਹੋਰ ਕੀ ਹੈ! ਜਿਸ ਨੇ ਵੀ ਅੰਮ੍ਰਿਤ ਛਕਿਆ, ਉਹ ਗਿੱਦੜ ਤੋਂ ਸ਼ੇਰ ਬਣ ਗਿਆ। ਗੁਰੂ ਜੀ ਦੇ ਅੰਮ੍ਰਿਤ ਨੇ ਅਖੌਤੀ ਨੀਵਿਆਂ ਵਿਚ ਜਿਨ੍ਹਾਂ ਨੂੰ ਸੰਸਾਰ ਦੀ ਰਹਿੰਦ-ਖੂੰਹਦ ਕਿਹਾ ਜਾਂਦਾ ਸੀ, ਐਸੀ ਸ਼ਕਤੀ ਭਰੀ ਕਿ ਉਹ ਯੋਧੇ ਹੋ ਨਿੱਬੜੇ, ਫਿਰ ਯੋਧੇ ਵੀ ਐਸੇ ਜਿਨ੍ਹਾਂ ਦੀ ਦ੍ਰਿੜ੍ਹਤਾ, ਦਲੇਰੀ ਤੇ ਵਫ਼ਾਦਾਰੀ ਦੁਨੀਆਂ ਸਾਹਮਣੇ ਇਕ ਮਿਸਾਲ ਬਣਕੇ ਸਾਹਮਣੇ ਆਈ। ਗੋਕਲ ਚੰਦ ਨਾਰੰਗ ਦੇ ਸ਼ਬਦਾਂ ਵਿਚ "ਗੁਰੂ ਗੋਬਿੰਦ ਸਿੰਘ ਜੀ ਨੇ ਚਿੜੀਆਂ ਨੂੰ ਸ਼ਾਹੀ ਬਾਜ਼ਾਂ ਦਾ ਸ਼ਿਕਾਰ ਕਰਨ ਦੀ ਜਾਚ ਸਿਖਾਈ।"

ਮੈਂ ਤਾਂ ਵਾਰੇ! ਬਲਿਹਾਰੇ!! ਜਾਂਦੀ ਹਾਂ ਗੁਰੂ ਸਾਹਿਬ ਤੋਂ ਜਿਨ੍ਹਾਂ ਨੇ ਖ਼ਾਲਸਾ ਪੰਥ ਦੀ ਸਾਜਨਾ ਕਰਕੇ ਆਪਣੇ ਸਿੱਖ ਨੂੰ ਇਕ ਵੱਖਰਾ ਸਰੂਪ ਦਿੱਤਾ।

1699 ਈ: ਦੀ ਵਿਸਾਖੀ ਵਾਲੇ ਦਿਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਨੋਖੇ ਤੇ ਆਲੌਕਿਕ ਢੰਗ ਨਾਲ ਖ਼ਾਲਸਾ ਪੰਥ ਦੀ ਸਿਰਜਣਾ ਕੀਤੀ। ਮਾਨਵਤਾ ਦੇ ਇਤਿਹਾਸ ਵਿਚ ਇਕ ਐਸਾ ਇਨਕਲਾਬੀ ਮੋੜ ਆਇਆ ਜੋ ਸੰਸਾਰ ਨੇ ਨਾ ਤਾਂ ਪਹਿਲਾਂ ਕਦੇ ਦੇਖਿਆ ਸੀ ਤੇ ਨਾ ਹੀ ਕਦੇ ਦੇਖੇਗਾ। ਇਸ ਪੰਥ ਦੀ ਆਲੌਕਿਕ ਸਿਰਜਨਾ ਦਾ ਭੇਤ ਉਦੋਂ ਖੁੱਲਿਆ ਜਦੋਂ ਇੱਕ ਇੱਕ ਖ਼ਾਲਸਾ ਸਵਾ ਲੱਖ ਨਾਲ ਮੁਕਾਬਲਾ ਕਰਨ ਲੱਗ ਪਿਆ। ਦਸ਼ਮੇਸ਼ ਪਿਤਾ ਜੀ ਨੇ ਖ਼ਾਲਸਾ ਪੰਥ ਦੀ ਸਾਜਣਾ ਕਰਕੇ ਇਕ ਕਰਾਮਾਤ ਦੁਨੀਆਂ ਦੇ ਸਾਹਮਣੇ ਪੇਸ਼ ਕੀਤੀ। ਖ਼ਾਲਸੇ ਨੂੰ ਗੁਰੂ ਜੀ ਨੇ ਸਿੱਧਾ ਅਕਾਲ ਪੁਰਖ ਦੇ ਅਧੀਨ ਰੱਖਿਆ ਤੇ ਫ਼ੁਰਮਾਇਆ ਕਿ ਖ਼ਾਲਸਾ ਸਿਰਫ਼ ਇਕ ਅਕਾਲ ਪੁਰਖ ਦੀ ਅਰਾਧਨਾ ਕਰੇਗਾ:

ਖ਼ਾਲਸਾ ਅਕਾਲ ਪੁਰਖ ਕੀ ਫੌਜ।
ਪ੍ਰਗਟਿਓ ਖ਼ਾਲਸਾ ਪਰਮਾਤਮ ਕੀ ਮੌਜ।

ਗੁਰੂ ਸਾਹਿਬ ਨੇ ਖ਼ਾਲਸੇ ਦੀ ਸਿਰਜਣਾ ਜਬਰ-ਜ਼ੁਲਮ ਦੇ ਵਿਰੁੱਧ ਡੱਟਣ ਲਈ ਕੀਤੀ ਤਾਂ ਜੋ ਮਾਨਵ-ਅਧਿਕਾਰਾਂ ਦੀ ਰੱਖਿਆ ਕੀਤੀ ਜਾ ਸਕੇ। ਜੋ ਦੂਸਰਿਆਂ ਦੀ ਰੱਖਿਆ ਕਰਦਾ ਹੈ ਤੇ ਆਪ ਹਮੇਸ਼ਾ ਚੜ੍ਹਦੀ ਕਲਾ ਵਿਚ ਰਹਿੰਦਾ ਹੈ। ਇਸੇ ਲਈ ਖ਼ਾਲਸਾ ਚੜ੍ਹਦੀ ਕਲਾ ਦਾ ਪ੍ਰਤੀਕ ਹੈ। ਯੂ. ਐਨ. ਓ. ਦੀ ਜਨਰਲ ਅਸੰਬਲੀ ਨੇ ਜੋ ਗੱਲ ਅੱਧੀ ਸਦੀ ਪਹਿਲਾਂ ਮਾਨਵ ਅਧਿਕਾਰਾਂ ਦੀ ਰੱਖਿਆ ਲਈ ਇਕ ਮਤਾ ਪਾਸ ਕਰਕੇ ਮਾਨਵੀ ਅਜ਼ਾਦੀ ਤੇ ਬਰਾਬਰੀ ਦੇ ਹੱਕਾਂ ਬਾਰੇ ਕਹੀ, ਉਹ ਗੱਲ ਦਸ਼ਮੇਸ਼ ਪਿਤਾ ਨੇ ਤਿੰਨ ਸਦੀਆਂ ਪਹਿਲਾਂ ਮਨੁੱਖੀ ਅਧਿਕਾਰਾਂ ਦੀ ਸਮਾਨਤਾ, ਜਬਰ-ਜ਼ੁਲਮ ਵਿਰੁੱਧ ਟੱਕਰ ਲੈਣੀ ਅਤੇ ਮਜ਼ਲੂਮਾਂ ਦੀ ਰੱਖਿਆ ਲਈ ਖ਼ਾਲਸਾ ਪੰਥ ਦੀ ਸਿਰਜਣਾ ਕਰਕੇ ਉਸ ਕਹੀ ਗੱਲ ਨੂੰ ਅਮਲੀ ਰੂਪ ਵੀ ਦੇ ਦਿੱਤਾ। ਖ਼ਾਲਸੇ ਦਾ ਜਨਮ ਰੂਹ ਦੇ ਮੰਡਲ ਤੋਂ ਤਲਵਾਰ ਦੇ ਘਾਟ ਹੋਇਆ ਹੈ। ਰੂਹ, ਖੰਡਾ, ਬਾਣੀ, ਜਲ ਤੇ ਪਤਾਸੇ ਮਿਲਾ ਕੇ ਤਿਆਰ ਕੀਤੇ ਅੰਮ੍ਰਿਤ ਨੂੰ

ਛਕਣ ਨਾਲ ਨਵੇਂ ਇਨਸਾਨ ਦੀ ਘਾੜਤ ਹੋਈ। ਖ਼ਾਲਸਾ ਕੋਈ ਜਾਤ, ਕੁਲ ਜਾਂ ਨਸਲ ਨਹੀਂ, ਇਹ ਤਾਂ ਆਦਰਸ਼ ਹੈ। ਪ੍ਰਾਚੀਨ ਪੰਥ ਪ੍ਰਕਾਸ਼ ਵਿਚ ਲਿਖਿਆ ਹੈ:

ਖ਼ਾਲਸਾ ਹੋਵੈ ਖ਼ੁਦ ਖ਼ੁਦਾ ਜਿਸ ਖ਼ੂਬੀ ਖ਼ੂਬ ਖ਼ੁਦਾਇ।
ਆਣਿ ਨ ਮਾਨੈ ਆਨ ਕੀ ਇਕ ਸਚੇ ਬਿਨ ਪਾਤਸ਼ਾਹ।

ਇਹ ਵੀ ਸੋਚਣ ਵਾਲੀ ਗੱਲ ਹੈ ਕਿ ਕਲਗੀਧਰ ਪਿਤਾ ਨੇ ਖ਼ਾਲਸਾ ਪੰਥ ਦੀ ਸਿਰਜਣਾ ਲਈ ਵਿਸ਼ੇਸ਼ ਕਰਕੇ ਵਿਸਾਖ ਦਾ ਮਹੀਨਾ ਹੀ ਕਿਉਂ ਚੁਣਿਆ? ਇਕ ਤਾਂ ਵਿਸਾਖੀ ਖ਼ੁਸ਼ੀਆਂ ਦਾ ਤਿਉਹਾਰ ਹੈ, ਜ਼ਿਮੀਂਦਾਰ ਵੀ ਆਪਣੀ ਫ਼ਸਲ ਵੇਚ ਵੱਟ ਕੇ ਖ਼ੁਸ਼ ਹੁੰਦਾ ਹੈ। ਦੂਸਰਾ ਵਿਸਾਖ ਦਾ ਮਹੀਨਾ ਆਪਣੇ ਆਪ ਵਿਚ ਗਹਿਰੇ ਧਾਰਮਿਕ ਅਰਥ ਸੰਜੋਈ ਬੈਠਾ ਹੈ। ਇਹ ਤਪ, ਧਰਮ ਤੇ ਤਿਆਗ ਦਾ ਮਹੀਨਾ ਹੈ-ਇਹ ਸਾਰੇ ਮਨੁੱਖ ਅੰਦਰ ਨਵੀਂ ਊਰਜਾ ਭਰਦੇ ਹਨ। ਵਿਸਾਖ ਤੇ ਸੂਰਜ ਦਾ ਵੀ ਆਪਸ ਵਿਚ ਗਹਿਰਾ ਸੰਬੰਧ ਹੈ। ਇਸ ਸਮੇਂ ਸੂਰਜ ਉੱਤਰ ਦਿਸ਼ਾ ਵੱਲ ਝੁਕਿਆ ਹੁੰਦਾ ਹੈ ਤੇ ਆਪਣੀ ਅੱਧੀ ਯਾਤਰਾ ਪੂਰੀ ਕਰ ਚੁੱਕਾ ਹੁੰਦਾ ਹੈ। ਸੂਰਜ ਦੀ ਇਹ ਯਾਤਰਾ ਸ਼ੁੱਭ ਮੰਨੀ ਜਾਂਦੀ ਹੈ। ਸੂਰਜ ਇਹ ਸਿਖਾਉਂਦਾ ਹੈ ਕਿ ਜੇ ਤੁਸੀਂ ਅਨੁਸ਼ਾਸਿਤ ਹੋ ਕੇ ਚੱਲੋਗੇ ਤਾਂ ਸ਼ੁੱਭ ਹੋਵੇਗਾ। ਹਿੰਦੂ ਧਰਮ ਵਿਚ ਵਿਸਾਖ ਮਹੀਨੇ ਦੀ ਮਹਿਮਾ ਇਸ ਪ੍ਰਕਾਰ ਕੀਤੀ ਗਈ ਹੈ:

"ਜਿਸ ਪ੍ਰਕਾਰ ਵਿਦਿਆ ਵਿਚ ਵੇਦ, ਬ੍ਰਿਛਾਂ ਵਿਚੋਂ ਕਲਪ ਬ੍ਰਿਛ, ਧੇਨੂਆਂ ਵਿਚੋਂ ਕਾਮ-ਧੇਨੂ, ਦੇਵਤਿਆਂ ਵਿਚੋਂ ਵਿਸ਼ਣੂ, ਨਦੀਆਂ ਵਿਚੋਂ ਗੰਗਾ ਤੇ ਰਤਨਾਂ ਵਿਚੋਂ ਕੌਸਤੁਭਮਣੀ ਉੱਤਮ ਹੈ, ਉਸੇ ਤਰ੍ਹਾਂ ਮਹੀਨਿਆਂ ਵਿਚੋਂ ਵਿਸਾਖ ਦਾ ਮਹੀਨਾ ਉੱਤਮ ਹੈ।"

ਹਿੰਦੂ ਫਿਲਾਸਫ਼ੀ ਅਨੁਸਾਰ ਹੋਰ ਵੀ ਕਈ ਪਵਿੱਤਰ ਦਿਨ ਤੇ ਆਤਮਾਵਾਂ ਇਸ ਮਾਹ ਨਾਲ ਸੰਬੰਧ ਰੱਖਦੀਆਂ ਹਨ। ਵਿਸਾਖ ਕਈ ਸ਼ੁੱਭ ਤਿਥੀਆਂ ਨਾਲ ਅਲੰਕ੍ਰਿਤ ਮਹੀਨਾ ਮੰਨਿਆ ਗਿਆ ਹੈ। ਸ਼ੁਕਲ ਪੱਖ ਦੀ ਨੌਂਵੀ ਨੂੰ ਦੇਵੀ ਸੀਤਾ ਧਰਤੀ ਵਿਚੋਂ ਪ੍ਰਗਟ ਹੋਈ, ਕ੍ਰਿਸ਼ਨ ਪੱਖ ਦੀ ਮੱਸਿਆ ਨੂੰ ਦੇਵ-ਬ੍ਰਿਛ ਵਟ ਪੂਜਾ ਨਾਲ ਸੁਸ਼ੋਭਿਤ ਹੋਈ। ਹਿੰਦੂਆਂ ਦੇ ਪ੍ਰਸਿੱਧ ਚਾਰ ਤੀਰਥ ਅਸਥਾਨਾਂ ਵਿਚੋਂ ਇਕ ਬਦਰੀਨਾਥ ਦੇ (ਪਟ) ਦਰਵਾਜੇ ਵਿਸਾਖ ਦੀ ਅਕਸ਼ਿਆ ਤ੍ਰਿਤੀਆ ਨੂੰ ਖੁੱਲ੍ਹਦੇ ਹਨ। ਵਿਸਾਖ ਸ਼ੁਕਲ ਪੱਖ ਦੀ ਦ੍ਵਿਤੀਆ ਨੂੰ ਜਗਨਨਾਥ ਵਿਚ ਭਗਵਾਨ ਦੀ ਰੱਥ-ਯਾਤਰਾ ਕੱਢੀ ਜਾਂਦੀ ਹੈ। ਵਿਸਾਖ ਮਹੀਨੇ ਉੱਤੇ ਭਗਵਾਨ ਵਿਸ਼ਨੂੰ ਜੀ ਦੀ ਵੀ ਖ਼ਾਸ ਕ੍ਰਿਪਾ ਰਹੀ ਹੈ। ਵਿਸ਼ਨੂੰ ਦੇ 24 ਅਵਤਾਰਾਂ ਵਿਚੋਂ ਚਾਰ ਹੈਅਗ੍ਰੀਵ, ਨਰ-ਨਾਰਾਇਣ, ਪਰਸ਼ੂ ਰਾਮ ਅਤੇ ਨ੍ਰਿਸਿੰਘ ਇਸੇ ਮਹੀਨੇ ਪੈਦਾ ਹੋਏ। ਸ਼ੁਕਲ ਚਤੁਦਰਸ਼ੀ ਨੂੰ ਨ੍ਰਿਸਿੰਘ ਦੇ ਰੂਪ ਵਿਚ ਵਿਸ਼ਨੂੰ ਭਗਵਾਨ ਦਾ ਵਿਸਾਖ ਦਾ ਪ੍ਰਮੁੱਖ ਸੰਦੇਸ਼

ਹੈ, "ਬੁਰਾਈ ਕਿੰਨੀ ਵੀ ਬਲਵਾਨ ਕਿਉਂ ਨਾ ਹੋਵੇ, ਉਸਦਾ ਨਾਸ਼ ਹੋਣਾ ਨਿਸ਼ਚਿਤ ਹੈ।"

ਕਲਗੀਧਰ ਪਿਤਾ ਚਾਹੇ ਹਿੰਦੂ ਫਿਲਾਸਫ਼ੀ ਉੱਤੇ ਬਿਲਕੁਲ ਵੀ ਯਕੀਨ ਨਹੀਂ ਸਨ ਰੱਖਦੇ, ਉਹ ਸਿਰਫ਼ ਇਕ ਅਕਾਲ ਪੁਰਖ 'ਤੇ ਭਰੋਸਾ ਰੱਖਦੇ ਸਨ, ਜੋ ਸਾਰੇ ਸੰਸਾਰ ਦੇ ਜੀਆਂ ਦਾ ਰਚਣਹਾਰ, ਰੱਖਿਅਕ ਤੇ ਉਨ੍ਹਾਂ ਨੂੰ ਮਾਰਨ ਵਾਲਾ ਹੈ। ਉਹ ਹੋਰ ਕਿਸੇ ਦੇਵੀ ਦੇਵਤੇ ਉੱਤੇ ਵਿਸ਼ਵਾਸ ਨਹੀਂ ਸੀ ਕਰਦੇ। ਪਰ ਇਹ ਗੱਲ ਯਕੀਨੀ ਕਹੀ ਜਾ ਸਕਦੀ ਹੈ ਕਿ ਜੇ ਹੋਰ ਸਾਰੇ ਮਹੀਨੇ ਛੱਡ ਕੇ ਗੁਰੂ ਸਾਹਿਬ ਨੇ ਖ਼ਾਲਸਾ ਪੰਥ ਦੀ ਸਿਰਜਣਾ ਲਈ ਵਿਸਾਖ ਦਾ ਮਹੀਨਾ ਚੁਣਿਆ ਹੈ ਤਾਂ ਇਸਦਾ ਜ਼ਰੂਰ ਕੋਈ ਵਿਸ਼ੇਸ਼ ਕਾਰਣ ਹੋਵੇਗਾ। ਉਨ੍ਹਾਂ ਇਸ ਮਹੀਨੇ ਦੀ ਅਧਿਆਤਮਕ ਤੇ ਧਾਰਮਿਕ ਮਹੱਤਤਾ ਨੂੰ ਧਿਆਨ ਵਿੱਚ ਰੱਖਿਆ ਹੋਵੇਗਾ। ਸ੍ਰੀ ਗੁਰੂ ਅਰਜਨ ਦੇਵ ਜੀ 'ਬਾਰਹ ਮਾਹਾ' ਵਿਚ ਵੈਸਾਖ ਮਹੀਨੇ ਬਾਰੇ ਇਸ ਤਰ੍ਹਾਂ ਫ਼ੁਰਮਾਉਂਦੇ ਹਨ:

ਵੈਸਾਖਿ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ॥
ਹਰਿ ਸਾਜਨੁ ਪੁਰਖੁ ਵਿਸਾਰਿ ਕੈ ਲਗੀ ਮਾਇਆ ਧੋਹੁ॥
ਪੁਤ੍ਰ ਕਲਤ੍ਰ ਨ ਸੰਗਿ ਧਨਾ ਹਰਿ ਅਵਿਨਾਸੀ ਓਹੁ॥
ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ॥
ਇਕਸੁ ਹਰਿ ਕੇ ਨਾਮ ਬਿਨੁ ਅਗੈ ਲਈਅਹਿ ਖੋਹਿ॥
ਦਯੁ ਵਿਸਾਰਿ ਵਿਗੁਚਣਾ ਪ੍ਰਭ ਬਿਨੁ ਅਵਰੁ ਨ ਕੋਇ॥
ਪ੍ਰੀਤਮ ਚਰਣੀ ਜੋ ਲਗੇ ਤਿਨ ਕੀ ਨਿਰਮਲ ਸੋਇ॥
ਨਾਨਕ ਕੀ ਪ੍ਰਭ ਬੇਨਤੀ ਪ੍ਰਭ ਮਿਲਹੁ ਪਰਾਪਤਿ ਹੋਇ॥
ਵੈਸਾਖੁ ਸੁਹਾਵਾ ਤਾਂ ਲਗੈ ਜਾ ਸੰਤੁ ਭੇਟੈ ਹਰਿ ਸੋਇ॥

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਉਦਾਸੀਆਂ ਵਿਸਾਖ ਦੇ ਮਹੀਨੇ ਆਰੰਭ ਕੀਤੀਆਂ। ਸਿੱਖ ਧਰਮ ਦਾ ਸੰਮੇਲਨ ਸਭ ਤੋਂ ਪਹਿਲਾਂ ਸ੍ਰੀ ਗੁਰੂ ਅਮਰਦਾਸ ਜੀ ਦੀ ਹਜ਼ੂਰੀ ਵਿਚ ਗੋਇੰਦਵਾਲ ਸਾਹਿਬ ਦੀ ਧਰਤੀ 'ਤੇ ਵਿਸਾਖ ਦੇ ਮਹੀਨੇ ਹੋਇਆ। ਗੋਇੰਦਵਾਲ ਵਿਖੇ ਬਾਉਲੀ ਦਾ ਕੜ੍ਹ ਵਿਸਾਖ ਮਹੀਨੇ ਹੀ ਟੁੱਟਿਆ।

ਦਸ਼ਮੇਸ਼ ਪਿਤਾ ਨੇ ਅੰਮ੍ਰਿਤ ਛਕਣ ਵਾਲੇ ਨੂੰ ਪੰਜ ਕੱਕਾਰ ਕੇਸ, ਕਛਹਿਰਾ, ਕੜਾ, ਕੰਘਾ, ਕਿਰਪਾਨ ਧਾਰਨ ਕਰਨ ਦਾ ਹੁਕਮ ਦਿੱਤਾ। ਅਭਾਖਿਆ ਦਾ ਕੁੱਠਾ ਨਾ ਖਾਣਾ, ਤੰਬਾਕੂ ਦਾ ਸੇਵਨ ਨਾ ਕਰਨਾ ਤੇ ਪਰ-ਤਨ ਗਾਮੀ ਨਾ ਹੋਣਾ-ਇਹ ਰਹਿਤ ਮਰਿਯਾਦਾ ਵਿਚ ਸ਼ਾਮਿਲ ਹੈ। ਜਿੱਥੇ ਇਹ ਰਹਿਤ ਰੱਖਕੇ ਅਕਾਲ ਪੁਰਖ ਦੀ ਫ਼ੌਜ ਦਾ ਸਿਪਾਹੀ ਬਣਨ ਲਈ ਕਿਹਾ ਉਥੇ ਸੰਤਤਾਈ 'ਤੇ ਵੀ ਡੱਟ ਕੇ ਪਹਿਰਾ ਦੇਣ ਲਈ ਕਿਹਾ। ਕਕਾਰ ਇੱਕ ਦਿਨ ਵਿਚ ਹੀ ਖ਼ਾਲਸੇ ਦਾ ਹਿੱਸਾ ਨਹੀਂ ਬਣ ਗਏ, ਇਸ ਪਿੱਛੇ ਦੋ ਸਦੀਆਂ ਦੀ ਪ੍ਰੇਰਣਾ, ਘਾਲਣਾ ਤੇ ਇਤਿਹਾਸ ਹੈ। ਕੇਸਾਂ ਦਾ ਸਤਿਕਾਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੀ ਪ੍ਰਗਟਾਇਆ ਸੀ ਅਤੇ ਮਰਦਾਨੇ ਨੂੰ 'ਕੇਸ ਨਾਂਹ ਕਟਾਈ' ਦਾ ਹੁਕਮ ਦਿੱਤਾ ਸੀ।

ਮੇਰੇ ਕਲਗੀਧਰ ਪਿਤਾ ਜੀ ਨੂੰ ਰਹਿਤ ਕਿੰਨੀ ਕੁ ਪਿਆਰੀ ਸੀ, ਇਹ 'ਗੁਰੂ ਕੀਆਂ ਸਾਖੀਆਂ' ਵਿਚੋਂ ਉਦੋਂ ਪਤਾ ਚੱਲਦਾ ਹੈ ਜਦੋਂ ਗੁਰੂ ਜੀ ਦੇ ਆਪਣੇ ਵਚਨ ਵੀ ਇਸ ਗੱਲ ਦੀ ਗਵਾਹੀ ਭਰਦੇ ਹਨ:

ਰਹਿਤ ਪਿਆਰੀ ਮੁਝ ਕਉ
ਸਿੱਖ ਪਿਆਰਾ ਨਾਹੀ।

ਜਦੋਂ ਭਾਈ ਪ੍ਰੇਮ ਦਾਸ ਉਦਾਸੀ ਨੇ ਪਿੰਡ ਜਾਣ ਸਮੇਂ ਕਿਹਾ, "ਇਥੇ ਤਾਂ ਨਿਤ ਪ੍ਰਤੀ ਆਪ ਜੀ ਦੇ ਦਰਸ਼ਨ ਹੁੰਦੇ ਹਨ ਵਹਾਂ ਜਾਏ ਕੈਸੇ ਦਰਸ਼ਨ ਪਾਊਂਗਾ।" ਉਸਦੀ ਸ਼ਰਧਾ ਵੇਖਕੇ ਗੁਰੂ ਜੀ ਨੇ ਕਿਹਾ:

"ਤੁਸਾਂ ਸਵੇਰੇ ਰੋਜ਼ਾਨਾ ਕਿਸੇ ਰਹਿਤ ਬਹਿਤ ਵਾਲੇ ਸਿੱਖ ਕਾ ਦਰਸ਼ਨ
ਪਾਇ ਲੀਆ ਕਰਨਾ, ਮੇਰਾ ਦਰਸ਼ਨ ਹੋਏਗਾ।"

ਉਸਨੇ ਦੁਬਾਰਾ ਜਦੋਂ ਪੁੱਛਿਆ ਕਿ ਜੇ ਕਿਸੇ ਸਿੱਖ ਦੇ ਦਰਸ਼ਨ ਨਾ ਹੋਣ, ਤਾਂ ਗੁਰੂ ਜੀ ਬੋਲੇ:

"ਭਾਈ ਸਿੱਖਾ! ਤੇਰਾ ਦਾਹੜਾ ਕੈਸਾ ਸੁੰਦਰ ਹੈ। ਜਦ ਤਿਅਰ ਬਰ ਤਿਆਰ
ਹੋ, ਸਜੇ ਹੱਥ ਨਾਲ ਅਗੇ ਕਰ ਤਕੇਂਗਾ ਮੇਰਾ ਹੀ ਦੀਦਾਰ ਹੋਇਗਾ। ਸਿੱਖਾਂ
ਨੂੰ ਸਰਗੁਨ ਸਰੂਪ ਮਹਾਂ ਕਾਲ ਕਾ ਬਾਣਾ ਲੈ ਕੇ ਦੀਆ ਹੈ।"

ਸੰਸਾਰ ਪ੍ਰਸਿੱਧ ਇਤਿਹਾਸਕਾਰ ਟਾਇਨਬੀ ਨੇ ਤਾਂ ਇੱਥੋਂ ਤੱਕ ਕਿਹਾ ਹੈ ਕਿ ਸੰਸਾਰ ਦਾ ਸਭ ਤੋਂ ਸੋਹਣਾ ਇਨਸਾਨ ਸਿੱਖ ਹੀ ਹੈ ਅਤੇ ਸਭ ਤੋਂ ਭੱਦਾ ਉਹ ਜੋ ਦਾਹੜੀ ਨੂੰ ਕੁਤਰਦਾ ਤੇ ਕਤਰਾਂਦਾ ਹੈ। ਸਿੰਬਲ ਆਫ਼ ਡਿਕਸ਼ਨਰੀ ਵਿਚ ਕੇਸਾਂ ਨੂੰ ਜਿੱਤ ਨਾਲ ਜੁੜਿਆ 'ਲਿੰਕਡ ਵਿਦ ਵਿਲ ਟੂ ਸਕਸੈਸ' (Linked with will to success) ਕਿਹਾ ਹੈ।

ਕ੍ਰਿਪਾਨ ਕੋਈ ਛੁਰਾ ਜਾਂ ਛੁਰੀ ਨਹੀਂ ਹੈ। ਇਹ ਤਾਂ ਸਵੈਮਾਨ ਤੇ ਉਚੇਰੀ ਆਤਮਕ ਅਵਸਥਾ ਦਾ ਨਾਂ ਹੈ। ਕ੍ਰਿਪਾਨਧਾਰੀ ਕਿਸੇ ਦੀਆਂ ਇੱਜ਼ਤਾਂ ਨਹੀਂ ਲੁੱਟਦਾ, ਉਹ ਤਾਂ ਪੱਤ ਦਾ ਰਾਖਾ ਹੈ।

According to Richard Burton:
"At a higher place the sword has been
idealised at divine power."

ਮੇਰੇ ਦਸ਼ਮੇਸ਼ ਪਾਤਸ਼ਾਹ, ਕਲਗੀਆਂ ਵਾਲੇ ਦਾ ਸਿੰਘ ਨੂੰ ਤੀਜਾ ਦਿੱਤਾ ਗਿਆ

ਕਕਾਰ, ਕਛਹਿਰਾ ਹੈ ਜੋ ਸਦਾਚਾਰ ਦਾ ਚਿੰਨ੍ਹ ਹੈ। ਇਸੇ ਲਈ ਭਾਈ ਗੁਰਦਾਸ ਜੀ ਨੇ ਕਛਹਿਰੇ ਨੂੰ 'ਸੀਲ ਜਤ ਕੀ ਕਛ' ਕਿਹਾ ਹੈ। ਇਸੇ ਤਰ੍ਹਾਂ ਕੜਾ ਸ਼ੰਕਿਆਂ ਨੂੰ ਤੋੜਣ ਦਾ ਪ੍ਰਤੀਕ ਹੈ। ਪ੍ਰੋ. ਪੂਰਨ ਸਿੰਘ ਅਨੁਸਾਰ, "ਇਹ ਮਹਾਨ ਗੁਰੂ ਵਲੋਂ ਦਿੱਤਾ ਗਿਆ ਮਹਾਨ ਤੋਹਫ਼ਾ ਹੈ।" ਕੜਾ ਸਿੱਖ ਨੂੰ ਇਹ ਯਾਦ ਕਰਵਾਉਂਦਾ ਰਹਿੰਦਾ ਹੈ ਕਿ ਉਸਨੇ ਕਿਸੇ ਵੀ ਪ੍ਰਕਾਰ ਦੇ ਵਹਿਮਾਂ-ਭਰਮਾਂ ਵਿਚ ਨਹੀਂ ਫਸਣਾ। ਕੜਾ ਗੋਲ ਹੋਣ ਕਾਰਨ ਇਸ ਗੱਲ ਦਾ ਵੀ ਪ੍ਰਤੀਕ ਹੈ ਕਿ ਇੱਕ ਸਿੱਖ ਵਿਸ਼ਵ-ਵਾਸੀ (Universal Citizen) ਹੈ। ਉਹ ਕਿਸੇ ਦੇਸ਼, ਧਰਮ, ਪੇਸ਼ੇ, ਰੰਗ ਤੇ ਜਾਤ ਨੂੰ ਘ੍ਰਿਣਾ ਨਹੀਂ ਕਰਦਾ ਸਗੋਂ ਸਾਰਿਆਂ ਵਿਚ ਇੱਕੋ ਪਰਮਾਤਮਾ ਦੀ ਜੋਤਿ ਜਗਦੀ ਵੇਖ ਕੇ 'ਏਕੁ ਪਿਤਾ ਏਕਸੁ ਕੇ ਹਮ ਬਾਰਿਕ' ਸਭਨਾਂ ਨੂੰ ਪ੍ਰੇਮ ਕਰਦਾ ਹੈ।

ਪੰਜਵਾਂ ਕੰਘਾ, ਸੁੱਚਮ ਅਤੇ ਸੁਚੱਜ ਦਾ ਚਿੰਨ੍ਹ ਹੈ। 'ਸੁਚ ਹੋਵੈ ਤ ਸਚਿ ਪਾਈਐ' ਗੁਰੂ ਨਾਨਕ ਸਾਹਿਬ ਦਾ ਫ਼ੁਰਮਾਨ ਹੈ। ਸਿੰਘ ਨੇ ਕੰਘਾ ਰੱਖਣਾ ਹੈ ਤੇ ਦੋਵੇਂ ਵੇਲੇ ਵਰਤਣਾ ਹੈ ਤਾਂ ਜੋ ਉਹ ਜਟਾਧਾਰੀ ਨਾ ਹੋ ਜਾਵੇ, ਸੰਸਾਰੀ ਰਹੇ। ਗੰਗਾ ਜਟਾਵਾਂ ਵਿਚ ਨਹੀਂ, ਗੰਗਾ ਉਸਦੀ ਕਰਣੀ ਅਤੇ ਰਹਿਤ ਵਿਚ ਹੈ।

ਇਹ ਪੰਜੇ ਕਕਾਰ ਕਲਗੀਆਂ ਵਾਲੇ ਨੇ ਇਕ ਸਿੱਖ ਨੂੰ ਦੇ ਕੇ ਉਸਨੂੰ ਆਦਰਸ਼ਾਂ ਨਾਲ ਵਿਆਹ ਦਿੱਤਾ।

ਸੱਚਖੰਡ ਦੀ ਯਾਤਰਾ ਦੌਰਾਨ ਜਦੋਂ ਮੈਂ ਇਕ ਦੁਕਾਨ ਤੋਂ ਕੰਘਾ ਤੇ ਕੜੇ ਖ਼ਰੀਦਣ ਗਈ ਤਾਂ ਦੁਕਾਨਦਾਰ ਮੈਨੂੰ ਪੁੱਛਣ ਲੱਗਾ, "ਭੈਣ ਜੀ, ਤੁਸੀਂ ਕਿੱਥੋਂ ਆਏ ਹੋ ?" ਜਦੋਂ ਮੈਂ ਕਿਹਾ 'ਪੰਜਾਬ ਤੋਂ' ਤਾਂ ਉਹ ਕਹਿਣ ਲੱਗਾ, "ਪੰਜਾਬ ਨਾਲੋਂ ਇਥੇ ਸਿੱਖੀ ਜਿਆਦਾ ਹੈ। ਤੁਸੀਂ ਇਥੇ ਦੇਖ ਸਕਦੇ ਹੋ ਕਿ ਕਿਸੇ ਨੇ ਵੀ ਕੇਸ ਨਹੀਂ ਕਟਵਾਏ ਹੋਏ, ਸਾਰੇ ਪੂਰਨ ਗੁਰਸਿੱਖ ਹਨ। ਕੇਸ ਕਟਾ ਕੇ ਜਿਹੜੇ ਸੋਚਦੇ ਹਨ ਕਿ ਸਾਡੇ 'ਤੇ ਕਲਗੀਆਂ ਵਾਲੇ ਦੀ ਬਖ਼ਸ਼ਿਸ਼ ਹੋ ਜਾਏ, ਇੰਝ ਨਹੀਂ ਹੋ ਸਕਦਾ। ਕਲਗੀਆਂ ਵਾਲੇ ਦੀ ਬਖ਼ਸ਼ਿਸ਼ ਪ੍ਰਾਪਤ ਕਰਨ ਲਈ ਸਾਨੂੰ ਉਨ੍ਹਾਂ ਦੇ ਪਾਏ ਪੂਰਨਿਆਂ 'ਤੇ ਚੱਲਣਾ ਪਵੇਗਾ।" ਉਸ ਦੁਕਾਨਦਾਰ ਦੀ ਗੱਲ ਸੁਣਕੇ ਮੈਂ ਸੋਚਣ ਲੱਗ ਪਈ ਕਿ ਇਸ ਵਿਅਕਤੀ ਨੇ ਕਿੰਨਾ ਵੱਡਾ ਸੱਚ ਕਿਹਾ ਹੈ। ਮੇਰੀਆਂ ਅੱਖਾਂ ਅੱਗੇ ਇਕਦਮ ਪੰਜਾਬ ਦੇ ਆਪਣੇ ਆਪ ਨੂੰ ਸਿੱਖ ਕਹਾਉਣ ਵਾਲੇ ਪਰ ਕੇਸ ਕਟਵਾਏ ਹੋਏ ਨੌਜਵਾਨ ਮੁੰਡੇ ਕੁੜੀਆਂ ਦੀ ਤਸਵੀਰ ਘੁੰਮਣ ਲੱਗੀ। ਮੈਂ ਵਾਪਸ ਆਉਂਦਿਆਂ ਸੋਚ ਰਹੀ ਸੀ ਕਿ ਕਿਹੜਾ ਐਸਾ ਸੂਰਮਾ ਨਿੱਤਰੇ ਜੋ ਸਾਡੀ ਨੌਜਵਾਨ ਪੀੜ੍ਹੀ ਦੇ ਦਿਲਾਂ ਅੰਦਰ ਸਿੱਖੀ ਦਾ ਜਜ਼ਬਾ ਕੁੱਟ-ਕੁੱਟ ਭਰ ਦੇਵੇ। ਉਨ੍ਹਾਂ ਨੂੰ ਭਾਈ ਤਾਰੂ ਸਿੰਘ ਜੀ ਦੇ ਸਿੱਖੀ ਲਈ ਅਥਾਹ ਪ੍ਰੇਮ ਬਾਰੇ ਦੱਸੇ ਜਿਨ੍ਹਾਂ ਨੇ ਆਪਣੇ ਗੁਰੂ ਦੀ ਨਿਸ਼ਾਨੀ ਕੇਸ ਕਟਵਾਉਣੇ ਕਬੂਲ ਨਹੀਂ ਸੀ ਕੀਤੇ ਸਗੋਂ ਆਪਣੀ ਖੋਪਰੀ ਕੇਸਾਂ ਸਮੇਤ ਉਤਰਵਾ ਲਈ ਸੀ।

ਦਸ਼ਮੇਸ਼ ਪਿਤਾ ਨੇ ਇਹ ਕਿਹੋ ਜਿਹਾ ਕੌਤਕ ਵਰਤਾਇਆ ਕਿ ਉਨ੍ਹਾਂ ਨੇ ਦੂਜਿਆਂ ਨੂੰ ਹੀ ਅੰਮ੍ਰਿਤ ਨਹੀਂ ਛਕਾਇਆ ਸਗੋਂ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾਉਣ ਤੇ ਸੰਗਤ ਨੂੰ ਉਪਦੇਸ਼ ਦੇਣ ਉਪਰੰਤ ਗੁਰੂ ਜੀ ਆਪ ਪੰਜਾਂ ਪਿਆਰਿਆਂ ਅੱਗੇ ਹੱਥ ਜੋੜ

ਕੇ ਖੜੋ ਗਏ ਤੇ ਕਹਿਣ ਲੱਗੇ, "ਜਿਸ ਤਰ੍ਹਾਂ ਮੈਂ ਅੰਮ੍ਰਿਤ ਤਿਆਰ ਕੀਤਾ ਤੇ ਤੁਹਾਨੂੰ ਛਕਾਇਆ ਹੈ, ਉਸੇ ਤਰ੍ਹਾਂ ਤੁਸੀਂ ਅੰਮ੍ਰਿਤ ਤਿਆਰ ਕਰਕੇ ਮੈਨੂੰ ਛਕਾਓ।" ਉਹ ਅਸਚਰਜ ਰਹਿ ਗਏ ਕਿ ਗੁਰੂ ਜੀ ਇਹ ਕੀ ਕਹਿ ਰਹੇ ਹਨ। ਉਨ੍ਹਾਂ ਨੂੰ ਹੈਰਾਨ ਦੇਖ ਕੇ ਗੁਰੂ ਜੀ ਬੋਲੇ, "ਮੈਂ ਤੁਹਾਨੂੰ ਪੰਜਾਂ ਇਕੱਠਿਆਂ ਨੂੰ ਆਪਣਾ ਰੂਪ ਅਤੇ ਆਪਣਾ ਤੇਜ ਦਿੱਤਾ ਹੈ। ਤੁਸੀਂ ਮੇਰਾ ਖ਼ਾਸ ਰੂਪ ਖ਼ਾਲਸਾ ਹੋ। ਖ਼ਾਲਸਾ ਗੁਰੂ ਹੈ ਤੇ ਗੁਰੂ ਖ਼ਾਲਸਾ ਹੈ। ਸੋ ਮੈਂ ਤੁਹਾਡਾ ਗੁਰੂ ਹਾਂ ਤੇ ਤੁਸੀਂ ਪੰਜੇ ਇਕੱਠੇ ਤੌਰ 'ਤੇ ਮੇਰੇ ਗੁਰੂ ਹੋ। ਹੁਣ ਆਪਾਂ ਵਿਚ ਕੋਈ ਭਿੰਨ ਭੇਦ ਨਹੀਂ ਰਿਹਾ। ਮੈਂ ਤੁਹਾਡਾ ਚੇਲਾ ਹਾਂ, ਤੁਸੀਂ ਮੈਨੂੰ ਅੰਮ੍ਰਿਤ ਦੀ ਦਾਤ ਬਖ਼ਸ਼ੋ।" ਪੰਜਾਂ ਪਿਆਰਿਆਂ ਨੇ ਗੁਰੂ ਜੀ ਦੇ ਹੁਕਮ ਦੀ ਪਾਲਣਾ ਕਰਦਿਆਂ ਹੋਇਆਂ ਅੰਮ੍ਰਿਤ ਤਿਆਰ ਕਰਕੇ ਗੁਰੂ ਜੀ ਨੂੰ ਛਕਾਇਆ। ਇਸੇ ਲਈ ਕਿਹਾ ਗਿਆ ਹੈ:

"ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰੁ ਚੇਲਾ।"

ਧੰਨ ਹਨ ਗੁਰੂ ਗੋਬਿੰਦ ਸਿੰਘ ਜੀ ਸੱਚੇ ਪਾਤਸ਼ਾਹ ਜਿਨ੍ਹਾਂ ਨੇ ਪੰਜਾਂ ਪਿਆਰਿਆਂ ਨੂੰ ਆਪਣੇ ਬਰਾਬਰ ਦਰਜਾ ਦਿੱਤਾ। ਉਸ ਵੇਲੇ ਆਪਣੇ ਤੋਂ ਵੀ ਉੱਪਰ ਪਦਵੀ ਦਿੱਤੀ ਜਦੋਂ ਉਨ੍ਹਾਂ ਕੋਲੋਂ ਆਪ ਅੰਮ੍ਰਿਤ ਛਕਿਆ। ਸਾਰੀ ਸੰਗਤ ਨੂੰ ਕਿਹਾ ਕਿ ਪੰਜਾਂ ਪਿਆਰਿਆਂ ਵਿਚ ਉਹ ਮੇਰੇ ਦਰਸ਼ਨ ਕਰ ਸਕਦੇ ਹਨ। ਜਦੋਂ ਕਦੇ ਵੀ ਰਹਿਤ ਮਰਯਾਦਾ ਵਿਚ ਪੂਰਨ ਪੰਜ ਸਿੰਘ ਰਲ ਕੇ ਗੁਰੂ ਦੀ ਓਟ ਲੈ ਕੇ ਕੋਈ ਫ਼ੈਸਲਾ ਕਰਨਗੇ, ਉਹ ਪੰਜਾਂ ਪਿਆਰਿਆਂ ਦਾ ਫ਼ੈਸਲਾ ਹੋਵੇਗਾ ਤੇ ਅਸੀਂ ਉਸਨੂੰ ਪੰਥ ਦਾ ਹੁਕਮ ਸਮਝ ਕੇ ਪ੍ਰਵਾਨ ਕਰਾਂਗੇ। ਇਹ ਗੱਲ ਗੁਰੂ ਸਾਹਿਬ ਨੇ ਸਿਰਫ਼ ਕਹੀ ਨਹੀਂ ਸਗੋਂ ਚਮਕੌਰ ਦੇ ਯੁੱਧ ਵੇਲੇ ਇਸ ਉੱਤੇ ਅਮਲ ਕਰ ਕੇ ਵਿਖਾਇਆ। ਚਮਕੌਰ ਦੇ ਯੁੱਧ ਵੇਲੇ ਜਦੋਂ ਬਹੁਤ ਸਾਰੇ ਸਿੰਘ ਸ਼ਹੀਦੀਆਂ ਪਾ ਗਏ ਤਾਂ ਪੰਜਾਂ ਸਿੰਘਾਂ ਨੇ ਗੁਰਮਤਾ ਸੋਧ ਕੇ ਗੁਰੂ ਜੀ ਨੂੰ ਕਿਹਾ,

> "ਅਸੀਂ ਪੰਜ ਪਿਆਰਿਆਂ ਦੀ ਹੈਸੀਅਤ ਵਿਚ, ਆਪ ਦੇ ਬਖ਼ਸ਼ੇ ਹੋਏ ਅਧਿਕਾਰ ਦੇ ਮੁਜਬ, ਆਪ ਜੀ ਨੂੰ ਹੁਕਮ ਕਰਦੇ ਹਾਂ ਕਿ ਤੁਸੀਂ ਇਹ ਕਿਲ੍ਹਾ ਛੱਡ ਜਾਓ। ਹਜ਼ੂਰ ਦੇ ਜੀਵਨ ਨਾਲ ਪੰਥ ਜੀਉਂਦਾ ਹੈ, ਆਪ ਪੰਥ ਨੂੰ ਚੜ੍ਹਦੀਆਂ ਕਲਾਂ ਵਿੱਚ ਲਿਜਾ ਕੇ ਪ੍ਰਫੁੱਲਤ ਕਰ ਸਕੋਗੇ।"

ਪੰਜਾਂ ਸਿੰਘਾਂ ਦੇ ਹੁਕਮ ਨੂੰ ਪੰਜਾਂ ਪਿਆਰਿਆਂ ਤੇ ਪੰਥ ਦਾ ਹੁਕਮ ਮੰਨ ਕੇ ਮੇਰੇ ਦਸ਼ਮੇਸ਼ ਪਿਤਾ ਨੇ ਚਮਕੌਰ ਦੀ ਗੜ੍ਹੀ ਨੂੰ ਅਲਵਿਦਾ ਆਖ ਦਿੱਤਾ ਤੇ ਉੱਥੋਂ ਮਾਛੀਵਾੜੇ ਆ ਗਏ। ਦੁਨੀਆਂ ਦੇ ਇਤਿਹਾਸ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਹਿਲੇ ਐਸੇ ਅਵਤਾਰ ਹਨ ਜਿਨ੍ਹਾਂ ਨੇ ਆਪਣੇ ਚੇਲਿਆਂ ਨੂੰ ਬਰਾਬਰ ਦਰਜਾ ਦਿੱਤਾ। ਕਦੇ ਕਿਸੇ ਗੁਰੂ, ਪੀਰ, ਪੈਗ਼ੰਬਰ ਨੇ ਆਪਣੇ ਚੇਲਿਆਂ ਨੂੰ ਆਪਣੇ ਬਰਾਬਰ ਦਰਜਾ ਨਹੀਂ ਦਿੱਤਾ।

ਮੈਨੂੰ ਮਾਣ ਹੈ ਆਪਣੇ ਗੁਰੂ 'ਤੇ ਜੋ ਉਨ੍ਹਾਂ ਦੀ ਬਖ਼ਸ਼ਿਸ਼ ਸਦਕਾ ਮੈਂ ਅੰਮ੍ਰਿਤ

ਛਕਿਆ। ਉਦੋਂ ਮੈਂ ਖ਼ਾਨਦਾਨ ਵਿਚ ਪਹਿਲੀ ਕੁੜੀ ਸੀ ਜਿਸਨੇ ਗੁਰੂ ਜੀ ਦੇ ਜੀਵਨ ਤੋਂ ਪ੍ਰੇਰਿਤ ਹੋ ਕੇ ਅੰਮ੍ਰਿਤ ਛਕਿਆ। ਜਦੋਂ ਪੰਜ ਪਿਆਰੇ ਅੰਮ੍ਰਿਤ ਤਿਆਰ ਕਰ ਰਹੇ ਸਨ ਤਾਂ ਉਨ੍ਹਾਂ ਵਿਚੋਂ ਉਸ ਵੇਲੇ ਮੈ ਪ੍ਰਤੱਖ ਕਲਗੀਧਰ ਪਿਤਾ ਦੇ ਦਰਸ਼ਨ ਕਰ ਰਹੀ ਸੀ। ਮੇਰਾ ਮਸਤਕ ਵਾਰ ਵਾਰ ਉਨ੍ਹਾਂ ਅੱਗੇ ਝੁਕ ਰਿਹਾ ਸੀ। ਮੇਰਾ ਰੋਮ-ਰੋਮ ਉਨ੍ਹਾਂ ਦਾ ਸ਼ੁਕਰਗੁਜ਼ਾਰ ਸੀ ਜੋ ਉਨ੍ਹਾਂ ਵਿਚੋਂ ਮੈਂ ਗੁਰੂ ਸਾਹਿਬ ਦੇ ਦਰਸ਼ਨ ਕਰ ਸਕੀ। ਮੈਨੂੰ ਗੁਰੂ ਸਾਹਿਬ ਦੀਆਂ ਅਨੇਕ ਵਡਿਆਈਆਂ ਯਾਦ ਆ ਰਹੀਆਂ ਹਨ ਤੇ ਲੱਗ ਰਿਹਾ ਹੈ ਕਿ ਉਨ੍ਹਾਂ ਦੀਆਂ ਵਡਿਆਈਆਂ ਲਿਖਦੇ-ਲਿਖਦੇ ਮੇਰੀ ਕਲਮ ਦੀ ਸਿਆਹੀ ਤੇ ਕਾਗ਼ਜ਼ ਖ਼ਤਮ ਹੋ ਜਾਵੇਗਾ ਪਰ ਉਨ੍ਹਾਂ ਦੀਆਂ ਵਡਿਆਈਆਂ ਖ਼ਤਮ ਨਹੀਂ ਹੋਣਗੀਆਂ। ਜੇ ਮੈਂ ਇੰਞ ਕਹਿ ਦੇਵਾਂ ਤਾਂ ਵੀ ਕੋਈ ਅਤਿਕਥਨੀ ਨਹੀਂ ਹੋਵੇਗੀ:

> "ਜੇ ਸਾਰੀ ਧਰਤੀ ਕਾਗ਼ਜ਼ ਬਣ ਜਾਵੇ, ਸਾਰੇ ਸਮੁੰਦਰਾਂ ਦਾ ਪਾਣੀ ਸਿਆਹੀ ਬਣ ਜਾਵੇ, ਸਾਰੀ ਬਨਸਪਤੀ ਦੀਆਂ ਕਲਮਾਂ ਬਣ ਜਾਣ ਤਾਂ ਵੀ ਗੁਰੂ ਸਾਹਿਬ ਦੀਆਂ ਵਡਿਆਈਆਂ ਨਹੀਂ ਲਿਖੀਆਂ ਜਾ ਸਕਦੀਆਂ।"

ਭਗਤ ਕਬੀਰ ਜੀ ਇਸ ਬਾਰੇ ਬਹੁਤ ਸੁੰਦਰ ਲਿਖਦੇ ਹਨ:

ਕਬੀਰ ਸਾਤ ਸਮੁੰਦਹਿ ਮਸੁ ਕਰਉ ਕਲਮ ਕਰਉ ਬਨਰਾਇ॥
ਬਸੁਧਾ ਕਾਗਦੁ ਜਉ ਕਰਉ ਹਰਿ ਜਸੁ ਲਿਖਨ ਨ ਜਾਇ॥

-0-

ਅਧਿਆਇ ਸੱਤਵਾਂ

# ਇਨ ਪੁਤਰਨ ਕੇ ਸੀਸ ਪਰ......

ਇਨ ਪੁਤਰਨ ਕੇ ਸੀਸ ਪਰ,
ਵਾਰ ਦੀਏ ਸੁਤ ਚਾਰ,
ਚਾਰ ਮੂਏ ਤੋ ਕਿਆ ਹੂਆ,
ਜੀਵਤ ਕਈ ਹਜ਼ਾਰ।

ਉਸ ਪਿਤਾ ਦਾ ਜਿਗਰਾ ਕਿੰਨਾ ਵੱਡਾ ਹੋਵੇਗਾ ਜੋ ਦੂਸਰਿਆਂ ਨੂੰ ਵੀ ਆਪਣੇ ਪੁੱਤਰਾਂ ਦੇ ਬਰਾਬਰ ਸਮਝਦਾ ਹੋਵੇ। ਅਜਿਹਾ ਹਿਰਦਾ ਵਿਸ਼ਾਲ ਤੇ ਮਾਨਵਤਾਵਾਦੀ ਹੋਵੇਗਾ। ਮਾਨਵਤਾਵਾਦੀ ਦ੍ਰਿਸ਼ਟੀਕੋਣ ਰੱਖਣ ਵਾਲਾ ਇਨਸਾਨ ਦੇਸ਼, ਕੌਮ, ਰੰਗ, ਨਸਲ, ਜਾਤ-ਪਾਤ ਤੇ ਸਭ ਧਰਮਾਂ ਤੋਂ ਉੱਪਰ ਹੁੰਦਾ ਹੈ। ਜਿਸ ਪ੍ਰਕਾਰ ਪਰਮਾਤਮਾ ਦਾ ਕੋਈ ਧਰਮ ਤੇ ਜਾਤ-ਪਾਤ ਨਹੀਂ, ਉਸੇ ਤਰ੍ਹਾਂ ਮਾਨਵਤਾ ਦਾ ਵੀ ਕਿਸੇ ਧਰਮ ਜਾਂ ਜਾਤ-ਪਾਤ ਨਾਲ ਕੋਈ ਸਰੋਕਾਰ ਨਹੀਂ ਹੈ। ਕਿਸੇ ਦੇਸ਼ ਦੀਆਂ ਸੀਮਾਵਾਂ ਜਾਂ ਹੱਦਾਂ ਨਾਲ ਇਸਦਾ ਕੋਈ ਵਾਸਤਾ ਨਹੀਂ। ਇਸਦਾ ਵਾਸਤਾ ਸਭ ਨੂੰ ਪ੍ਰੇਮ ਕਰਨ ਤੇ ਬਰਾਬਰ ਸਮਝਣ ਨਾਲ ਹੈ। ਇਸ ਦੇ ਲਈ ਕੋਈ ਰਾਜਾ ਨਹੀਂ, ਕੋਈ ਰੰਕ ਨਹੀਂ, ਕੋਈ ਅਮੀਰ ਨਹੀਂ, ਕੋਈ ਗਰੀਬ ਨਹੀਂ, ਕੋਈ ਦਾਤਾ ਨਹੀਂ ਤੇ ਕੋਈ ਭਿਖਾਰੀ ਨਹੀਂ। ਮਾਨਵਤਾ ਸਰਬ-ਸਾਂਝੀਵਾਲਤਾ ਦਾ ਨਾਮ ਹੈ। ਮਾਨਵਤਾ ਦਾ ਈਰਖਾ, ਦਵੈਸ਼ ਤੇ ਘ੍ਰਿਣਾ ਨਾਲ ਦੂਰ ਦਾ ਵੀ ਰਿਸ਼ਤਾ ਨਹੀਂ ਹੁੰਦਾ। ਇਹ ਸਾਨੂੰ ਇਕ ਦੂਜੇ ਨਾਲ ਪਿਆਰ ਨਾਲ ਰਹਿਣਾ ਸਿਖਾਉਂਦੀ ਹੈ।

ਮਾਨਵਤਾ ਸਾਨੂੰ ਨਿੱਜੀ ਸਵਾਰਥ ਤੋਂ ਉੱਪਰ ਉੱਠ ਕੇ ਪਰਉਪਕਾਰ ਕਰਨਾ ਸਿਖਾਉਂਦੀ ਹੈ। ਇਕ ਮਾਨਵਤਾਵਾਦੀ ਨੂੰ ਸਾਰਾ ਸੰਸਾਰ ਆਪਣਾ ਲੱਗਦਾ ਹੈ। ਉਹ ਸਾਰੇ ਸੰਸਾਰ ਨੂੰ ਆਪਣੇ ਕਲਾਵੇ ਵਿਚ ਲੈਣ ਲਈ ਤਾਂਘਦਾ ਹੈ। ਉਸਦਾ ਪਰਿਵਾਰ ਸਾਰਾ ਸੰਸਾਰ ਹੁੰਦਾ ਹੈ। ਉਸਨੂੰ ਸਿਰਫ਼ ਆਪਣੇ ਪਰਿਵਾਰ ਦੇ ਜੀਆਂ ਤੇ ਰਿਸ਼ਤੇਦਾਰਾਂ ਦੇ ਦੁਖੀ ਹੋਣ 'ਤੇ ਹੀ ਦੁੱਖ ਨਹੀਂ ਹੁੰਦਾ, ਉਸਨੂੰ ਸੰਸਾਰ ਦੇ ਸਭ ਲੋਕਾਂ ਦਾ ਦੁੱਖ ਆਪਣਾ ਦੁੱਖ ਲੱਗਦਾ ਹੈ। ਉਹ ਆਪਣੇ ਆਪ ਨੂੰ ਮਾਨਵਤਾ ਦਾ ਨਾਗਰਿਕ ਕਹਿਲਾਉਂਦਾ ਹੈ ਤੇ ਉਸਨੂੰ ਸਾਰਿਆਂ ਵਿਚ ਇਕ ਹੀ ਪ੍ਰਭੂ ਦੀ ਜੋਤਿ ਜਗਦੀ ਨਜ਼ਰ ਆਉਂਦੀ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਹੀ ਸ਼ਬਦਾਂ ਵਿਚ ਮਾਨਵਤਾਵਾਦੀ ਸਨ। ਖ਼ਾਲਸਾ ਪੰਥ ਦੀ ਸਾਜਣਾ ਉਨ੍ਹਾਂ ਦੇ ਮਾਨਵਤਾਵਾਦੀ ਦ੍ਰਿਸ਼ਟੀਕੋਣ ਦੀ ਸਿਖ਼ਰ ਹੈ। ਉਨ੍ਹਾਂ ਨੇ ਅਖੌਤੀ ਨੀਵਿਆਂ, ਨਿਤਾਣਿਆਂ, ਜਿਨ੍ਹਾਂ ਨੂੰ ਕੋਈ ਪੁੱਛਦਾ ਨਹੀਂ ਸੀ, ਅੰਮ੍ਰਿਤ ਛਕਾ ਕੇ ਉਨ੍ਹਾਂ ਵਿਚ ਐਸੀ ਸ਼ਕਤੀ ਭਰ ਦਿੱਤੀ ਕਿ ਉਹ ਯੋਧੇ ਹੋ ਨਿੱਬੜੇ। ਗੁਰੂ ਜੀ ਨੇ ਧਰਮ, ਧਾਰਮਿਕ

ਆਸ਼ਿਆਂ, ਸਮਾਜਿਕ ਅਤੇ ਰਾਜਨੀਤਿਕ ਹੱਕਾਂ ਦੇ ਸੰਬੰਧ ਵਿਚ, ਗਰੀਬ ਤੋਂ ਗਰੀਬ, ਨੀਵੇਂ ਤੋਂ ਨੀਵੇਂ, ਅਮੀਰ ਤੋਂ ਅਮੀਰ ਤੇ ਉੱਚੇ ਤੋਂ ਉੱਚੇ ਨੂੰ ਬਰਾਬਰ ਜਾਣਿਆ। ਜੋ ਧਰਮ ਖ਼ੱਤਰੀਆਂ, ਅਖੌਤੀ ਯੋਧਿਆਂ ਲਈ ਰਾਖਵਾਂ ਰੱਖਿਆ ਸੀ, ਉਸਨੂੰ ਕਲਗੀਆਂ ਵਾਲੇ ਨੇ ਸਾਰਿਆਂ ਲਈ ਸੁਰਜੀਤ ਕੀਤਾ। ਗੁਰੂ ਜੀ ਨੇ ਅੰਮ੍ਰਿਤ ਦੀ ਦਾਤ ਬਖ਼ਸ਼ ਕੇ ਸਿੰਘ ਤੇ ਸਿੰਘਣੀਆਂ ਦੀ ਸੰਗਿਆ ਦੇ ਕੇ ਉਨ੍ਹਾਂ ਨੂੰ ਇਸ ਗੱਲ ਦਾ ਅਹਿਸਾਸ ਕਰਵਾ ਦਿੱਤਾ ਕਿ ਉਹ ਸ਼ੇਰ ਹਨ ਤੇ ਸ਼ੇਰ ਕਦੇ ਕਿਸੇ ਕੋਲੋਂ ਡਰਿਆ ਨਹੀਂ ਕਰਦੇ।

ਖੰਡੇ ਬਾਟੇ ਦਾ ਅੰਮ੍ਰਿਤ ਛਕਣ ਅਤੇ ਸਿੰਘ ਸਜਣ ਨਾਲ ਨਿੱਕੀਆਂ-ਵੱਡੀਆਂ ਸਭ ਜਾਤਾਂ ਦੇ ਲੋਕਾਂ ਦੀ ਕਾਇਆ ਪਲਟ ਗਈ। ਉਨ੍ਹਾਂ ਦੇ ਤਨ ਅਤੇ ਮਨ ਦੋਹਾਂ ਵਿਚ ਜਬਰਦਸਤ ਇਨਕਲਾਬ ਆ ਗਿਆ। ਕੋਈ ਗ਼ੈਬੀ ਤਾਕਤ ਉਨ੍ਹਾਂ ਅੰਦਰ ਪ੍ਰਵੇਸ਼ ਕਰ ਗਈ। ਉਹ ਅਜਿਹੇ ਵਰਿਆਮ ਤੇ ਨਿਰਭੈ ਯੋਧੇ ਬਣੇ ਕਿ ਉਨ੍ਹਾਂ ਸਾਹਮਣੇ ਰਾਜੇ ਮਹਾਰਾਜੇ ਤੇ ਨਵਾਬ ਵੀ ਟਿਕ ਨਾ ਸਕਦੇ। ਮੁੱਠੀ ਭਰ ਸਿੰਘ ਵੈਰੀ ਦਲ ਨਾਲ ਅਜਿਹੀ ਬਹਾਦਰੀ ਨਾਲ ਯੁੱਧ ਕਰਦੇ ਕਿ ਉਨ੍ਹਾਂ ਦੀ ਬਹਾਦਰੀ ਦੇ ਕਾਰਨਾਮੇ ਸੁਣਕੇ ਦੁਨੀਆਂ ਦੰਗ ਰਹਿ ਜਾਂਦੀ। ਇਹ ਗੁਰੂ ਜੀ ਦੀ ਲਾਸਾਨੀ ਸੂਝ ਸੀ ਜੋ ਉਨ੍ਹਾਂ ਨੇ ਅਜਿਹੇ ਸਿੰਘ ਪੈਦਾ ਕੀਤੇ ਜੋ ਲੱਖਾਂ ਵਿਚ ਖੜੋਤੇ ਪਛਾਣੇ ਜਾਣ। ਅਜਿਹੀ ਬੀਰਤਾ ਤੇ ਨਿਡਰਤਾ ਉਨ੍ਹਾਂ ਵਿਚ ਭਰੀ ਜਿਸਨੂੰ ਵੇਖ-ਸੁਣ ਕੇ ਸਭ ਹੈਰਾਨ ਰਹਿ ਜਾਂਦੇ।

ਇਸ ਦੀ ਇੱਕ ਬਹੁਤ ਹੀ ਸੁੰਦਰ ਘਟਨਾ ਹੈ। ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਾਧੋ ਕੀ ਤਲਵੰਡੀ ਪੁੱਜੇ ਤਾਂ ਇਥੋਂ ਦਾ ਮੰਨਿਆ-ਪ੍ਰਮੰਨਿਆ ਬੰਦਾ ਭਾਈ ਡੱਲਾ ਚਾਰ-ਪੰਜ ਸੌ ਹਥਿਆਰਬੰਦ ਜਵਾਨ ਨਾਲ ਲੈ ਕੇ ਗੁਰੂ ਜੀ ਨੂੰ 'ਜੀ ਆਇਆਂ' ਕਹਿਣ ਲਈ ਆਇਆ। ਇਕੋਤਰ ਸੌ ਰੁਪਇਆ ਤੇ ਇਕ ਵਧੀਆ ਘੋੜਾ ਦਰਸ਼ਨ ਭੇਟਾ ਦੇ ਕੇ ਉਸਨੇ ਗੁਰੂ ਜੀ ਅੱਗੇ ਮੱਥਾ ਟੇਕਿਆ। ਪਿੰਡ ਦੇ ਨੇੜੇ ਪਹੁੰਚ ਕੇ ਗੁਰੂ ਜੀ ਠਹਿਰ ਗਏ ਕਿਉਂਕਿ ਇਹ ਉਹ ਥਾਂ ਸੀ ਜਿਸਨੂੰ ਮਾਲਵੇ ਦੇਸ਼ ਦਾ ਰਟਨ ਕਰਦੇ ਸਮੇਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਭਾਗ ਲਾਏ ਸਨ। ਇਸ ਥਾਂ 'ਤੇ ਗੁਰੂ ਜੀ ਦੇ ਕਹਿਣ 'ਤੇ ਤੰਬੂ ਤਾਣੇ ਗਏ ਅਤੇ ਡੇਰਾ ਲਾਇਆ ਗਿਆ। ਇਸ ਥਾਂ ਦਾ ਨਾਮ ਗੁਰੂ ਜੀ ਨੇ 'ਦਮਦਮਾ ਸਾਹਿਬ' ਰੱਖਿਆ।

ਭਾਈ ਡੱਲੇ ਦੀ ਸਲਾਹ ਅਨੁਸਾਰ ਗੁਰੂ ਜੀ ਨੇ ਤਨਖ਼ਾਹਦਾਰ ਸਿਪਾਹੀਆਂ ਨੂੰ ਤਨਖ਼ਾਹ ਦੇ ਕੇ ਵਿਦਾ ਕਰ ਦਿੱਤਾ। ਇਕ ਦਿਨ ਡੱਲੇ ਨੇ ਗੁਰੂ ਜੀ ਉੱਤੇ ਆਏ ਸਰੀਰਕ ਕਸ਼ਟਾਂ ਅਤੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਸੰਬੰਧੀ ਹਮਦਰਦੀ ਪ੍ਰਗਟ ਕਰਦਿਆਂ ਕਿਹਾ,"ਸੱਚੇ ਪਾਤਸ਼ਾਹ! ਜੇ ਕਿਤੇ ਜੰਗ ਸਮੇਂ ਆਪ ਜੀ ਮੈਨੂੰ ਯਾਦ ਕਰਦੇ ਤਾਂ ਮੇਰੇ ਇਹ ਦੇਓਆਂ ਵਰਗੇ ਜਵਾਨ ਤੁਰਕਾਂ ਦੇ ਬੁਥਾੜ ਭੰਨ ਕੇ ਉਨ੍ਹਾਂ ਨੂੰ ਨਸਾ ਦਿੰਦੇ ਤੇ ਸਾਹਿਬਜ਼ਾਦੇ ਵੀ ਸ਼ਹੀਦ ਨਾ ਹੁੰਦੇ।"

ਗੁਰੂ ਜੀ ਨੇ ਫ਼ੁਰਮਾਇਆ, "ਡੱਲਿਆ! ਤੇਰੇ ਸੂਰਮਿਆਂ ਦੇ ਸਰੀਰ ਤਾਂ ਜ਼ਰੂਰ ਵਧੀਆ ਤੇ ਬਲਵਾਨ ਹਨ, ਪਰ ਇਨ੍ਹਾਂ ਵਿਚ ਉਹ ਸੱਚਾ ਤੇ ਸੁੱਚਾ ਬੀਰ-ਰਸ ਤੇ ਸਿਦਕ ਭਰੋਸਾ ਨਹੀਂ, ਜੋ ਅੰਮ੍ਰਿਤ ਛਕਿਆਂ ਖ਼ਾਲਸੇ ਵਿਚ ਹੁੰਦਾ ਹੈ।"

ਡੱਲੇ ਨੇ ਅੱਗੋਂ ਆਖਿਆ, "ਮਹਾਰਾਜ ਜੀ! ਸੂਰਮਗਤੀ ਤਾਂ ਡੌਲਿਆਂ ਤੇ ਸਰੀਰ ਦੀ ਸੱਤਿਆ ਦੇ ਆਸਰੇ ਹੁੰਦੀ ਹੈ। ਵੇਖੋ ਤਾਂ ਸਹੀ ਇਨ੍ਹਾਂ ਦੇ ਡੌਲਿਆਂ ਵੱਲ ਤੇ ਸਰੂ ਜਿਹੇ ਸਰੀਰਾਂ ਵੱਲ। ਜੇ ਕਿਤੇ ਆਪ ਇਨ੍ਹਾਂ ਨੂੰ ਮੌਕਾ ਦਿੰਦੇ ਤਾਂ ਵੇਖਦੇ ਇਨ੍ਹਾਂ ਦੇ ਹੱਥ।"

ਗੁਰੂ ਜੀ ਨੇ ਡੱਲੇ ਦਾ ਹੰਕਾਰ ਤੋੜਣ ਲਈ, ਨਵੀਂ ਭੇਂਟ ਹੋਈ ਬੰਦੂਕ ਦਾ ਨਿਸ਼ਾਨਾ ਪਰਖਣ ਲਈ ਡੱਲੇ ਨੂੰ ਕਿਹਾ ਕਿ ਆਪਣੇ ਇੱਕ ਜਵਾਨ ਨੂੰ ਬੰਦੂਕ ਦੀ ਨਲੀ ਅੱਗੇ ਖੜ੍ਹੇ ਹੋਣ ਲਈ ਕਹੇ। ਡੱਲੇ ਨੇ ਆਪਣੇ ਜਵਾਨਾਂ ਨੂੰ ਬਥੇਰਾ ਆਖਿਆ ਤੇ ਵੰਗਾਰਿਆ ਪਰ ਕੋਈ ਨਾ ਨਿੱਤਰਿਆ। ਮਹਾਰਾਜ ਨੇ ਸਿੰਘਾਂ ਦੀ ਅਨਿੰਨ ਭਗਤੀ ਦਰਸਾਉਣ ਲਈ ਡੱਲੇ ਨੂੰ ਕਿਹਾ ਕਿ ਉਹ ਜਾ ਕੇ ਕੈਂਪ ਵਿਚ ਆਵਾਜ਼ ਦੇਵੇ ਕਿ ਗੁਰੂ ਜੀ ਨੇ ਬੰਦੂਕ ਦਾ ਨਿਸ਼ਾਨਾ ਪਰਖਣਾ ਹੈ ਤੇ ਇੱਕ ਸਿੱਖ ਦੀ ਲੋੜ ਹੈ। ਜਦ ਆਵਾਜ਼ ਦਿੱਤੀ ਤਾਂ ਦੋ ਸਿੰਘ, ਇਕ ਜੋ ਦਸਤਾਰ ਸਜਾ ਰਿਹਾ ਸੀ ਤੇ ਦੂਜਾ ਘੋੜੇ ਨੂੰ ਖਰਖਰਾ ਕਰ ਰਿਹਾ ਸੀ, ਦੌੜਕੇ ਆਏ ਤੇ ਗੁਰੂ ਜੀ ਦੇ ਸਾਹਮਣੇ ਹੀ ਝਗੜਾ ਕਰਨ ਲੱਗ ਪਏ ਕਿ ਪਹਿਲਾਂ ਆਵਾਜ਼ ਮੈਂ ਸੁਣੀ ਹੈ। ਮਹਾਰਾਜ ਨੇ ਦੋਹਾਂ ਨੂੰ ਅੱਗੇ ਪਿੱਛੇ ਖੜ੍ਹੇ ਹੋਣ ਲਈ ਕਿਹਾ। ਉਹ ਦੋਵੇਂ ਛਾਤੀਆਂ ਤਾਣ ਕੇ ਤੇ ਅੱਖਾਂ ਗੁਰੂ ਜੀ ਦੇ ਚਿਹਰੇ 'ਤੇ ਗੱਡ ਕੇ ਖੜ੍ਹੋ ਗਏ। ਗੁਰੂ ਜੀ ਨੇ ਘੋੜਾ ਨੱਪਿਆ ਤੇ ਗੋਲੀ ਉਨ੍ਹਾਂ ਦੇ ਸਿਰ ਉਪਰੋਂ ਲੰਘਾ ਦਿੱਤੀ। ਦੋਵੇਂ ਸਿੰਘ ਅਡੋਲ ਖੜ੍ਹੇ ਰਹੇ। ਸਿੰਘਾਂ ਦੀ ਨਿਰਭੈਤਾ ਤੇ ਸਿਦਕ ਵੇਖਕੇ ਭਾਈ ਡੱਲਾ ਦੰਗ ਰਹਿ ਗਿਆ। ਉਸਦਾ ਹੰਕਾਰ ਦੂਰ ਹੋਇਆ। ਉਸਨੇ ਗੁਰੂ ਜੀ ਅੱਗੇ ਬੇਨਤੀ ਕੀਤੀ ਕਿ ਪੀੜ੍ਹੀ ਜਿੰਨੀ ਥਾਂ ਉਸਨੂੰ ਚਰਣਾਂ ਵਿਚ ਬੈਠਣ ਲਈ ਦਿੱਤੀ ਜਾਏ। ਗੁਰੂ ਜੀ ਨੇ ਕਿਹਾ ਕਿ ਇਹ ਤਾਂ ਹੀ ਮਿਲ ਸਕਦੀ ਹੈ ਜੇ ਉਹ ਅੰਮ੍ਰਿਤ ਛਕੇ। ਉਸਨੇ ਗੁਰੂ ਜੀ ਦਾ ਉਪਦੇਸ਼ ਮੰਨ ਕੇ ਅੰਮ੍ਰਿਤ ਛਕਿਆ ਤੇ ਸਿੰਘ ਸਜ ਗਿਆ।

ਇਹ ਅੰਮ੍ਰਿਤ ਦੀ ਸ਼ਕਤੀ ਦਾ ਕਮਾਲ ਸੀ ਜਿਸ ਕਰਕੇ ਗੁਰੂ ਜੀ ਦੇ ਦੋ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਤੇ ਬਾਬਾ ਜੁਝਾਰ ਸਿੰਘ ਨੇ ਚਮਕੌਰ ਦੀ ਗੜ੍ਹੀ ਵਿਚ ਸੂਰਬੀਰਤਾ ਨਾਲ ਵੈਰੀ ਦਲ ਦਾ ਮੁਕਾਬਲਾ ਕੀਤਾ। ਸਿੰਘਾਂ ਨੇ ਗੁਰੂ ਜੀ ਨੂੰ ਬੇਨਤੀ ਵੀ ਕੀਤੀ ਸੀ, "ਮਹਾਰਾਜ ਜੀ, ਤੁਹਾਡਾ ਸਾਹਿਬਜ਼ਾਦਿਆਂ ਨਾਲ ਗੜ੍ਹੀ ਛੱਡ ਜਾਣਾ ਹੀ ਠੀਕ ਨੀਤੀ ਹੈ।" ਇਹ ਸੁਣਕੇ ਗੁਰੂ ਜੀ ਨੇ ਕਿਹਾ, "ਤੁਸੀਂ ਕਿਹੜੇ ਸਾਹਿਬਜ਼ਾਦਿਆਂ ਦੀ ਗੱਲ ਕਰਦੇ ਹੋ, ਤੁਸੀਂ ਸਾਰੇ ਹੀ ਮੇਰੇ ਸਾਹਿਬਜ਼ਾਦੇ ਹੋ।" ਸਿੰਘ ਗੁਰੂ ਜੀ ਦੇ ਮੂੰਹੋਂ ਇਹ ਵਾਕ ਸੁਣਕੇ ਅਵਾਕ ਰਹਿ ਗਏ। ਗੁਰੂ ਜੀ ਨੇ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਨੂੰ ਜੰਗ ਵਿਚ ਜੂਝਣ ਦੀ ਆਗਿਆ ਦਿੱਤੀ।

ਸਾਹਿਬਜ਼ਾਦਾ ਅਜੀਤ ਸਿੰਘ ਜੀ ਨੂੰ ਜੰਗ ਦੇ ਮੈਦਾਨ ਵਿਚ ਆਉਂਦਿਆਂ ਵੇਖ ਕੇ ਇਕ ਵਾਰੀ ਤਾਂ ਵੈਰੀ ਦਲ ਵੀ ਠਠੰਬਰ ਗਿਆ ਕਿਉਂ ਕਿ ਉਨ੍ਹਾਂ ਨੇ ਅਜੇ ਤੱਕ ਕੋਈ ਐਸਾ ਬਾਪ ਨਹੀਂ ਸੀ ਵੇਖਿਆ-ਸੁਣਿਆ ਜਿਸਨੇ ਆਪਣੇ ਪੁੱਤਰਾਂ ਨੂੰ ਆਪਣੇ ਹੱਥੀ ਸ਼ਹੀਦੀ ਗਾਨਾ ਬੰਨ੍ਹ ਕੇ ਜੰਗ ਦੇ ਮੈਦਾਨ ਵਿਚ ਤੋਰਿਆ ਹੋਵੇ। ਸੂਰਬੀਰਤਾ ਨਾਲ ਲੜਦੇ ਹੋਏ ਬਾਬਾ ਅਜੀਤ ਸਿੰਘ ਨੇ ਸ਼ਹੀਦੀ ਪ੍ਰਾਪਤ ਕੀਤੀ। ਆਪਣੇ ਵੱਡੇ ਭਰਾ ਨੂੰ ਸ਼ਹਾਦਤ ਪਾਉਂਦਿਆਂ ਵੇਖ ਕੇ ਬਾਬਾ ਜੁਝਾਰ ਸਿੰਘ ਜੀ ਨੂੰ ਸ਼ਹੀਦੀ ਪਾਉਣ ਦਾ ਚਾਅ ਚੜ੍ਹਿਆ ਤੇ

ਉਨ੍ਹਾਂ ਨੇ ਗੁਰੂ ਪਿਤਾ ਜੀ ਕੋਲੋਂ ਜੰਗ ਦੇ ਮੈਦਾਨ ਵਿਚ ਜਾਣ ਦੀ ਆਗਿਆ ਮੰਗੀ। ਗੁਰੂ ਜੀ ਨੇ ਉਸਦਾ ਮੱਥਾ ਚੁੰਮਿਆ, ਉਸਦੇ ਮੱਥੇ ਉੱਤੇ ਸ਼ਹੀਦੀ ਟਿੱਕਾ ਲਾਇਆ ਤੇ ਆਖ਼ਰੀ ਵਾਰੀ ਆਪਣੇ ਦਿਲ ਦੇ ਟੁਕੜੇ ਨੂੰ ਆਪਣੀ ਛਾਤੀ ਨਾਲ ਲਗਾ ਕੇ ਯੁੱਧ ਦੇ ਮੈਦਾਨ ਵਿਚ ਸ਼ਹੀਦ ਹੋਣ ਲਈ ਤੋਰਿਆ। ਦੋਹਾਂ ਸਾਹਿਬਜ਼ਾਦਿਆਂ ਦੀ ਸ਼ਹੀਦੀ ਉਪਰੰਤ ਗੁਰੂ ਜੀ ਨੇ ਅਕਾਲਪੁਰਖ ਦਾ ਸ਼ੁਕਰੀਆ ਕੀਤਾ। ਆਪਣੇ ਜਿਗਰ ਦੇ ਟੋਟਿਆਂ ਦੇ ਸ਼ਹੀਦ ਹੋਣ 'ਤੇ ਕੁਦਰਤ ਤੋਂ ਬਲਿਹਾਰੇ ਜਾਣਾ ਸਿਰਫ਼ ਗੁਰੂ ਗੋਬਿੰਦ ਸਿੰਘ ਜੀ ਦੇ ਹੀ ਹਿੱਸੇ ਆਇਆ ਹੈ।

ਇਹ ਦਸਮ ਪਾਤਸ਼ਾਹ ਦੇ ਅੰਮ੍ਰਿਤ ਦੀ ਸ਼ਕਤੀ ਸੀ ਜਿਸ ਕਰਕੇ ਸਾਹਿਬਜ਼ਾਦੇ ਡੋਲੇ ਨਹੀਂ ਸਗੋਂ ਬਹਾਦਰੀ ਨਾਲ ਲੜਦੇ ਹੋਏ ਬਾਕੀ ਸਿੰਘਾਂ ਨਾਲ ਸ਼ਹੀਦ ਹੋ ਗਏ।

ਸਰਹਿੰਦ ਵਿਖੇ ਛੋਟੇ ਸਾਹਿਬਜ਼ਾਦਿਆਂ ਬਾਬਾ ਜੋਰਾਵਰ ਸਿੰਘ ਤੇ ਬਾਬਾ ਫ਼ਤਿਹ ਸਿੰਘ ਜੀ ਨੂੰ ਨੀਂਹਾਂ ਵਿਚ ਚਿਣੇ ਜਾਣ ਤੋਂ ਪਹਿਲਾਂ ਸੂਬਾ ਸਰਹਿੰਦ ਵਜ਼ੀਰ ਖ਼ਾਂ ਵਲੋਂ ਕਈ ਤਰ੍ਹਾਂ ਦੇ ਲਾਲਚ ਦਿੱਤੇ ਗਏ ਪਰ 7 ਤੇ 9 ਸਾਲ ਦੇ ਬੱਚੇ ਉਨ੍ਹਾਂ ਦੇ ਕਿਸੇ ਵੀ ਪ੍ਰਕਾਰ ਦੇ ਡਰਾਵਿਆਂ ਤੇ ਲਾਲਚ ਅੱਗੇ ਝੁਕੇ ਨਹੀਂ। ਕਚਹਿਰੀ ਅੰਦਰ ਪ੍ਰਵੇਸ਼ ਕਰਦਿਆਂ ਉਨ੍ਹਾਂ ਦਾ ਉੱਚੀ ਤੇ ਗੱਜਵੀਂ ਅਵਾਜ਼ ਵਿਚ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਿਹ' ਬੁਲਾਉਣਾ ਉਨ੍ਹਾਂ ਦੀ ਚੜ੍ਹਦੀ ਕਲਾ ਦਾ ਸੂਚਕ ਹੈ। ਇਹ ਚੜ੍ਹਦੀ ਕਲਾ, ਨਿਡਰਤਾ ਤੇ ਨਿਰਭੈਤਾ ਉਨ੍ਹਾਂ ਨੂੰ ਛੋਟੀ ਉਮਰ ਵਿਚ ਹੀ ਅੰਮ੍ਰਿਤ ਦੀ ਦਾਤ ਨਾਲ ਪ੍ਰਾਪਤ ਹੋਈ। ਇਕ ਉਨ੍ਹਾਂ ਕੋਲ ਅੰਮ੍ਰਿਤ ਦੀ ਅਦੁੱਤੀ ਸ਼ਕਤੀ ਸੀ, ਦੂਜਾ ਸ੍ਰੀ ਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਵਿਰਾਸਤ ਸੀ, ਤੀਜਾ ਆਪਣੇ ਪਿਤਾ ਸ਼ੇਰ ਦਿਲ ਗੁਰੂ ਗੋਬਿੰਦ ਸਿੰਘ ਜੀ ਦਾ ਖ਼ੂਨ ਰਗ਼ਾਂ ਵਿਚ ਦੌੜ ਰਿਹਾ ਸੀ, ਚੌਥਾ ਦਾਦੀ ਮਾਂ ਗੁਜਰੀ ਨੇ ਉਨ੍ਹਾਂ ਨੂੰ ਸਿੱਖ ਇਤਿਹਾਸ ਤੋਂ ਜਾਣੂ ਕਰਵਾ ਕੇ, ਕਦੇ ਜ਼ੁਲਮ ਅੱਗੇ ਨਾ ਝੁਕਣ ਦੀ ਸਿੱਖਿਆ ਦਿੱਤੀ ਹੋਈ ਸੀ, ਫਿਰ ਬੱਚੇ ਜ਼ਾਲਮਾਂ ਅੱਗੇ ਕਿਵੇਂ ਝੁਕ ਸਕਦੇ ਸਨ! ਉਨ੍ਹਾਂ ਨੇ ਸਮੇਂ ਦੀ ਹਕੂਮਤ ਅੱਗੇ ਝੁਕਣ ਦੀ ਬਜਾਏ ਨੀਂਹਾਂ ਵਿਚ ਚਿਣੇ ਜਾਣ ਨੂੰ ਤਰਜੀਹ ਦਿੱਤੀ।

ਮਾਤਾ ਸੁੰਦਰੀ ਤੇ ਮਾਤਾ ਸਾਹਿਬ ਕੌਰ ਜਦੋਂ ਭਾਈ ਮਨੀ ਸਿੰਘ ਜੀ ਨਾਲ ਗੁਰੂ ਸਾਹਿਬ ਦੇ ਦਰਸ਼ਨਾਂ ਲਈ ਦਮਦਮਾ ਸਾਹਿਬ ਪੁੱਜੀਆਂ ਤਾਂ ਮਾਤਾ ਜੀ ਦੇ ਇਹ ਪੁੱਛਣ 'ਤੇ ਕਿ ਮੇਰੇ ਚਾਰੇ ਲਾਲ ਕਿੱਥੇ ਹਨ ਤਾਂ ਗੁਰੂ ਜੀ ਨੇ ਉਸ ਸਮੇਂ ਜੋ ਉੱਤਰ ਦਿੱਤਾ, ਉਸ ਤੋਂ ਉਨ੍ਹਾਂ ਦੇ ਸ਼ੇਰ ਦਿਲ, ਮਾਨਵਤਾਵਾਦੀ ਦ੍ਰਿਸ਼ਟੀਕੋਣ ਤੇ ਖ਼ਾਲਸੇ ਦੀ ਮਹੱਤਤਾ ਬਾਰੇ ਪਤਾ ਲੱਗਦਾ ਹੈ। ਗੁਰੂ ਜੀ ਨੇ ਬਾਕੀ ਖ਼ਾਲਸੇ ਵੱਲ ਇਸ਼ਾਰਾ ਕਰਦਿਆਂ ਕਿਹਾ ਸੀ:

ਇਨ ਪੁਤਰਨ ਕੇ ਸੀਸ ਪਰ,
ਵਾਰ ਦੀਏ ਸੁਤ ਚਾਰ,
ਚਾਰ ਮੂਏ ਤੋ ਕਿਆ ਹੂਆ,
ਜੀਵਤ ਕਈ ਹਜਾਰ।

ਗੁਰੂ ਜੀ ਨੂੰ ਖ਼ਾਲਸਾ ਸਜੇ ਸਿੰਘ ਆਪਣੇ ਪੁੱਤਰਾਂ ਤੋਂ ਵੀ ਵੱਧ ਪਿਆਰੇ ਸਨ। ਇਸੇ ਲਈ ਉਨ੍ਹਾਂ ਨੇ "ਇਨ ਪੁਤਰਨ.........." ਕਿਹਾ। ਜਿੱਥੇ ਉਨ੍ਹਾਂ ਨੇ ਦੂਸਰਿਆਂ ਨੂੰ

ਸਿੰਘ ਸਜਾਇਆ, ਉਥੇ ਆਪ ਵੀ ਸਜੇ ਤੇ ਆਪਣੇ ਸਾਰੇ ਪਰਿਵਾਰ ਨੂੰ ਵੀ 'ਖ਼ਾਲਸਾ' ਬਣਾਇਆ।

ਗੁਰੂ ਸਾਹਿਬ ਦੀ ਵਿਸ਼ਾਲ ਦ੍ਰਿਸ਼ਟੀ ਹੋਣ ਕਾਰਨ ਹੀ ਉਨ੍ਹਾਂ ਦੀ ਸੋਚ ਮਾਨਵਤਾਵਾਦੀ ਸੀ। ਇਸਦਾ ਪਤਾ ਉਨ੍ਹਾਂ ਦੁਆਰਾ ਰਚਿਤ ਬਾਣੀ 'ਅਕਾਲ ਉਸਤਤਿ' ਖ਼ਾਸ ਕਰਕੇ 254, 255 ਤੇ 266 ਸਵੱਈਆਂ ਤੋਂ ਲੱਗਦਾ ਹੈ। ਜਿਨ੍ਹਾਂ ਸਵੱਈਆਂ ਵਿਚ ਦਸ਼ਮੇਸ਼ ਪਿਤਾ ਪੂਰਬ ਤੋਂ ਪੱਛਮ, ਉੱਤਰ ਤੋਂ ਦੱਖਣ ਤੱਕ ਸਭ ਪ੍ਰਾਂਤਾਂ, ਦੇਸ਼ਾਂ, ਨਸਲਾਂ, ਕੌਮਾਂ ਦਾ ਜ਼ਿਕਰ ਕਰਕੇ ਸਾਰਿਆਂ ਉੱਤੇ ਵਾਹਿਗੁਰੂ ਦਾ ਸਾਇਆ ਹੁੰਦਾ ਅਨੁਭਵ ਕਰਦੇ ਹਨ। ਉਨ੍ਹਾਂ ਦੀ ਵਿਸ਼ਾਲ ਦ੍ਰਿਸ਼ਟੀ ਪੰਜਾਬ ਤੋਂ ਅੱਗੇ ਲੰਘ ਦਿੱਲੀ, ਰਾਜਪੂਤਾਨੇ, ਮਹਾਰਾਸ਼ਟਰ, ਦੱਖਣ, ਤਿਲੰਗਾਨਾ, ਉੜੀਸਾ, ਬੰਗਾਲ, ਅਸਾਮ, ਭੂਟਾਨ, ਸਿੱਕਮ, ਨੇਪਾਲ, ਚੀਨ, ਮਨਚੂਰੀਆ, ਤਿੱਬਤ, ਈਰਾਨ, ਤੁਰਕੀ, ਫ਼ਿਰੰਗੀ ਤੇ ਸਭ ਟਾਪੂਆਂ ਨੂੰ ਟੱਪ ਵਿਸ਼ਵ ਵਿਚ 'ਇਕ ਅਕਾਲ ਪੁਰਖ ਦਾ ਹੀ ਰਾਜ' ਦੇਖਦੀ ਹੈ। ਹੇਠ ਲਿਖੇ ਸਵੱਈਆਂ ਤੋਂ ਇਹ ਗੱਲ ਸਪੱਸ਼ਟ ਹੁੰਦੀ ਹੈ:

ਬੰਗ ਕੇ ਬੰਗਾਲੀ, ਫਿਰਹੰਗ ਕੇ ਫਿਰੰਗਾ ਵਾਲੀ,
ਦਿੱਲੀ ਕੇ ਦਿਲ ਵਾਲੀ, ਤੇਰੀ ਆਗਿਆ ਮੇਂ ਚਲਤ ਹੈਂ।
ਰੋਹ ਕੇ ਰੁਹੇਲੇ, ਮਾਘ ਦੇਸ ਕੇ ਮਘੇਲੇ ਬੀਰ,
ਬੰਗਾਲੀ ਬੁੰਦੇਲੇ, ਪਾਪ ਪੁੰਜ ਕੋ ਮਲਤ ਹੈਂ।
ਗੋਖਾ ਗੁਨ ਗਾਵੈ, ਚੀਨ ਮਚੀਨ ਕੇ ਸੀਸ ਨਿਯਾਵੈ,
ਤਿਬਤੀ ਧਿਆਇ, ਦੋਖ ਦੇਹ ਕੇ ਦਲਤ ਹੈਂ।
ਜਿਨੈ ਤੋਹਿ ਧਿਆਇਓਂ, ਤਿਨੈ ਪੂਰਨ ਪ੍ਰਾਪਤ ਪਾਇਓ,
ਜਰਤ ਧਨ ਧਾਮ, ਫਲ ਫੂਲ ਸੇ ਫਲਤ ਹੈਂ।

ਇੱਕ ਹੋਰ ਸਵੱਈਏ ਵਿਚ ਆਪ ਫ਼ੁਰਮਾਉਂਦੇ ਹਨ:

ਫ਼ਾਰਸੀ ਫਿਰੰਗੀ, ਫਰਾਂਸੀਸੀ ਕੇ ਦੁਰੰਗੀ,
ਮਕਰਾਨ ਕੇ ਮ੍ਰਿਦੰਗੀ, ਤੇਰੇ ਗੀਤ ਗਾਈਅਤ ਹੈਂ।
ਭਖਦੀ ਕੰਧਾਰੀ ਗ਼ੋਰ ਗੱਖਰੀ ਗਰਦੇਜਾ ਚਾਰੀ,
ਪੌਣ ਕੇ ਆਹਾਰੀ, ਤੇਰੇ ਨਾਮ ਧਿਆਈਅਤ ਹੈਂ।
ਪੂਰਬ ਪਲਾਊਂ, ਕਾਮਰੂਪ ਔ ਕਮਾਊ,
ਸਰਬ ਠੌਰ ਮੈ ਬਿਰਾਜੈ, ਜਹਾਂ ਜਹਾਂ ਜਾਈਅਤ ਹੈ।
ਪੂਰਨ ਪ੍ਰਤਾਪੀ, ਜੰਤ੍ਰ ਮੰਤ੍ਰ ਤੋਂ ਅਤਾਪੀ ਨਾਥ,
ਕੀਰਤ ਤਿਹਾਰੀ ਕੋ ਨਾ ਪਾਰ ਪਾਈਅਤ ਹੈਂ।

ਗੁਰੂ ਜੀ ਦੀਆਂ ਸਭ ਲਿਖਤਾਂ ਦਾ ਧੁਰਾ 'ਸਰਬੱਤ' ਨਾਲ ਸੰਬੰਧਤ ਹੈ। ਇਸਦੀ ਸਭ ਤੋਂ ਖ਼ੂਬਸੂਰਤ ਮਿਸਾਲ 'ਜਾਪ ਸਾਹਿਬ' ਹੈ:

ਕਿ ਸਰਬਤ੍ਰ ਭਾਨੈ॥ ਕਿ ਸਰਬਤ੍ਰ ਮਾਨੈ॥
ਕਿ ਸਰਬਤ੍ਰ ਇੰਦ੍ਰੈ॥ ਕਿ ਸਰਬਤ੍ਰ ਚੰਦ੍ਰੈ॥੧੧੯॥

ਸੰਸਾਰ ਵਿਚ ਲੱਖਾਂ ਦਾਨੀ ਹਨ ਜੋ ਵਸਤਾਂ ਦਾ ਦਾਨ ਕਰਦੇ ਹਨ ਪਰ ਗੁਰੂ ਜੀ ਕਿੰਨੇ ਮਹਾਨ ਹਨ ਜਿਨ੍ਹਾਂ ਨੇ ਸਰਬੰਸ ਦਾਨ ਕੀਤਾ। ਗੁਰੂ ਜੀ ਦੇ ਮਾਨਵਤਾਵਾਦੀ ਦ੍ਰਿਸ਼ਟੀਕੋਣ ਦਾ ਸਮੁੱਚੇ ਸਮਾਜ ਉੱਤੇ ਪ੍ਰਭਾਵ ਪਿਆ ਜਿਨ੍ਹਾਂ ਵਿਚੋਂ ਮੈਂ ਵੀ ਇੱਕ ਹਾਂ। ਗੁਰੂ ਸਾਹਿਬ ਦੇ ਜੀਵਨ ਤੋਂ ਇਹ ਪ੍ਰੇਰਨਾ ਮਿਲਦੀ ਹੈ ਕਿ ਇਨਸਾਨ ਨੂੰ ਨਿੱਜ ਤੋਂ ਉੱਪਰ ਉੱਠ ਕੇ ਸੋਚਣਾ ਚਾਹੀਦਾ ਹੈ। ਆਪਣੇ ਪਰਿਵਾਰ ਦੇ ਭਲੇ ਲਈ ਤਾਂ ਸਾਰੇ ਸੋਚਦੇ ਹਨ ਪਰ ਗੁਰੂ ਜੀ ਵਾਂਗ ਕੋਈ ਮਹਾਨ ਵਿਅਕਤੀ ਹੀ ਸੋਚ ਸਕਦਾ ਹੈ ਜਿਨ੍ਹਾਂ ਨੇ ਕੌਮ ਤੇ ਧਰਮ ਤੋਂ ਆਪਣਾ ਸਰਬੰਸ ਵਾਰ ਦਿੱਤਾ। ਇਹ ਸਾਰਾ ਕੁਝ ਯਾਦ ਕਰਕੇ ਮੈਨੂੰ ਇੰਝ ਮਹਿਸੂਸ ਹੁੰਦਾ ਹੈ ਕਿ ਜੋ ਸੁੱਖ, ਆਨੰਦ, ਕੌਮ ਨੂੰ ਸਾਰਾ ਕੁਝ ਅਰਪਿਤ ਕਰਨ ਵਿਚ ਹੈ, ਉਹ ਕਿਸੇ ਹੋਰ ਚੀਜ਼ ਤੋਂ ਪ੍ਰਾਪਤ ਨਹੀਂ ਹੁੰਦਾ। ਜ਼ਿੰਦਗੀ ਦਾ ਅੰਤਿਮ ਫ਼ਲਸਫਾ ਮਾਨਵਤਾ ਲਈ ਸਭ ਕੁਝ ਤਿਆਗਣ ਵਿੱਚ ਹੈ। ਗੁਰੂ ਜੀ ਮਹਾਨ ਸਨ ਜਿਨ੍ਹਾਂ ਨੇ ਸਾਰੀ ਜ਼ਿੰਦਗੀ ਇਕ ਪਲ ਲਈ ਵੀ ਆਪਣੇ ਨਿੱਜੀ ਸੁੱਖ ਬਾਰੇ ਨਹੀਂ ਸੋਚਿਆ। ਉਹ ਹਮੇਸ਼ਾ ਕੌਮ ਦੀ ਚੜ੍ਹਦੀ ਕਲਾ ਵਾਸਤੇ ਸੋਚਦੇ ਤੇ ਉਸੇ ਲਈ ਦਿਨ ਰਾਤ ਜੂਝਦੇ ਰਹੇ। ਖ਼ਾਲਸੇ ਦੀ ਸਾਜਣਾ ਹੀ ਉਨ੍ਹਾਂ ਨੇ ਕੌਮ ਦੀ ਚੜ੍ਹਦੀ ਕਲਾ ਵਾਸਤੇ ਕੀਤੀ ਸੀ। ਗੁਰੂ ਜੀ, ਜੋ ਦੂਸਰਿਆਂ ਨੂੰ ਚੜ੍ਹਦੀ ਕਲਾ ਵਿਚ ਰੱਖਦੇ ਸਨ, ਆਪ ਚੜ੍ਹਦੀ ਕਲਾ ਦਾ ਅਥਾਹ ਸਾਗਰ ਸਨ। ਆਪਣੇ ਪੁੱਤਰਾਂ ਦੇ ਸ਼ਹੀਦ ਹੋਣ 'ਤੇ ਗੁਰੂ ਜੀ ਦਾ ਅਕਾਲ ਪੁਰਖ ਦਾ ਸ਼ੁਕਰਾਨਾ ਕਰਨਾ ਸਾਨੂੰ ਇਹ ਸੋਝੀ ਕਰਵਾਉਂਦਾ ਹੈ ਕਿ ਅਸਹਿ ਦੁੱਖ ਸਮੇਂ ਵੀ ਸਾਨੂੰ ਹੌਂਸਲਾ ਨਹੀਂ ਹਾਰਨਾ ਚਾਹੀਦਾ। ਜਿਸ ਤਰ੍ਹਾਂ ਗੁਰੂ ਸਾਹਿਬ ਨੇ ਬਾਕੀ ਸਿੰਘਾਂ ਨੂੰ ਆਪਣੇ ਪੁੱਤਰਾਂ ਸਮਾਨ ਸਮਝਿਆ, ਇਵੇਂ ਹੀ ਸਾਨੂੰ ਆਪਣਾ ਦ੍ਰਿਸ਼ਟੀਕੋਣ ਵਿਸ਼ਾਲ ਤੇ ਮਾਨਵਤਾਵਾਦੀ ਬਣਾਉਣਾ ਚਾਹੀਦਾ ਹੈ, ਸੰਕੀਰਣ ਸੋਚਾਂ ਤੇ ਨਿੱਜਵਾਦ ਤੋਂ ਉੱਪਰ ਉੱਠ ਕੇ ਸਰਬੱਤ ਦੇ ਭਲ਼ੇ ਬਾਰੇ ਸੋਚਣਾ ਚਾਹੀਦਾ ਹੈ।

ਅੱਜ ਕੱਲ੍ਹ ਦੇ ਬੱਚਿਆਂ ਨੂੰ ਦਸ਼ਮੇਸ਼ ਪਿਤਾ ਦੇ ਸਾਹਿਬਜ਼ਾਦਿਆਂ ਤੋਂ ਪ੍ਰੇਰਣਾ ਲੈਣੀ ਚਾਹੀਦੀ ਹੈ ਜਿਨ੍ਹਾਂ ਨੇ ਕਚਹਿਰੀ ਵਿਚ ਸੂਬੇ ਦੁਆਰਾ ਦਿੱਤੇ ਗਏ ਲਾਲਚਾਂ ਨੂੰ ਠੁਕਰਾ ਦਿੱਤਾ। ਉਸਦੀ ਈਨ ਨਾ ਮੰਨ ਕੇ ਨਿੱਕੀਆਂ ਜਿੰਦਾਂ ਵੱਡਾ ਸਾਕਾ ਕਰ ਵਿਖਾਇਆ ਤੇ ਸਾਡੇ ਸਾਹਮਣੇ ਇਕ ਇਤਿਹਾਸ ਸਿਰਜ ਦਿੱਤਾ। ਇਹ ਤਾਂ ਹੀ ਸੰਭਵ ਹੋ ਸਕਦਾ ਹੈ ਜੇ ਮਾਤਾ-ਪਿਤਾ ਜੀਵਨ ਵਿਚੋਂ ਕੁਝ ਸਮਾਂ ਕੱਢ ਕੇ ਆਪਣੇ ਬੱਚਿਆਂ ਨੂੰ ਗੁਰੂ ਸਾਹਿਬ ਦੇ ਜੀਵਨ ਤੋਂ ਪਰਿਚਿਤ ਕਰਵਾਉਣ ਤਾਂ ਜੋ ਉਹ ਵੀ ਉਨ੍ਹਾਂ ਦੇ ਪੂਰਨਿਆਂ 'ਤੇ ਚੱਲ ਸਕਣ।

ਗੁਰੂ ਸਾਹਿਬ ਦਾ ਇਤਿਹਾਸ ਹਰ ਬੱਚੇ ਤੱਕ ਪਹੁੰਚਣਾ ਚਾਹੀਦਾ ਹੈ ਤਾਂ ਜੋ ਉਨ੍ਹਾਂ ਨੂੰ ਪਤਾ ਲੱਗੇ ਕਿ ਗੁਰੂ ਸਾਹਿਬ ਸਾਡੇ ਲਈ ਕਿੰਨਾ ਮਹਾਨ ਵਿਰਸਾ ਛੱਡ ਗਏ ਹਨ। ਦਸ਼ਮੇਸ਼ ਪਿਤਾ ਨੇ ਵਿਰਾਸਤ ਦੇ ਰੂਪ ਵਿਚ ਜੋ ਕੁੱਝ ਵੀ ਸਾਨੂੰ ਦਿੱਤਾ ਹੈ, ਉਸ ਵਿਰਾਸਤ ਨੂੰ ਸੰਭਾਲ ਕੇ ਅੱਗੇ ਲਿਜਾਣ ਦੀ ਜ਼ਰੂਰਤ ਹੈ। ਇਹ ਗੁਰੂ ਸਾਹਿਬ ਦੀਆਂ ਕੁਰਬਾਨੀਆਂ

ਦਾ ਸਦਕਾ ਹੈ ਕਿ ਸਿੱਖ ਕੌਮ ਸਾਰੀ ਦੁਨੀਆਂ ਵਿਚ ਆਪਣੀ ਅਲੱਗ ਪਹਿਚਾਣ ਬਣਾ ਸਕੀ ਹੈ ਤੇ ਸਿਰ ਉੱਚਾ ਕਰਕੇ ਚੱਲਣ ਦੇ ਸਮਰੱਥ ਹੈ। ਕਈ ਦੇਸ਼ਾਂ ਵਿਚ ਸਿੱਖਾਂ ਦੇ ਧਾਰਮਿਕ ਚਿੰਨ੍ਹ ਕ੍ਰਿਪਾਨ ਅਤੇ ਦਸਤਾਰ ਉੱਤੇ ਪਾਬੰਦੀ ਲਗਾਉਣ ਦੀ ਕੋਸ਼ਿਸ਼ ਕੀਤੀ ਗਈ ਪਰ ਸਿੰਘਾਂ ਨੇ ਗੁਰੂ ਸਾਹਿਬ, ਸਾਹਿਬਜ਼ਾਦਿਆਂ ਤੇ ਹੋਰ ਸ਼ਹੀਦਾਂ ਦੀਆਂ ਕੁਰਬਾਨੀਆਂ ਨੂੰ ਮੁੱਖ ਰੱਖਦੇ ਹੋਏ ਸਾਰੀ ਦੁਨੀਆਂ ਨੂੰ ਹਿਲਾ ਕੇ ਰੱਖ ਦਿੱਤਾ ਤੇ ਇਹ ਪਾਬੰਦੀ ਖ਼ਤਮ ਕਰਵਾਈ। ਗੁਰੂ ਜੀ ਦੀ ਕੌਮ ਨੂੰ ਮਹਾਨ ਦੇਣ ਹੈ। ਗੁਰੂ ਜੀ ਦੀ ਇਸ ਦੇਣ ਨੂੰ ਸਾਨੂੰ ਕਦੇ ਵੀ ਨਹੀਂ ਭੁੱਲਣਾ ਚਾਹੀਦਾ। ਜਿਹੜਾ ਜਜ਼ਬਾ ਉਨ੍ਹਾਂ ਨੇ ਸਾਡੇ ਅੰਦਰ ਉਸ ਵੇਲੇ ਪੈਦਾ ਕੀਤਾ, ਉਸ ਜਜ਼ਬੇ ਨੂੰ ਹਰ ਪੱਖੋਂ ਕਾਇਮ ਰੱਖਣ ਦੀ ਲੋੜ ਹੈ।

ਗੁਰੂ ਜੀ ਨੇ ਇਹ ਸਾਰਾ ਕੁਝ ਅਕਾਲ ਪੁਰਖ ਦਾ ਹੁਕਮ ਮੰਨ ਕੇ ਕੀਤਾ। ਉਹ ਆਪ ਫ਼ਰਮਾਉਂਦੇ ਹਨ, "ਹਮ ਏਹ ਕਾਜ ਜਗਤ ਮੋ ਆਏ, ਧਰਮ ਹੇਤ ਗੁਰਦੇਵ ਪਠਾਏ।" ਦਸ਼ਮੇਸ਼ ਪਿਤਾ ਅਕਾਲ ਪੁਰਖ ਦੇ ਅਲੌਕਿਕ ਪ੍ਰਕਾਸ਼ ਨਾਲ ਅੰਦਰੋਂ ਬਾਹਰੋਂ ਭਰਪੂਰ ਸਨ। ਇਸ ਅਲੌਕਿਕ ਪ੍ਰਕਾਸ਼ ਤੋਂ ਉਨ੍ਹਾਂ ਨੇ ਜਾਣ ਲਿਆ ਸੀ ਕਿ ਜਨਮ-ਮਰਨ ਸਿਰਫ਼ ਦ੍ਰਿਸ਼ਟੀ ਦਾ ਭੇਦ ਹੈ। ਜਿਸ ਤਰ੍ਹਾਂ ਸਾਗਰ ਵਿਚ ਲਹਿਰਾਂ ਉੱਠਦੀਆਂ ਹਨ ਤੇ ਉਸ ਵਿਚ ਹੀ ਸਮਾ ਜਾਂਦੀਆਂ ਹਨ। ਇਵੇਂ ਹੀ ਸਾਰੀ ਸ੍ਰਿਸ਼ਟੀ ਦੇ ਜੀਵ ਅਕਾਲ ਪੁਰਖ ਵਿਚੋਂ ਹੀ ਜਨਮ ਲੈਂਦੇ ਹਨ ਤੇ ਅਖ਼ੀਰ ਵਿਚ ਉਸ ਵਿਚ ਹੀ ਅਭੇਦ ਹੋ ਜਾਂਦੇ ਹਨ। ਗੁਰੂ ਸਾਹਿਬ ਦੇ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਸ਼ਲੋਕ ਹੈ:

ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ॥
ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ॥

ਜਿਸ ਪ੍ਰਕਾਰ ਪ੍ਰਮਾਤਮਾ ਲਈ ਕੋਈ ਅਮੀਰ, ਗ਼ਰੀਬ, ਉੱਚਾ-ਨੀਵਾਂ ਨਹੀਂ, ਸਭ ਉਸ ਦੀਆਂ ਨਜ਼ਰਾਂ ਵਿਚ ਸਮਾਨ ਹਨ, ਇਸੇ ਤਰ੍ਹਾਂ ਗੁਰੂ ਸਾਹਿਬ ਲਈ ਆਪਣੇ ਸਾਰੇ ਸਿੱਖ, ਜਿਨ੍ਹਾਂ ਨੂੰ ਉਨ੍ਹਾਂ ਨੇ ਅੰਮ੍ਰਿਤ ਛਕਾ ਕੇ ਸਿੰਘ ਸਜਾਇਆ, ਆਪਣੇ ਬੱਚਿਆਂ ਦੇ ਬਰਾਬਰ ਸਨ।

ਗੁਰੂ ਜੀ ਦੇ ਮਾਨਵਤਾਵਾਦੀ ਦ੍ਰਿਸ਼ਟੀਕੋਣ ਦਾ ਮੇਰੇ ਉੱਤੇ ਪ੍ਰਭਾਵ ਪਿਆ ਤੇ ਮੈਨੂੰ ਸਾਰਿਆਂ ਵਿਚ ਇਲਾਹੀ ਜੋਤਿ ਜਗਦੀ ਦਾ ਅਹਿਸਾਸ ਹੋਇਆ। ਗੁਰੂ ਜੀ ਦੀ ਅਪਾਰ ਬਖ਼ਸ਼ਿਸ਼ ਸਦਕਾ ਮੇਰੇ ਲਈ ਉੱਚੇ-ਨੀਵੇਂ, ਅਮੀਰ-ਗ਼ਰੀਬ ਤੇ ਸਭ ਧਰਮ ਬਰਾਬਰ ਹਨ। ਪੜ੍ਹਦੇ ਸਮੇਂ ਮੇਰੀ ਪੱਕੀ ਸਹੇਲੀ ਇੱਕ ਬੰਗਾਲਣ ਕੁੜੀ ਸੀ। ਹਿੰਦੂ, ਮੁਸਲਿਮ, ਸਿੱਖ, ਈਸਾਈ ਸਭ ਦੇ ਘਰ ਮੇਰਾ ਆਉਣ ਜਾਣ ਸੀ ਤੇ ਸਾਰੇ ਪਰਿਵਾਰਾਂ ਤੋਂ ਮੈਂ ਬਹੁਤ ਪ੍ਰੇਮ ਪਾਇਆ। ਮੰਜੂ ਨਾਮ ਦੀ ਇਕ ਗ਼ਰੀਬ ਕੁੜੀ, ਜਿਸਦੇ ਮਾਤਾ-ਪਿਤਾ ਨਹੀਂ ਸੀ, ਉਸਦੀ ਵੱਡੀ ਭੈਣ ਨੇ ਹੀ ਆਪਣੇ ਸਾਰੇ ਭੈਣਾਂ-ਭਰਾਵਾਂ ਨੂੰ ਪਾਲਿਆ ਸੀ ਤੇ ਇਸੇ ਲਈ ਉਸਨੇ ਆਪਣਾ ਵਿਆਹ ਨਹੀਂ ਸੀ ਕਰਵਾਇਆ, ਕਈ ਵਾਰੀ ਮੈਂ ਉਸਦੇ ਘਰ ਜਾਂਦੀ ਤਾਂ ਜਦੋਂ ਕਦੇ ਵੀ ਮੈਨੂੰ ਰੋਟੀ ਪਰੋਸ ਕੇ ਦਿੰਦੀ ਤਾਂ ਫ਼ਰਸ਼ ਉੱਤੇ ਪਹਿਲਾਂ ਬੋਰੀ ਝਾੜ ਕੇ ਵਿਛਾਉਂਦੀ। ਜਦੋਂ ਮੈਂ ਬੋਰੀ 'ਤੇ ਬੈਠ ਕੇ ਭੋਜਨ ਛਕਦੀ ਤਾਂ ਉਹ ਇਹ ਗੱਲ ਜ਼ਰੂਰ ਕਹਿੰਦੀ, "ਉੱਚੇ

ਖ਼ਾਨਦਾਨ ਦੀ ਕੁੜੀ ਹੋ ਕੇ ਵੀ ਤੇਰੇ ਵਿਚ ਆਕੜ ਬਿਲਕੁਲ ਨਹੀਂ।" ਮੈਂ ਉਸਦੀ ਗੱਲ ਸੁਣਕੇ ਹੱਸ ਕੇ ਕਹਿੰਦੀ, "ਖ਼ਾਨਦਾਨੀ ਲੋਕ ਸਾਰੇ ਇਸ ਤਰ੍ਹਾਂ ਦੇ ਹੀ ਹੁੰਦੇ ਨੇ, ਉਨ੍ਹਾਂ ਵਿਚ ਆਕੜ ਨਹੀਂ ਹੁੰਦੀ। ਮੇਰੇ ਉੱਤੇ ਤਾਂ ਦਸ਼ਮੇਸ਼ ਪਿਤਾ ਦੀ ਬਖ਼ਸ਼ਿਸ਼ ਹੈ।"

ਗੁਰੂ ਸਾਹਿਬ ਦੀ ਬਖ਼ਸ਼ਿਸ਼ ਦੀ ਮੈਂ ਕਿਹੜੀ ਕਿਹੜੀ ਗੱਲ ਸੁਣਾਵਾਂ, ਸਮਝ ਤੋਂ ਪਰ੍ਹੇ ਹੈ। ਜਦੋਂ ਮੈਂ ਦਸਵੀਂ ਵਿਚ ਪੜ੍ਹਦੀ ਸੀ ਤਾਂ ਬੁੱਢੇ ਦਰਿਆ ਕੋਲ ਜਿਹੜੀਆਂ ਝੌਂਪੜੀਆਂ ਬਣੀਆਂ ਹਨ, ਉਨ੍ਹਾਂ ਕੋਲ ਖੋਏ ਦੀਆਂ ਕੁਲਫ਼ੀਆਂ ਵੇਚਣ ਵਾਲਾ ਭਾਈ ਖੜੋਤਾ ਹੁੰਦਾ ਸੀ। ਜਦੋਂ ਮੇਰਾ ਕੁਲਫ਼ੀ ਖਾਣ ਨੂੰ ਦਿਲ ਕਰਨਾ ਤਾਂ ਮੈਂ ਕਿਸੇ ਨਾ ਕਿਸੇ ਝੌਂਪੜੀ ਦੇ ਬਾਹਰ ਖੜ੍ਹੋ ਕੇ ਕੁਲਫ਼ੀ ਖਾਣੀ। ਉਸ ਝੌਂਪੜੀ ਵਿਚ ਜੇ ਕੋਈ ਬੱਚਾ ਹੁੰਦਾ, ਉਸਨੂੰ ਵੀ ਖਾਣ ਨੂੰ ਲੈ ਕੇ ਦੇਣੀ। ਉਹ ਝੌਂਪੜੀ ਵਾਲੇ ਬੜੇ ਖ਼ੁਸ਼ ਹੁੰਦੇ। ਜਦੋਂ ਕਦੇ ਮੇਰਾ ਸਾਈਕਲ ਖ਼ਰਾਬ ਹੋ ਜਾਣਾ, ਜੇ ਟਾਂਗਾ ਨਹੀਂ ਸੀ ਮਿਲਦਾ ਤਾਂ ਮੈਂ ਸਮਾਨ ਢੋਣ ਵਾਲੇ, ਰੇੜ੍ਹੇ ਉੱਤੇ ਬੈਠਕੇ ਆ ਜਾਂਦੀ ਸੀ। ਮੈਨੂੰ ਕਦੇ ਇਹ ਮਹਿਸੂਸ ਨਹੀਂ ਸੀ ਹੋਇਆ ਕਿ ਮੈਂ ਰੇੜ੍ਹੇ ਉੱਤੇ ਬੈਠੀ ਹਾਂ।

ਚਾਰ ਕੁ ਸਾਲ ਪਹਿਲਾਂ ਮੈਂ ਝੁੱਗੀਆਂ-ਝੌਂਪੜੀਆਂ ਵਾਲਿਆਂ ਨੂੰ ਮਿਲਣ ਲਈ ਗਈ। ਦਸਵੀਂ ਤੋਂ ਬਾਅਦ ਇਹ ਪਹਿਲੀ ਵਾਰੀ ਸੀ ਕਿ ਮੈਂ ਦੁਬਾਰਾ ਉੱਥੇ ਗਈ ਤੇ ਉਨ੍ਹਾਂ ਦਾ ਦੁੱਖ-ਸੁੱਖ ਸੁਣਿਆ। ਇਕ ਝੁੱਗੀ ਦੇ ਬਾਹਰ ਇਕ ਮੰਜੀ ਉੱਤੇ ਬਜੁਰਗ ਪਤੀ-ਪਤਨੀ ਬੈਠੇ ਸਨ। ਜਦੋਂ ਮੈਂ ਉਨ੍ਹਾਂ ਦੀ ਜ਼ਿੰਦਗੀ ਬਾਰੇ ਗੱਲ ਕੀਤੀ ਤਾਂ ਉਨ੍ਹਾਂ ਦੀਆਂ ਅੱਖਾਂ ਵਿਚ ਇਹ ਦੱਸਦਿਆਂ ਅੱਥਰੂ ਆ ਗਏ ਕਿ ਕੁਝ ਸਾਲ ਪਹਿਲਾਂ ਉਨ੍ਹਾਂ ਦਾ ਇਕਲੌਤਾ ਜਵਾਨ ਪੁੱਤਰ ਰੱਬ ਨੂੰ ਪਿਆਰਾ ਹੋ ਗਿਆ ਹੈ, ਹੁਣ ਤਾਂ ਉਹ ਬੱਸ ਜ਼ਿੰਦਗੀ ਦੇ ਦਿਨ ਕੱਟ ਰਹੇ ਹਨ। ਉੱਥੇ ਮੈਂ ਛੋਟੇ ਜਿਹੇ ਰੁੱਖ ਨਾਲ ਪਿੰਜਰਾ ਲਟਕਦਾ ਵੇਖਿਆ ਜਿਸ ਵਿਚ ਇਕ ਸੁੰਦਰ ਤੋਤਾ ਬੈਠਾ ਕੁਝ ਖਾ ਰਿਹਾ ਸੀ। ਰੁੱਖ ਦੇ ਕੋਲ ਹੀ ਗਾਂ ਤੇ ਬੱਕਰੀ ਬੱਝੀ ਹੋਈ ਸੀ ਤੇ ਕੋਲ ਹੀ ਇਕ ਕੁੱਤਾ ਬੈਠਾ ਸੀ ਤੇ ਖ਼ੂਬਸੂਰਤ ਬਿੱਲੀ ਵੀ ਘੁੰਮ ਰਹੀ ਸੀ। ਹੈਰਾਨੀ ਦੀ ਗੱਲ ਇਹ ਕਿ ਕੁੱਤਾ ਬਿੱਲੀ ਨੂੰ ਕੁਝ ਨਹੀਂ ਸੀ ਕਹਿ ਰਿਹਾ। ਇਸ ਤਰ੍ਹਾਂ ਮੈਂ ਉੱਥੇ ਮਨੁੱਖ, ਰੁੱਖ, ਪੰਛੀ ਤੇ ਜਾਨਵਰਾਂ ਨੂੰ ਇਕੱਠੇ ਰਹਿੰਦੇ ਵੇਖਿਆ ਜੋ ਆਪਣੀ ਦੁਨੀਆਂ ਵਿਚ ਬਹੁਤ ਖ਼ੁਸ਼ ਸਨ। ਉੱਥੇ ਮੈਂ ਅਸਲੀ ਜ਼ਿੰਦਗੀ ਧੜਕਦੀ ਵੇਖੀ। ਇਹ ਸਾਰਾ ਕੁਝ ਵੇਖ ਕੇ ਰੂਹ ਪ੍ਰਸੰਨ ਹੋ ਗਈ। ਚਾਹੇ ਉੱਥੇ ਸਫ਼ਾਈ ਨਹੀਂ ਸੀ ਪਰ ਉੱਥੇ ਸਭ ਦੇ ਇਕੱਠਿਆਂ ਰਹਿਣ ਦੀ ਖ਼ੁਸ਼ਬੂ ਫ਼ੈਲੀ ਹੋਈ ਸੀ ਜੋ ਮੇਰੀ ਰੂਹ ਵਿਚ ਉੱਤਰ ਗਈ। ਜਦੋਂ ਮੈਂ ਆਪਣੀ ਇਕ ਜਾਣ-ਪਹਿਚਾਣ ਵਾਲੀ ਔਰਤ ਨੂੰ ਦੱਸਿਆ ਕਿ ਮੈਂ ਕੱਲ੍ਹ ਉੱਥੇ ਗਈ ਸੀ ਤਾਂ ਉਹ ਨੱਕ ਬੁੱਲ੍ਹ ਚਾੜ੍ਹ ਕੇ ਬੋਲੀ, "ਉਨ੍ਹਾਂ ਚੋਰ-ਉਚੱਕਿਆਂ ਤੇ ਗੰਦਗੀ ਵਿਚ ਤੂੰ ਕੀ ਲੈਣ ਗਈ ਸੀ?" ਉਸਦੀ ਇਹ ਗੱਲ ਸੁਣਕੇ ਮੈਂ ਉਸਦੇ ਮੂੰਹ ਵੱਲ ਹੀ ਵੇਖਦੀ ਰਹਿ ਗਈ ਤੇ ਬੱਸ ਐਨਾ ਹੀ ਕਹਿ ਸਕੀ:

ਅਵਲਿ ਅਲਹ ਨੂਰੁ ਉਪਾਇਆ, ਕੁਦਰਤਿ ਕੇ ਸਭ ਬੰਦੇ॥
ਏਕ ਨੂਰ ਤੇ ਸਭੁ ਜਗੁ ਉਪਜਿਆ, ਕਉਨ ਭਲੇ ਕੋ ਮੰਦੇ॥੧॥

-0-

ਅਧਿਆਇ ਅੱਠਵਾਂ

# ਮਿੱਤਰ ਪਿਆਰੇ ਨੂੰ........

ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਣਾ॥
ਤੁਧ ਬਿਨੁ ਰੋਗੁ ਰਜਾਈਆਂ ਦਾ ਓਢਣ,
ਨਾਗ ਨਿਵਾਸਾਂ ਦੇ ਰਹਣਾ॥
ਸੂਲ ਸੁਰਾਹੀ ਖੰਜਰੁ ਪਿਯਾਲਾ,
ਬਿੰਗ ਕਸਾਈਆਂ ਦਾ ਸਹਣਾ॥
ਯਾਰੜੇ ਦਾ ਸਾਨੂੰ ਸੱਥਰੁ ਚੰਗਾ,
ਭੱਠ ਖੇੜਿਆਂ ਦਾ ਰਹਿਣਾ॥

ਇਨਸਾਨੀ ਜਾਮੇ ਵਿਚ ਜਿਹੜਾ ਵੀ ਇਸ ਫ਼ਾਨੀ ਦੁਨੀਆਂ 'ਤੇ ਆਉਂਦਾ ਹੈ, ਉਸਨੂੰ ਦੁੱਖ-ਸੁੱਖ ਦੀਆਂ ਘੜੀਆਂ ਵਿਚੋਂ ਗੁਜਰਨਾ ਪੈਂਦਾ ਹੈ। ਜੀਵਨ ਫੁੱਲਾਂ ਦੀ ਨਹੀਂ, ਕੰਡਿਆਂ ਦੀ ਸੇਜ ਹੈ। ਜ਼ਿੰਦਗੀ ਸੰਘਰਸ਼ ਦਾ ਨਾਮ ਹੈ। ਸੁੱਖ-ਦੁੱਖ ਹਮੇਸ਼ਾ ਆਪਸ ਵਿਚ ਕਲਿੰਗੜੀ ਪਾ ਕੇ ਤੁਰਦੇ ਹਨ ਤੇ ਕਦੇ ਵੀ ਇਕ ਦੂਜੇ ਤੋਂ ਜੁਦਾ ਨਹੀਂ ਹੁੰਦੇ। ਇਹ ਦੋਵੇਂ ਇਕ ਦੂਜੇ ਦੇ ਗੂੜ੍ਹੇ ਮਿੱਤਰ ਹਨ। ਦੁੱਖ ਦੀ ਘੜੀ ਇਨਸਾਨ ਨੂੰ ਬਹੁਤ ਲੰਮੀ ਲੱਗਦੀ ਹੈ ਤੇ ਸੁੱਖ ਦੀ ਛਿੰਨ-ਭੰਗਰ। ਸਾਧਾਰਨ ਇਨਸਾਨ ਦੁੱਖ ਦੀ ਘੜੀ ਵਿਚ ਢੇਰੀ ਢਾਹ ਲੈਂਦੇ ਹਨ। ਬਹੁਤ ਘੱਟ ਲੋਕ ਹੁੰਦੇ ਹਨ ਜੋ ਦੁੱਖ ਸਮੇਂ ਵੀ ਆਪਣੇ ਹੌਂਸਲੇ ਬੁਲੰਦ ਰੱਖਦੇ ਹਨ। ਉਨ੍ਹਾਂ ਨੂੰ ਇਸ ਗੱਲ ਦਾ ਗਿਆਨ ਹੁੰਦਾ ਹੈ ਕਿ ਗੁਲਾਬ ਦਾ ਫੁੱਲ ਕੰਡਿਆਂ ਦੀ ਸੰਗਤ ਵਿਚ ਵੀ ਮੁਸਕਰਾਉਂਦਾ ਰਹਿੰਦਾ ਹੈ।

ਵਾਸਤਵ ਵਿਚ ਜੋ ਮਨੁੱਖ ਦੁੱਖ ਵਿਚ ਵੀ ਆਸ ਦਾ ਪੱਲਾ ਨਹੀਂ ਛੱਡਦੇ, ਉਹ ਹੀ ਜ਼ਿੰਦਗੀ ਵਿਚ ਅੱਗੇ ਵਧਦੇ ਹਨ। ਜਿਵੇਂ ਹਨੇਰਾ ਪੈਣ 'ਤੇ ਫੁੱਲ ਆਪਣੀਆਂ ਪੰਖੜੀਆਂ ਸਮੇਟ ਕੇ ਇਸ ਲਾਲਸਾ ਵਿਚ ਸੌਂ ਜਾਂਦੇ ਹਨ ਕਿ ਪ੍ਰਭਾਤ ਵੇਲੇ ਸੂਰਜ ਦੀਆਂ ਕਿਰਨਾਂ ਉਨ੍ਹਾਂ ਉੱਤੇ ਜਦੋਂ ਪੈਣਗੀਆਂ, ਉਹ ਫਿਰ ਆਪਣੀਆਂ ਪੰਖੜੀਆਂ ਖਿੜਾ ਸਕਣਗੇ। ਜਿਸ ਤਰ੍ਹਾਂ ਪੱਤਝੜ ਮਗਰੋਂ ਬਹਾਰ ਆਉਂਦੀ ਹੈ, ਉਸੇ ਤਰ੍ਹਾਂ ਹਰ ਦੁੱਖ ਮਗਰੋਂ ਸੁੱਖ ਆਉਂਦਾ ਹੈ। ਪਰ ਇਸ ਸੱਚਾਈ ਨੂੰ ਉਹੀ ਮਨੁੱਖ ਸਮਝਦਾ ਹੈ ਜੋ ਅੰਤਾਂ ਦੇ ਦੁੱਖ ਸਮੇਂ ਵੀ ਪ੍ਰਮਾਤਮਾ ਦੇ ਨਾਮ ਨੂੰ ਨਹੀਂ ਵਿਸਾਰਦਾ। ਪ੍ਰਭੂ ਦਾ ਨਾਮ ਹੀ ਹੈ ਜੋ ਹਿੰਮਤ ਦੀ ਦਾਤ ਇਨਸਾਨ ਦੀ ਝੋਲੀ ਵਿਚ ਪਾਉਂਦਾ ਹੈ। ਹਿੰਮਤੀ ਹੋਣ ਨਾਲ ਬਾਕੀ ਗੁਣ ਆਪਣੇ ਆਪ ਪੈਦਾ ਹੋ ਜਾਂਦੇ ਹਨ।

ਧਨੀ ਰਾਮ ਚਾਤ੍ਰਿਕ ਨੇ ਲਿਖਿਆ ਹੈ:

ਜੋ ਤੂੰ ਚਾਹੇਂ ਬਣ ਸਕਦਾ ਹੈਂ ਹਿੰਮਤ ਅਤੇ ਇਰਾਦੇ ਨਾਲ।
ਤਾਰਿਆਂ ਤੋਂ ਭੀ ਪਾਰ ਪਹੁੰਚ ਜਾ, ਯਾ ਗਿਰ ਕੇ ਧਸ ਜਾ ਪਤਾਲ।
ਕਰਮ ਕਲਪਤਰੂ ਫਲ ਦੇਂਦਾ ਹੈ, ਮਨੋਕਾਮਨਾ ਦੇ ਅਨੁਸਾਰ॥
ਖੇਤੀ ਕਰਮਾਂ ਸੇਤੀ, ਕਹਿੰਦੇ, ਜੈਸੀ ਚਾਹੇ ਕਿਸਮਤ ਢਾਲ।

ਸਾਧਾਰਣ ਇਨਸਾਨ ਦੁੱਖ ਦੀਆਂ ਘੜੀਆਂ ਵਿਚ ਜਿੱਥੇ ਹੌਂਸਲਾ ਹਾਰ ਬੈਠਦਾ ਹੈ, ਉੱਥੇ ਗੁਰੂਆਂ, ਪੀਰਾਂ, ਪੈਗ਼ੰਬਰਾਂ ਤੇ ਮਹਾਂਪੁਰਸ਼ਾਂ ਉੱਤੇ ਜਦੋਂ ਕਦੇ ਭੀੜ ਆ ਪੈਂਦੀ ਹੈ ਤਾਂ ਉਹ ਆਤਮ-ਵਿਸ਼ਵਾਸ, ਆਤਮ-ਗਿਆਨ ਅਤੇ ਆਤਮ ਸੰਜਮ ਨਾਲ ਉਨ੍ਹਾਂ ਮੁਸ਼ਕਲ ਘੜੀਆਂ ਦਾ ਡੱਟ ਕੇ ਮੁਕਾਬਲਾ ਕਰਦੇ ਹਨ। ਵਿਸ਼ਵ ਦਾ ਇਤਿਹਾਸ ਉਨ੍ਹਾਂ ਚੰਦ ਲੋਕਾਂ ਦਾ ਇਤਿਹਾਸ ਹੈ ਜਿਨ੍ਹਾਂ ਨੂੰ ਆਪਣੇ ਆਪ ਉੱਤੇ ਵਿਸ਼ਵਾਸ ਸੀ। ਵਾਸਤਵ ਵਿਚ ਆਤਮ-ਵਿਸ਼ਵਾਸ ਹੀ ਬਹਾਦਰੀ ਦਾ ਸਾਰ ਹੈ ਜੋ ਕੋਈ ਵੀ ਮਹਾਨ ਕੰਮ ਕਰਨ ਲਈ ਪਹਿਲੀ ਜ਼ਰੂਰੀ ਚੀਜ਼ ਹੈ। ਇਹ ਆਤਮ-ਵਿਸ਼ਵਾਸ ਹੀ ਹੈ ਜੋ ਇਨਸਾਨ ਨੂੰ ਦ੍ਰਿੜ੍ਹ ਇਰਾਦਾ ਬਣਾਉਣ ਦੀ ਹਿੰਮਤ ਪ੍ਰਦਾਨ ਕਰਦਾ ਹੈ। ਫਿਰ ਬੰਦਾ ਕਿਸੇ ਵੀ ਪ੍ਰਕਾਰ ਦੀ ਕੁਰਬਾਨੀ ਦੇਣ ਤੋਂ ਨਹੀਂ ਝਿਜਕਦਾ।

ਦਸ਼ਮੇਸ਼ ਪਿਤਾ 'ਤੇ ਜਦੋਂ ਵੀ ਭੀੜ ਬਣੀ, ਉਨ੍ਹਾਂ ਨੇ ਅਕਾਲ ਪੁਰਖ ਦਾ ਨਾਮ ਤੇ ਆਤਮ-ਵਿਸ਼ਵਾਸ ਦਾ ਪੱਲਾ ਕਦੇ ਨਹੀਂ ਛੱਡਿਆ। ਜਦੋਂ ਮਾਛੀਵਾੜੇ ਦੇ ਜੰਗਲ ਦਾ ਦ੍ਰਿਸ਼ ਮੇਰੀਆਂ ਅੱਖਾਂ ਅੱਗੇ ਆਉਂਦਾ ਹੈ ਤਾਂ ਮੇਰੀਆਂ ਅੱਖਾਂ ਵਿਚੋਂ ਨੀਰ ਵਹਿ ਤੁਰਦਾ ਹੈ ਜੋ ਲੱਖ ਯਤਨ ਕਰਨ 'ਤੇ ਵੀ ਰੁਕਦਾ ਨਹੀਂ। ਕਿੰਨਾ ਦਰਦਨਾਕ ਦ੍ਰਿਸ਼ ਸੀ ਉਹ ਜਿਸ ਨੂੰ ਯਾਦ ਕਰਦਿਆਂ ਅੱਜ ਵੀ ਦਿਲ ਰੋ ਉੱਠਦਾ ਹੈ। ਚਮਕੌਰ ਦੀ ਗੜ੍ਹੀ ਦੀ ਲੜਾਈ ਵਿਚ ਦਸ਼ਮੇਸ਼ ਪਿਤਾ ਨੇ ਆਪਣੇ ਦੋਵੇਂ ਵੱਡੇ ਸਾਹਿਬਜ਼ਾਦਿਆਂ ਬਾਬਾ ਅਜੀਤ ਸਿੰਘ ਜੀ ਤੇ ਬਾਬਾ ਜੁਝਾਰ ਸਿੰਘ ਜੀ ਨੂੰ ਆਪਣੇ ਹੱਥੀਂ ਰਣ-ਖੇਤਰ ਵਿਚ ਤੋਰਿਆ।

ਸਰਸਾ ਕਿਨਾਰੇ ਗੁਰੂ ਜੀ ਨੇ ਪਰਿਵਾਰ ਨੂੰ ਤਿੰਨ ਹਿੱਸਿਆਂ ਵਿਚ ਵੰਡ ਦਿੱਤਾ ਸੀ। ਬਾਬਾ ਅਜੀਤ ਸਿੰਘ, ਬਾਬਾ ਜੁਝਾਰ ਸਿੰਘ ਤੇ ਕੁਝ ਸਿੰਘ ਉਨ੍ਹਾਂ ਨੇ ਆਪਣੇ ਨਾਲ ਰੱਖੇ। ਮਾਤਾ ਗੁਜਰੀ ਜੀ, ਬਾਬਾ ਜੋਰਾਵਰ ਸਿੰਘ ਤੇ ਬਾਬਾ ਫਤਿਹ ਸਿੰਘ ਕੁੰਮੇ ਮਾਸ਼ਕੀ ਨਾਲ ਉਸਦੀ ਝੁੱਗੀ ਵਿਚ ਸਰਸਾ ਕਿਨਾਰੇ ਹੀ ਰੁਕੇ। ਉੱਥੋਂ ਗੰਗੂ ਬ੍ਰਾਹਮਣ ਉਨ੍ਹਾਂ ਨੂੰ ਆਪਣੇ ਪਿੰਡ ਖੇੜੀ ਲੈ ਗਿਆ। ਗੁਰੂ ਜੀ ਦੇ ਮਹਿਲ ਭਾਈ ਮਨੀ ਸਿੰਘ ਜੀ ਨਾਲ ਦਿੱਲੀ ਚਲੇ ਗਏ। ਸਰਸਾ ਨਦੀ 'ਤੇ ਹੋਏ ਯੁੱਧ ਦੌਰਾਨ ਸਾਰਾ ਪਰਿਵਾਰ ਵਿੱਛੜ ਗਿਆ। ਸਰਸਾ ਨਦੀ ਦਾ ਇਹ ਅਜਿਹਾ ਕਹਿਰ ਸੀ ਕਿ ਇਸ ਕਹਿਰ ਉਪਰੰਤ ਪਰਿਵਾਰ ਇਕ ਦੂਜੇ ਨੂੰ ਫੇਰ ਕਦੇ ਨਾ ਮਿਲ ਸਕਿਆ। ਕੁੱਝ ਦਿਨ ਪਹਿਲਾਂ ਮੈਂ 'ਪਰਿਵਾਰ ਵਿਛੋੜਾ' ਗੁਰਦੁਆਰਾ ਸਾਹਿਬ ਦੇ ਦਰਸ਼ਨ ਕਰਨ ਗਈ। ਉੱਥੇ ਮਸਤਕ ਝੁਕਾਉਣ ਉਪਰੰਤ ਮੈਂ ਸਰਸਾ ਨਦੀ ਦੇ ਕੰਢੇ ਉੱਤੇ ਆ ਕੇ ਖੜੋ ਗਈ। ਅੱਜ ਸਰਸਾ ਨਦੀ ਦਾ ਜਲ ਤੇਜ਼ ਪਰ ਸ਼ਾਂਤ ਸੀ। ਸਰਸਾ ਨੂੰ ਦੇਖਦਿਆਂ ਹੀ ਗੁਰੂ ਜੀ ਦੇ ਪਰਿਵਾਰ ਵਿਛੋੜੇ ਦਾ ਦ੍ਰਿਸ਼ ਅੱਖਾਂ ਅੱਗੇ ਆ ਗਿਆ। ਮੈਂ ਭਰੀਆਂ ਅੱਖਾਂ ਤੇ ਭਰੇ ਗਲੇ ਨਾਲ ਸਰਸਾ ਨਦੀ ਨੂੰ ਕਿਹਾ, "ਸਰਸਾ ਨਦੀਏ! ਅੱਜ ਤੂੰ

ਕਿੰਨੀ ਸ਼ਾਂਤ ਜਾ ਰਹੀ ਏਂ। ਜੇ ਤੂੰ ਉਸ ਦਿਨ ਵੀ ਐਨੀ ਹੀ ਸ਼ਾਂਤ ਰਹਿੰਦੀ ਜਿਸ ਦਿਨ ਗੁਰੂ ਜੀ ਆਪਣੇ ਪਰਿਵਾਰ ਤੇ ਸਿੰਘਾਂ ਸਮੇਤ ਇਥੋਂ ਗੁਜਰੇ ਸਨ ਤਾਂ ਸਿੱਖ ਇਤਿਹਾਸ ਕੁਝ ਹੋਰ ਹੀ ਹੁੰਦਾ। ਪਰ ਉਸ ਦਿਨ ਤੂੰ ਬੜਾ ਜ਼ੁਲਮ ਕਮਾਇਆ। ਐਸਾ ਜ਼ੁਲਮ ਜਿਸਨੂੰ ਕਦੇ ਵੀ ਮੁਆਫ਼ ਨਹੀਂ ਕੀਤਾ ਜਾ ਸਕਦਾ। ਤੂੰ ਰਹਿੰਦੀ ਦੁਨੀਆਂ ਤੱਕ ਆਪਣੇ ਮੱਥੇ ਉੱਤੇ ਕਲੰਕ ਦਾ ਟਿੱਕ ਲਗਵਾ ਲਿਆ। ਤੇਰੇ ਇਸ ਜ਼ੁਲਮ ਲਈ ਰੱਬ ਵੀ ਤੈਨੂੰ ਮੁਆਫ਼ ਨਹੀਂ ਕਰੇਗਾ।"ਅੱਖਾਂ ਵਿੱਚੋਂ ਵਗਦੇ ਅੱਥਰੂ ਸਾਫ਼ ਕਰਨ ਲਈ ਮੈਂ ਪਾਣੀ ਦਾ ਬੁੱਕ ਭਰਿਆ ਪਰ ਦੂਜੇ ਹੀ ਪਲ ਇਹ ਕਹਿੰਦਿਆਂ, "ਨਹੀਂ ਤੇਰਾ ਪਾਣੀ ਇਸ ਕਾਬਲ ਨਹੀਂ ਕਿ ਇਸ ਨਾਲ ਮੂੰਹ ਧੋਤਾ ਜਾਏ," ਮੈਂ ਪਾਣੀ ਵਾਲਾ ਬੁੱਕ ਨਦੀ ਦੇ ਪਾਣੀ ਵਿੱਚ ਰਲਾ ਦਿੱਤਾ।

ਚਮਕੌਰ ਦੀ ਜੰਗ ਵਿਚ ਸਾਹਿਬਜ਼ਾਦਿਆਂ ਦੀ ਸ਼ਹਾਦਤ ਤੋਂ ਬਾਅਦ ਗੁਰੂ ਜੀ ਨੇ ਵੀ ਇਥੇ ਹੀ ਸ਼ਹਾਦਤ ਦੇਣ ਦਾ ਫ਼ੈਸਲਾ ਕੀਤਾ ਪ੍ਰੰਤੂ ਪੰਜ ਸਿੰਘ ਜਿਨ੍ਹਾਂ ਨੇ ਸੋਚਿਆ ਕਿ ਜੇ ਗੁਰੂ ਜੀ ਦੀ ਪਾਵਨ ਹੋਂਦ ਕਾਇਮ ਰਹੇਗੀ ਤਾਂ ਉਹ ਉਸ ਬਿਖੜੇ ਸਮੇਂ ਕੌਮ ਨੂੰ ਅਗਵਾਈ ਦੇ ਕੇ ਪੰਥ ਨੂੰ ਫਿਰ ਸੁਰਜੀਤ ਕਰ ਲੈਣਗੇ, ਨਹੀਂ ਤਾਂ ਬੇਵਕਤ ਦਿੱਤੀ ਸ਼ਹਾਦਤ ਪੰਥ ਲਈ ਕਰਾਰੀ ਸੱਟ ਹੋਵੇਗੀ। ਇਸ ਲਈ ਪੰਜਾਂ ਸਿੰਘਾਂ ਨੇ ਗੁਰਮਤਾ ਸੋਧ ਕੇ ਗੁਰੂ ਜੀ ਨੂੰ ਹਵੇਲੀ ਛੱਡਣ ਲਈ ਕਿਹਾ। ਪੰਥ ਦਾ ਹੁਕਮ ਸਿਰ ਮੱਥੇ ਮੰਨਦੇ ਹੋਏ ਗੁਰੂ ਜੀ ਨੇ ਚਮਕੌਰ ਦੀ ਗੜ੍ਹੀ ਛੱਡ ਦਿੱਤੀ। ਉਸ ਬਾਪ ਦੇ ਦਿਲ ਉੱਤੇ ਕੀ ਬੀਤੀ ਹੋਵੇਗੀ ਜਿਸ ਦੀਆਂ ਅੱਖਾਂ ਸਾਹਮਣੇ ਉਸਦੇ ਬੇਟੇ ਸ਼ਹੀਦੀ ਪਾ ਗਏ ਹੋਣ, ਸਾਰਾ ਪਰਿਵਾਰ ਵਿੱਛੜ ਗਿਆ ਹੋਵੇ ਤੇ ਉਹ ਇਕੱਲਾ ਬਿਨਾਂ ਕਿਸੇ ਸੰਗੀ-ਸਾਥੀ ਤੋਂ ਜ਼ਿੰਦਗੀ ਦੇ ਬਿਖੜੇ ਪੈਂਡੇ 'ਤੇ ਤੁਰਿਆ ਜਾ ਰਿਹਾ ਹੋਵੇ।

ਗੁਰੂ ਜੀ ਦੇ ਜੀਵਨ ਦੀ ਇਹ ਲੂ-ਕੰਡੇ ਖੜ੍ਹੇ ਕਰ ਦੇਣ ਵਾਲੀ ਤੇ ਰੂਹ ਨੂੰ ਹਿਲਾ ਦੇਣ ਵਾਲੀ ਦਰਦਨਾਕ ਘਟਨਾ ਹੈ। ਕਿੰਨੀਆਂ ਰਾਤਾਂ ਗੁਰੂ ਜੀ ਭੁੱਖਣ-ਭਾਣੇ, ਜਾਮਾ ਜੰਗਲੀ ਝਾੜੀਆਂ ਵਿਚ ਫਸ ਕੇ ਲੀਰੋ-ਲੀਰ, ਕੰਡਿਆਂ ਨਾਲ ਲਹੂ-ਲੂਹਾਨ ਹੋਏ ਨੰਗੇ ਪੈਰ, ਪਰ ਫਿਰ ਵੀ ਤੁਰਦੇ ਗਏ ਮੇਰੇ ਦਸ਼ਮੇਸ਼ ਪਿਤਾ ਜਦੋਂ ਤੱਕ ਮਾਛੀਵਾੜੇ ਦੇ ਜੰਗਲ ਵਿਚ ਨਾ ਪਹੁੰਚ ਗਏ। ਮਾਛੀਵਾੜੇ ਦੇ ਜੰਗਲ ਵਿਚ ਪੁੱਜ ਕੇ ਟਿੰਡ ਦਾ ਸਰ੍ਹਾਣਾ ਰੱਖ ਕੇ, ਜ਼ਮੀਨ ਦਾ ਬਿਸਤਰਾ ਅਤੇ ਅਸਮਾਨ ਦੀ ਚਾਦਰ ਲੈ ਕੇ 'ਬਾਦਸ਼ਾਹ ਦਰਵੇਸ਼' ਨੇ ਅਰਾਮ ਕੀਤਾ। ਅੱਜ ਕਲਗੀਧਰ ਕੋਲ ਨਾ ਤਖ਼ਤ ਏ, ਨਾ ਸਾਜ਼ ਏ, ਨਾ ਤਾਜ ਏ, ਨਾ ਸ਼ਾਨ ਏ, ਨਾ ਕਲਗੀ ਏ, ਨਾ ਨੀਲਾ ਏ ਤੇ ਨਾ ਬਾਜ਼ ਏ ਪਰ ਫਿਰ ਵੀ ਪ੍ਰਭੂ ਦਾ ਸ਼ੁਕਰਾਨਾ ਕਰ ਰਹੇ ਹਨ ਅਤੇ ਚੜ੍ਹਦੀ ਕਲਾ ਦਾ ਪ੍ਰਤੀਕ ਸ਼ਬਦ ਉਚਾਰਦੇ ਹਨ, "ਯਾਰੜੇ ਦਾ ਸਾਨੂੰ ਸੱਥਰ ਚੰਗਾ......"

ਮੇਰੇ ਮਨ ਵਿਚ ਕਈ ਵਾਰੀ ਇਹ ਵਿਚਾਰ ਪੈਦਾ ਹੁੰਦਾ ਹੈ ਕਿ ਉਸ ਵੇਲੇ ਜਦੋਂ ਗੁਰੂ ਜੀ ਬਿਲਕੁਲ ਇਕੱਲੇ ਤੇ ਬੇਹੱਦ ਬਿਖ਼ਮ ਪ੍ਰਸਥਿਤੀਆਂ ਵਿਚ ਘਿਰੇ ਹੋਏ ਸਨ, ਮਾਛੀਵਾੜੇ ਦੇ ਜੰਗਲ ਵਿਚ ਇਕੱਲੇ ਲੇਟੇ ਕੀ ਸੋਚ ਰਹੇ ਹੋਣਗੇ ? ਉਸ ਵੇਲੇ ਜਦੋਂ ਕੋਈ ਸੰਗੀ-ਸਾਥੀ ਉਨ੍ਹਾਂ ਦੇ ਨਾਲ ਨਹੀਂ ਸੀ, ਉਹ ਸੱਚਾ ਪਾਤਸ਼ਾਹ ਜੋ ਕਲਗੀ ਲਾ ਕੇ ਸਿੰਘਾਸਨ 'ਤੇ ਬੈਠਦਾ ਸੀ ਤੇ ਲੱਖਾਂ ਸ਼ਰਧਾਲੂ ਜਿਸਨੂੰ ਸਿਜਦਾ ਕਰਦੇ ਸੀ, ਉਸਦੇ ਦਿਲ

ਉੱਤੇ ਇਸ ਘੜੀ ਕੀ ਬੀਤ ਰਹੀ ਹੋਵੇਗੀ। ਇਕ ਪ੍ਰਸਿੱਧ ਗੀਤ, ਜੋ ਚਰਨ ਸਿੰਘ ਸਫ਼ਰੀ ਜੀ ਦਾ ਲਿਖਿਆ ਹੋਇਆ ਹੈ, ਵੀ ਯਾਦ ਆ ਜਾਂਦਾ ਹੈ:

ਚੰਨ ਮਾਤਾ ਗੁਜਰੀ ਦਾ,
ਸੁੱਤਾ ਕੰਡਿਆਂ ਦੀ ਸੇਜ ਵਿਛਾਈ,
ਸੀਨੇ ਨਾਲ ਤੇਗ ਲਾ ਲਈ,
ਜਦ ਯਾਦ ਪੁੱਤਰਾਂ ਦੀ ਆਈ।

ਚਾਹੇ ਇਸ ਗੀਤ ਵਿਚ ਤੇਗ ਨੂੰ ਸੀਨੇ ਨਾਲ ਲਾਉਣਾ ਪੁੱਤਰਾਂ ਦੀ ਯਾਦ ਨਾਲ ਗੀਤਕਾਰ ਨੇ ਜੋੜਿਆ ਹੈ। ਇਹ ਦੁਨਿਆਵੀ ਸੋਚ ਹੈ। ਅਸਲ ਵਿਚ ਗੁਰੂ ਜੀ ਨੇ ਘੋਰ ਦੁੱਖਾਂ ਦੀ ਘੜੀ ਵਿਚ ਵੀ ਹੌਂਸਲਾ ਨਹੀਂ ਸੀ ਹਾਰਿਆ, ਪ੍ਰਮਾਤਮਾ ਦੇ ਨਾਮ ਨੂੰ ਨਹੀਂ ਸੀ ਵਿਸਾਰਿਆ। ਸਗੋਂ ਉਹ ਤਾਂ ਇਹ ਸੋਚ ਰਹੇ ਸਨ ਕਿ ਕੋਈ ਮੇਰੇ ਮਿੱਤਰ ਪਿਆਰੇ ਪ੍ਰਭੂ ਨੂੰ ਜਾ ਕੇ ਮੇਰਾ ਮੁਰੀਦ ਦਾ ਹਾਲ ਦੱਸੇ। ਪ੍ਰਭੂ ਪ੍ਰੀਤਮ ਤੋਂ ਬਿਨਾ ਕੋਈ ਵੀ ਸੰਸਾਰਿਕ ਸੁੱਖ ਭੋਗਣਾ ਮੈਨੂੰ ਇਕ ਪ੍ਰਕਾਰ ਦਾ ਰੋਗ ਲੱਗਦਾ ਹੈ। ਮੈਨੂੰ ਇੰਝ ਲੱਗਦਾ ਹੈ ਜਿਵੇਂ ਮੈਂ ਨਾਗਾਂ ਵਿਚ ਰਹਿ ਰਿਹਾ ਹੋਵਾਂ। ਪ੍ਰਭੂ ਦੀ ਯਾਦ ਤੋਂ ਬਿਨਾਂ ਸੁਰਾਹੀ ਮੈਨੂੰ ਸੂਲ ਤੇ ਪਿਆਲਾ ਖੰਜਰ ਲੱਗਦਾ ਹੈ। ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ ਜਿਵੇਂ ਮੈਂ ਕਸਾਈ ਦੀ ਮਾਰ ਸਹਿ ਰਿਹਾ ਹੋਵਾਂ। ਪ੍ਰਭੂ ਦੀ ਯਾਦ ਵਿਚ ਯਾਰੜੇ ਦਾ ਸੱਥਰ ਵੀ ਮੈਨੂੰ ਚੰਗਾ ਲੱਗਦਾ ਹੈ ਤੇ ਉਸਦੀ ਯਾਦ ਬਿਨਾਂ ਸਾਰੇ ਸੁੱਖਾਂ ਨੂੰ ਮਾਨਣਾ ਵੀ ਬੇਮਾਅਨਾ ਲੱਗਦਾ ਹੈ। ਇਥੋਂ ਗੁਰੂ ਜੀ ਦੀ ਨਿਰਭੈਤਾ, ਨਿਡਰਤਾ ਤੇ ਪ੍ਰਭੂ ਪ੍ਰੀਤੀ ਬਾਰੇ ਪਤਾ ਲੱਗਦਾ ਹੈ।

ਗੁਰੂ ਜੀ ਸਾਹਮਣੇ ਇਕ ਨਿਸ਼ਾਨਾ ਸੀ, ਇਕ ਮੰਜ਼ਿਲ ਸੀ–ਅੱਤਿਆਚਾਰੀ ਰਾਜ ਦਾ ਖ਼ਾਤਮਾ ਕਰਨਾ ਤੇ ਸਦੀਆਂ ਤੋਂ ਗ਼ੁਲਾਮ ਚਲੀ ਆ ਰਹੀ ਮਨੁੱਖਤਾ ਨੂੰ ਆਜ਼ਾਦ ਕਰਵਾਉਣਾ। ਇਸ ਮੰਜ਼ਿਲ ਤੱਕ ਪੁੱਜਣ ਲਈ ਗੁਰੂ ਜੀ ਦੇ ਰਸਤੇ ਵਿਚ ਅਨੇਕਾਂ ਰੁਕਾਵਟਾਂ ਸਨ, ਪਰ ਉਨ੍ਹਾਂ ਨੂੰ ਆਪਣੀ ਜਿੱਤ 'ਤੇ ਵਿਸ਼ਵਾਸ ਸੀ:

ਮੰਜ਼ਿਲਾਂ ਹਨ ਤਾਂ ਰਸਤੇ ਨੇ,
ਰਸਤੇ ਹਨ ਤਾਂ ਮੁਸ਼ਕਿਲਾਂ ਨੇ,
ਮੁਸ਼ਕਿਲਾਂ ਹਨ ਤਾਂ ਹੌਂਸਲੇ ਨੇ,
ਹੌਂਸਲੇ ਹਨ ਤਾਂ ਵਿਸ਼ਵਾਸ ਹੈ,
ਕਿ ਜਿੱਤ ਸਾਡੀ ਹੈ।

ਮਾਛੀਵਾੜੇ ਦਾ ਵਸਨੀਕ ਗੁਲਾਬੇ ਮਸੰਦ ਗੁਰੂ ਜੀ ਨੂੰ ਆਪਣੇ ਘਰ ਲੈ ਗਿਆ ਤੇ ਪ੍ਰੇਮ, ਸ਼ਰਧਾ ਸਹਿਤ ਆਪ ਜੀ ਦੀ ਸੇਵਾ ਕੀਤੀ। ਮਾਛੀਵਾੜੇ ਤੋਂ ਹੀ ਦੋ ਭਰਾ ਨਬੀ ਖ਼ਾਂ ਤੇ ਗਨੀ ਖ਼ਾਂ ਗੁਰੂ ਮਹਾਰਾਜ ਕੋਲ ਦੂਰ ਇਲਾਕੇ ਤੋਂ ਘੋੜੇ ਲਿਆ ਕੇ ਵੇਚਿਆ ਕਰਦੇ ਸਨ। ਉਹ

ਦੋਵੇਂ ਆਪ ਜੀ ਦੇ ਸ਼ਰਧਾਲੂ ਸਨ। ਜਦੋਂ ਉਨ੍ਹਾਂ ਨੂੰ ਗੁਰੂ ਜੀ ਦੇ ਉਥੇ ਹੋਣ ਬਾਰੇ ਪਤਾ ਲੱਗਾ ਤਾਂ ਉਹ ਬੇਨਤੀ ਕਰ ਕੇ ਗੁਰੂ ਜੀ ਨੂੰ ਆਪਣੇ ਘਰ ਲੈ ਗਏ। ਇਥੇ ਹੀ ਨਿਹਾਲੇ ਖ਼ੱਤਰੀ ਦੀ ਮਾਂ ਨੇ ਖੱਦਰ ਦਾ ਥਾਨ ਗੁਰੂ ਜੀ ਨੂੰ ਭੇਂਟ ਕੀਤਾ। ਇਸ ਥਾਨ ਦੇ ਚੋਲੇ ਬਣਾਏ ਗਏ, ਨੀਲ ਰੰਗ ਵਿਚ ਰੰਗਿਆ ਚੋਲਾ ਗੁਰੂ ਜੀ ਨੂੰ ਪਹਿਨਾ ਕੇ ਉਨ੍ਹਾਂ ਨੂੰ 'ਉੱਚ ਦਾ ਪੀਰ' ਬਣਾ ਕੇ ਪਾਲਕੀ ਵਿਚ ਬਿਠਾਇਆ ਗਿਆ। ਗਨੀ ਖ਼ਾਂ, ਨਬੀ ਖ਼ਾਂ, ਭਾਈ ਧਰਮ ਸਿੰਘ ਜੀ ਅਤੇ ਭਾਈ ਮਾਨ ਸਿੰਘ ਜੀ ਨੇ ਮੋਢਿਆਂ ਉੱਤੇ ਪਾਲਕੀ ਚੁੱਕੀ ਅਤੇ ਭਾਈ ਦਇਆ ਸਿੰਘ ਜੀ ਪਿੱਛੇ ਚੌਰ ਕਰਨ ਲੱਗ ਪਏ। ਰਾਹ ਵਿਚ ਗੁਰੂ ਜੀ ਦੀ ਭਾਲ ਕਰਦੇ ਕੁਝ ਫ਼ੌਜ ਦੇ ਸਿਪਾਹੀ ਮਿਲ ਗਏ। ਗਨੀ ਖ਼ਾਂ, ਨਬੀ ਖ਼ਾਂ ਨੇ ਉਨ੍ਹਾਂ ਦੇ ਪੁੱਛਣ 'ਤੇ ਕਿਹਾ ਕਿ ਇਹ ਸਾਡੇ ਉੱਚ ਦੇ ਪੀਰ ਹਨ। ਜਦੋਂ ਫ਼ੌਜੀ ਅਫ਼ਸਰ ਦੀ ਫੇਰ ਵੀ ਤਸੱਲੀ ਨਾ ਹੋਈ ਤਾਂ ਫ਼ੌਜ ਦੇ ਅਫ਼ਸਰ ਨੇ ਕਾਜ਼ੀ ਪੀਰ ਮੁਹੰਮਦ ਸਲੋਹ ਵਾਲੇ ਨੂੰ ਸੱਦਿਆ, ਉਸ ਕੋਲੋਂ ਗੁਰੂ ਜੀ ਨੇ ਫ਼ਾਰਸੀ ਸਿੱਖੀ ਸੀ। ਕਾਜ਼ੀ ਨੇ ਗੁਰੂ ਜੀ ਨੂੰ ਪਹਿਚਾਣ ਲਿਆ ਤੇ ਕਿਹਾ, "ਇਹ ਸੱਚੇ ਸਾਂਈ ਹਨ, ਪੁੱਜੇ ਹੋਏ ਉੱਚ ਦੇ ਪੀਰ, ਇਨ੍ਹਾਂ ਮਹਾਂਪੁਰਸ਼ਾਂ ਨੂੰ ਨਾ ਰੋਕੋ।" ਇਸ ਤਰ੍ਹਾਂ ਨਬੀ ਖ਼ਾਂ, ਗਨੀ ਖ਼ਾਂ ਨੇ ਆਪਣੀ ਜਾਨ ਜ਼ੋਖ਼ਮ ਵਿਚ ਪਾ ਕੇ ਗੁਰੂ ਜੀ ਪ੍ਰਤੀ ਆਪਣੀ ਸ਼ਰਧਾ ਨਿਭਾਈ। ਜਦੋਂ ਗੁਰੂ ਜੀ ਹੇਹਰ, ਜ਼ਿਲ੍ਹਾ ਲੁਧਿਆਣਾ ਪੁੱਜੇ ਤਾਂ ਉਥੇ ਮਹੰਤ ਕ੍ਰਿਪਾਲ ਦਾਸ ਜੀ ਨੇ ਆਪਣੇ ਵੱਡੇ ਭਾਗ ਸਮਝਕੇ ਗੁਰੂ ਜੀ ਦੀ ਸੇਵਾ ਕੀਤੀ। ਉਥੋਂ ਗੁਰੂ ਜੀ ਨੇ ਨਬੀ ਖ਼ਾਂ ਤੇ ਗਨੀ ਖ਼ਾਂ ਨੂੰ ਸੋਨੇ ਦੇ ਕੜਿਆਂ ਦੀ ਜੋੜੀ ਤੇ ਹੁਕਮਨਾਮਾ ਦੇ ਕੇ ਵਿਦਾ ਕੀਤਾ।

ਮੈਂ ਸੋਚਦੀ ਹਾਂ ਕਿ ਦਸ਼ਮੇਸ਼ ਜੀ ਦੇ ਵਿਰਾਟ ਰੂਪ ਨੂੰ ਸਮਝਣ ਵਾਲੇ ਤੇ ਆਪਾ ਵਾਰਨ ਵਾਲੇ ਸ਼ਰਧਾਲੂ ਵੀ ਬਥੇਰੇ ਸਨ ਤੇ ਲਾਲਚੀ, ਕਮੀਨੇ ਤੇ ਉਨ੍ਹਾਂ ਦੇ ਦੁੱਖਾਂ ਵਿਚ ਵਾਧਾ ਕਰਨ ਵਾਲਿਆਂ ਦੀ ਵੀ ਕੋਈ ਕਮੀ ਨਹੀਂ ਸੀ। ਜਿਥੇ ਨਬੀ ਖ਼ਾਂ ਤੇ ਗਨੀ ਖ਼ਾਂ ਦੋ ਮੁਸਲਮਾਨ ਭਰਾਵਾਂ ਨੇ ਆਪਣੀ ਜਾਨ ਦੀ ਪ੍ਰਵਾਹ ਨਾ ਕਰਦੇ ਹੋਏ ਗੁਰੂ ਜੀ ਦੀ ਰੱਖਿਆ ਕੀਤੀ, ਉੱਥੇ ਗੰਗੂ ਬ੍ਰਾਹਮਣ, ਜੋ ਕਦੇ ਗੁਰੂ ਘਰ ਦਾ ਰਸੋਈਆ ਰਹਿ ਚੁੱਕਾ ਸੀ, ਨਮਕ ਹਰਾਮੀ ਕਰਨ ਵਿਚ ਕੋਈ ਕਸਰ ਬਾਕੀ ਨਹੀਂ ਛੱਡਦਾ। ਕੁਝ ਕੁ ਮੋਹਰਾਂ ਦੇ ਲਾਲਚ ਵਿਚ ਮਾਤਾ ਗੁਜਰੀ ਤੇ ਛੋਟੇ ਸਾਹਿਬਜ਼ਾਦਿਆਂ ਨੂੰ ਜ਼ਾਲਮਾਂ ਦੇ ਹਵਾਲੇ ਕਰ ਦਿੰਦਾ ਹੈ। ਇਥੋਂ ਪਤਾ ਚੱਲਦਾ ਹੈ ਕਿ ਜਿੱਥੇ ਇਕ ਲਾਲਚੀ ਬੰਦਾ ਆਪਣੇ ਲਾਲਚ ਦੀ ਪੂਰਤੀ ਲਈ ਕਿਸੇ ਨੂੰ ਮੌਤ ਦੇ ਡੂੰਘੇ ਖੂਹ ਵਿਚ ਸੁੱਟ ਦਿੰਦਾ ਹੈ, ਉਥੇ ਸ਼ਰਧਾ, ਸਬਰ, ਸੰਤੋਖ ਤੇ ਈਮਾਨ ਵਾਲਾ ਬੰਦਾ ਕਿਸੇ ਨੂੰ ਮੌਤ ਦੇ ਮੂੰਹੋਂ ਕੱਢ ਕੇ ਆਪਣੇ ਘਰ ਵਿਚ ਪਨਾਹ ਦਿੰਦਾ ਹੈ।

ਇਕ ਪਾਸੇ ਜ਼ਾਲਮ ਬਾਦਸ਼ਾਹ ਹੈ, ਦੂਜੇ ਪਾਸੇ ਗੁਰੂ ਜੀ ਦੇ ਚਾਰੇ ਸਾਹਿਬਜ਼ਾਦੇ ਤੇ ਮਾਂ ਗੁਜਰੀ ਪ੍ਰਭੂ ਚਰਨਾਂ ਵਿਚ ਬਿਰਾਜ ਚੁੱਕੇ ਹਨ, ਇਸ ਤਰ੍ਹਾਂ ਦੀ ਬਿਖ਼ਮ ਸਥਿਤੀ ਵਿਚ ਵੀ ਗੁਰੂ ਜੀ ਡੋਲਦੇ ਨਹੀਂ, ਸਦਾ ਬੁਲੰਦ ਹੌਂਸਲੇ ਵਿਚ ਰਹਿੰਦੇ ਹਨ। ਮੈਨੂੰ ਇੰਝ ਲੱਗਦਾ ਹੈ ਜਿਵੇਂ ਗੁਰੂ ਜੀ ਕਹਿ ਰਹੇ ਹੋਣ:

ਲੜਦਾ ਰਹਾਂਗਾ ਜ਼ੁਲਮ ਦੇ ਖ਼ਿਲਾਫ਼
ਨਾਂ ਹਾਰਾਂਗਾ ਹੌਂਸਲਾ ਉਮਰ ਭਰ,
ਅਸੀਂ ਇਹ ਕਿਸੇ ਨਾਲ ਨਹੀਂ,

ਆਪਣੇ ਆਪ ਨਾਲ ਵਾਅਦਾ ਕੀਤਾ ਹੈ।

ਗੁਰੂ ਜੀ ਦੇ ਮਹਿਲਾਂ ਨੂੰ ਛੱਡ ਕੇ ਸਾਰਾ ਪਰਿਵਾਰ ਸ਼ਹੀਦੀ ਪਾ ਚੁੱਕਾ ਹੈ, ਫਿਰ ਵੀ ਮੁਗ਼ਲ ਫ਼ੌਜ ਉਨ੍ਹਾਂ ਦਾ ਪਿੱਛਾ ਨਹੀਂ ਛੱਡਦੀ। ਗੁਰੂ ਜੀ ਨੂੰ ਜਦੋਂ ਸੂਹ ਮਿਲਦੀ ਹੈ ਕਿ ਫੌਜ ਉਨ੍ਹਾਂ ਵੱਲ ਵਧਦੀ ਆ ਰਹੀ ਹੈ ਤਾਂ ਗੁਰੂ ਜੀ ਪੂਰੀਂ ਬਹਾਦਰੀ ਤੇ ਹੌਂਸਲੇ ਨਾਲ ਯੁੱਧ ਕਰਨ ਲਈ ਤਿਆਰ ਹੋ ਜਾਂਦੇ ਹਨ। ਆਪ ਯੁੱਧ ਕਰਨ ਵਿਚ ਕਦੇ ਪਹਿਲ ਨਹੀਂ ਸੀ ਕਰਦੇ, ਪਰ ਜੇ ਕੋਈ ਦੂਸਰਾ ਯੁੱਧ ਸਹੇੜਦਾ ਸੀ ਤਾਂ ਕਦੇ ਪਿਛਾਂਹ ਨਹੀਂ ਸੀ ਹਟਦੇ ਤੇ ਨਾ ਹੀ ਵੱਡੀ ਤੋਂ ਵੱਡੀ ਬਿਪਤਾ ਸਮੇਂ ਘਬਰਾਉਂਦੇ ਸਨ:

ਨਾ ਘਬਰਾਉਂਦੇ ਹਾਂ ਤੀਰਾਂ ਤੇ ਤਲਵਾਰਾਂ ਤੋਂ,
ਨਾ ਜ਼ਾਲਮਾਂ ਤੋਂ ਡਰਦੇ ਹਾਂ,
ਅਸੀਂ ਆਪਣੀ ਧੁਨ ਦੇ ਪੱਕੇ ਹਾਂ,
ਜ਼ੁਲਮ ਦਾ ਖ਼ਾਤਮਾ ਕਰਨ ਲਈ,
ਜੋ ਕਹਿੰਦੇ ਹਾਂ ਉਹ ਕਰਦੇ ਹਾਂ।

ਦੁੱਖ ਦੀਆਂ ਘੜੀਆਂ ਵਿਚ ਵੀ ਪ੍ਰਭੂ ਨਾਲ ਜੁੜੇ ਰਹਿਣਾ, ਹੌਂਸਲਾ ਨਾ ਹਾਰਨਾ ਤੇ ਚੜ੍ਹਦੀ ਕਲਾ ਵਿਚ ਰਹਿਣਾ-ਇਹ ਮੈਂ ਦਸ਼ਮੇਸ਼ ਪਿਤਾ ਜੀ ਦੇ ਜੀਵਨ ਤੋਂ ਸਿੱਖਿਆ। ਮੈਨੂੰ ਅੱਜ ਵੀ ਯਾਦ ਹੈ ਜਦੋਂ ਮੇਰੇ ਦਾਦੀ ਜੀ 21 ਅਪ੍ਰੈਲ 1992 ਨੂੰ ਅਕਾਲ ਚਲਾਣਾ ਕਰ ਗਏ ਸਨ ਤਾਂ ਮੈਂ ਉਨ੍ਹਾਂ ਦੇ ਮ੍ਰਿਤਕ ਸਰੀਰ ਕੋਲ ਬੈਠ ਕੇ ਸੁਖਮਨੀ ਸਾਹਿਬ ਦਾ ਪਾਠ ਕੀਤਾ ਸੀ। ਮੇਰੇ ਲਈ ਇਹ ਬੜੀ ਦੁੱਖ ਵਾਲੀ ਘੜੀ ਸੀ ਕਿਉਂਕਿ ਉਹ ਮੈਨੂੰ ਬੇਹੱਦ ਪਿਆਰ ਕਰਦੇ ਸਨ। ਜਦੋਂ ਮੈਂ ਐਮ. ਏ. ਵਿਚ ਸੀ, ਉਦੋਂ ਤੱਕ ਵੀ ਉਹ ਮੇਰੀਆਂ ਦੋ ਗੁੱਤਾਂ ਗੁੰਦਦੇ ਹੁੰਦੇ ਸਨ। ਮੈਂ ਕਦੇ ਆਪਣੀਆਂ ਗੁੱਤਾਂ ਆਪ ਨਹੀਂ ਸੀ ਕੀਤੀਆਂ। ਜੇ ਮੈਂ ਕਦੇ ਰੁੱਸ ਕੇ ਰੋਟੀ ਨਹੀਂ ਸੀ ਖਾਂਦੀ, ਉਦੋਂ ਉਹ ਵੀ ਰੋਟੀ ਨਹੀਂ ਸੀ ਖਾਂਦੇ। ਜੇ ਮੈਂ ਕਦੇ ਬੀਮਾਰ ਹੋ ਜਾਣਾ ਤਾਂ ਉਹ ਕਿੰਨੀ-ਕਿੰਨੀ ਦੇਰ ਮੇਰੇ ਕੋਲ ਬੈਠੇ ਮੇਰੀਆਂ ਲੱਤਾਂ, ਬਾਹਾਂ, ਸਿਰ ਤੇ ਮੱਥਾ ਘੁੱਟਦੇ ਰਹਿੰਦੇ ਸਨ। ਸਿਰਫ਼ ਮੇਰੇ ਨਾਲ ਹੀ ਨਹੀਂ, ਉਹ ਹਰ ਇਕ ਨੂੰ ਬਹੁਤ ਤੇਹ ਕਰਦੇ ਸਨ। ਉਨ੍ਹਾਂ ਦਾ ਇਸ ਸੰਸਾਰ ਤੋਂ ਤੁਰ ਜਾਣਾ ਮੇਰੇ ਲਈ ਅਸਹਿ ਸੀ। ਉਸ ਦੁੱਖ ਦੀ ਘੜੀ ਪ੍ਰਭੂ ਨੇ ਹੌਂਸਲਾ ਦਿੱਤਾ ਤੇ ਮੈਂ ਸੋਚਿਆ ਕਿ ਸਾਡੇ ਪਿਤਾ ਜੀ ਸਾਡੇ ਦੁੱਖ-ਸੁੱਖ ਵਿਚ ਸਾਡੇ ਨਾਲ ਹਨ, ਪ੍ਰਮਾਤਮਾ ਉਨ੍ਹਾਂ ਨੂੰ ਦੇਹ ਅਰੋਗਤਾ ਤੇ ਲੰਮੀ ਉਮਰ ਪ੍ਰਦਾਨ ਕਰੇ! ਪਰ ਜਦੋਂ ਉਹ ਵੀ ਇਸ ਫ਼ਾਨੀ ਸੰਸਾਰ ਨੂੰ ਅਲਵਿਦਾ ਕਹਿ ਗਏ ਤਾਂ ਇਹ ਸਾਡੇ ਪਰਿਵਾਰ ਲਈ ਕਦੇ ਵੀ ਨਾ ਪੂਰਾ ਹੋਣ ਵਾਲਾ ਘਾਟਾ ਸੀ। ਉਨ੍ਹਾਂ ਦੀ ਮੌਤ ਨਾਲ ਅਸੀਂ ਸਾਰੇ ਧੁਰ ਅੰਦਰ ਤੱਕ ਹਿੱਲ ਗਏ ਸੀ ਕਿਉਂਕਿ ਘਰ ਦੀ ਸਾਰੀ ਜ਼ਿੰਮੇਵਾਰੀ ਉਨ੍ਹਾਂ ਨੇ ਸੰਭਾਲੀ ਹੋਈ ਸੀ। ਇਕ ਵਾਰੀ ਤਾਂ ਅਸੀਂ ਪੂਰੀ ਤਰ੍ਹਾਂ ਲੜਖੜਾ ਗਏ।

ਜਦੋਂ ਮੈਨੂੰ ਆਪਣੇ ਪਿਤਾ ਜੀ ਦੀ ਸੀਰੀਅਸ ਹਾਲਤ ਦੀ ਖ਼ਬਰ ਮੋਬਾਈਲ 'ਤੇ ਮਿਲੀ, ਪਤਾ ਨਹੀਂ ਉਦੋਂ ਹੀ ਕਿਉਂ ਮੇਰਾ ਦਿਲ ਇਹ ਗਵਾਹੀ ਭਰ ਰਿਹਾ ਸੀ ਕਿ ਉਹ

ਹੁਣ ਇਸ ਫ਼ਾਨੀ ਦੁਨੀਆਂ 'ਤੇ ਨਹੀਂ ਹਨ ਅਤੇ ਸੱਚ ਵੀ ਇਹੀ ਸੀ। ਘਰੋਂ ਬਾਹਰ ਹੋਣ ਕਰਕੇ ਮੈਨੂੰ ਜਾਣ-ਬੁੱਝ ਕੇ ਉਨ੍ਹਾਂ ਦੀ ਮੌਤ ਬਾਰੇ ਦੱਸਿਆ ਨਹੀਂ ਸੀ ਗਿਆ। ਪਰ ਮੇਰੀ ਅੰਤਰ ਆਤਮਾ ਦੀ ਆਵਾਜ਼ ਨੇ ਮੈਨੂੰ ਇਸ ਬਾਰੇ ਦੱਸ ਦਿੱਤਾ ਸੀ। ਇਕ ਵਾਰੀ ਤਾਂ ਮੈਂ ਧੁਰ ਅੰਦਰ ਤੀਕਰ ਕੰਬ ਗਈ ਪਰ ਅਚਾਨਕ ਹੀ ਪ੍ਰਮਾਤਮਾ ਵੱਲੋਂ ਦਸ਼ਮੇਸ਼ ਪਿਤਾ ਜੀ ਦੀ ਉਹ ਔਖੀ ਘੜੀ ਮੇਰੀਆਂ ਅੱਖਾਂ ਸਾਹਮਣੇ ਆ ਗਈ ਜਦੋਂ ਉਨ੍ਹਾਂ ਨੇ ਆਪਣੇ ਹੱਥੀਂ ਆਪਣੇ ਬੇਟਿਆਂ ਨੂੰ ਸ਼ਹੀਦੀ ਗਾਨਾ ਬੰਨ੍ਹਿਆ ਤੇ ਮਾਛੀਵਾੜੇ ਦੇ ਜੰਗਲਾਂ ਵਿਚ ਇਕੱਲੇ ਭੁੱਖਣ-ਭਾਣੇ ਲੰਮੇ ਪਏ "ਮਿੱਤਰ ਪਿਆਰੇ ਨੂੰ......." ਯਾਦ ਕਰ ਰਹੇ ਸਨ। ਇਹ ਸਾਰਾ ਦ੍ਰਿਸ਼ ਯਾਦ ਆਉਂਦਿਆਂ ਹੀ ਮੇਰੇ ਮੂੰਹੋਂ ਵਾਹਿਗੁਰੂ! ਵਾਹਿਗੁਰੂ!! ਵਾਹਿਗੁਰੂ!!!....ਦੀ ਧੁਨੀ ਸ਼ੁਰੂ ਹੋ ਗਈ। ਕਈ ਵਾਰੀ ਇਹ ਧੁਨੀ ਐਨੀ ਉੱਚੀ ਹੋ ਜਾਂਦੀ ਕਿ ਮੈਂ ਭੁੱਲ ਹੀ ਜਾਂਦੀ ਕਿ ਹੋਰ ਵੀ ਲੋਕ ਸੜਕ 'ਤੇ ਜਾ ਰਹੇ ਹਨ ਤੇ ਮੇਰੇ ਵੱਲ ਵੇਖ ਰਹੇ ਹਨ। ਆਪਣੀ ਦਾਦੀ ਜੀ ਦੇ ਮ੍ਰਿਤਕ ਸਰੀਰ ਕੋਲ ਬੈਠ ਕੇ ਜਿਸ ਤਰ੍ਹਾਂ ਮੈਂ ਸੁਖਮਨੀ ਸਾਹਿਬ ਦਾ ਪਾਠ ਕੀਤਾ ਸੀ, 15 ਸਾਲ ਬਾਅਦ ਮੈਂ ਆਪਣੇ ਪਿਤਾ ਜੀ ਦੇ ਮ੍ਰਿਤਕ ਸਰੀਰ ਕੋਲ ਬੈਠ ਕੇ ਉੱਚੀ-ਉੱਚੀ ਸੁਖਮਨੀ ਸਾਹਿਬ ਦਾ ਪਾਠ ਕਰ ਰਹੀ ਸੀ। ਸਾਰਾ ਘਰ ਲੋਕਾਂ ਨਾਲ ਭਰਿਆ ਪਿਆ ਸੀ। ਐਨੀ ਸ਼ਾਂਤੀ ਪਸਰੀ ਹੋਈ ਸੀ ਕਿ ਸਾਹ ਲੈਣ ਦੀ ਆਵਾਜ਼ ਵੀ ਆ ਰਹੀ ਸੀ। ਸਾਰੇ ਚੁੱਪਚਾਪ ਬੈਠੇ ਪਾਠ ਸਰਵਣ ਕਰ ਰਹੇ ਸਨ। ਉਸ ਦਿਨ ਸੁਖਮਨੀ ਸਾਹਿਬ ਦਾ ਪਾਠ ਕਰਕੇ ਅਰਦਾਸ ਵੀ ਮੈਂ ਆਪ ਹੀ ਕੀਤੀ।ਲੋਕ ਇਸ ਨਾਜ਼ੁਕ ਘੜੀ ਵਿਚ ਮੇਰਾ ਹੌਂਸਲਾ ਦੇਖ ਕੇ ਹੈਰਾਨ ਹੋ ਰਹੇ ਸਨ। ਇਸ ਹੌਂਸਲੇ ਦਾ ਕਾਰਨ ਮੇਰੀ ਗੁਰਬਾਣੀ ਨਾਲ ਪ੍ਰੀਤ ਦੱਸ ਰਹੇ ਸਨ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਇਸ ਔਖੀ ਘੜੀ ਵਿਚ ਜਿੱਥੇ ਗੁਰਬਾਣੀ ਨੇ ਮੈਨੂੰ ਹੌਂਸਲਾ ਦਿੱਤਾ, ਉਥੇ ਦਸ਼ਮੇਸ਼ ਪਿਤਾ ਜੀ ਦੇ ਜੀਵਨ ਨੇ ਮੈਨੂੰ ਬੇਹੱਦ ਹੌਂਸਲਾ ਦੇ ਕੇ ਚੜ੍ਹਦੀ ਕਲਾ ਵਿਚ ਰੱਖਿਆ। ਇਕ ਬੇਟੀ ਲਈ ਇਹ ਬਹੁਤ ਹੀ ਮੁਸ਼ਕਿਲ ਹੁੰਦਾ ਹੈ ਆਪਣੇ ਪਿਤਾ ਦੇ ਮ੍ਰਿਤਕ ਸਰੀਰ ਕੋਲ ਬੈਠ ਕੇ ਪਾਠ ਕਰਨਾ ਤੇ ਅਰਦਾਸ ਕਰਨੀ। ਇਸ ਅਤਿ ਦੁੱਖ ਦੀ ਘੜੀ ਵਿਚ ਆਪਣੇ ਮੰਮੀ ਨੂੰ ਹੌਂਸਲਾ ਦੇਣਾ ਮੇਰੇ ਲਈ ਹੋਰ ਵੀ ਜ਼ਿੰਮੇਵਾਰੀ ਵਾਲਾ ਕੰਮ ਸੀ।

ਇਨ੍ਹਾਂ ਦੁੱਖ ਦੀਆਂ ਘੜੀਆਂ ਵਿਚ ਮੈਂ ਦਸ਼ਮੇਸ਼ ਪਿਤਾ ਨੂੰ ਆਪਣੇ ਅੰਗ-ਸੰਗ ਮਹਿਸੂਸ ਕੀਤਾ। 'ਮਿੱਤਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ' ਸ਼ਬਦ ਦਾ ਇਕ ਵਾਰੀ ਫਿਰ ਮੰਥਨ ਕੀਤਾ ਤੇ ਸੋਚਿਆ ਕਿ ਪ੍ਰਭੂ ਦੀ ਪ੍ਰੀਤ ਤੋਂ ਬਿਨਾਂ ਹੋਰ ਸਾਰੀਆਂ ਪ੍ਰੀਤਾਂ ਝੂਠੀਆਂ ਹਨ। ਪ੍ਰਭੂ-ਪ੍ਰੇਮ ਅੱਗੇ ਹੋਰ ਸਭ ਰਿਸ਼ਤੇ ਫਿੱਕੇ ਹਨ। ਇਹ ਸੰਸਾਰ ਤਾਂ ਇਕ ਸਟੇਜ ਹੈ ਜਿਥੇ ਹਰ ਬੰਦਾ ਆਪਣਾ ਪਾਰਟ ਅਦਾ ਕਰਕੇ ਚਲਾ ਜਾਂਦਾ ਹੈ ਜਾਂ ਕਹਿ ਲਓ ਇਹ ਰੰਗਲੀ ਦੁਨੀਆਂ ਇਕ ਮੁਸਾਫ਼ਰਖਾਨਾ ਹੈ ਜਿਥੇ ਥੋੜ੍ਹੀ ਦੇਰ ਰਹਿ ਕੇ ਹਰ ਕਿਸੇ ਨੇ ਚਲੇ ਜਾਣਾ ਹੈ, ਕੋਈ ਵੀ ਇੱਥੇ ਥਿਰ ਰਹਿਣ ਵਾਲਾ ਨਹੀਂ। ਜੋ ਵੀ ਇਥੇ ਉਪਜਦਾ ਹੈ, ਸਿਰਫ਼ ਬਿਨਸਣ ਲਈ ਹੀ ਉਪਜਦਾ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸ਼ਲੋਕ ਪੜ੍ਹੇ:

ਧਨੁ ਦਾਰਾ ਸੰਪਤਿ ਸਗਲ ਜਿਨਿ ਆਪੁਨੀ ਕਰਿ ਮਾਨਿ॥
ਇਨ ਮੈ ਕਛੁ ਸੰਗੀ ਨਹੀਂ ਨਾਨਕ ਸਾਚੀ ਜਾਨਿ॥

ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ॥
ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ॥

ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ॥
ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ॥

ਗੁਰੂ ਜੀ ਦੇ ਜੀਵਨ ਅਤੇ ਗੁਰਬਾਣੀ ਤੋਂ ਮੈਂ ਆਤਮ ਬਲ ਪ੍ਰਾਪਤ ਕੀਤਾ। ਇਸ ਸੋਚ ਨੇ ਵੀ ਮੈਨੂੰ ਅੰਦਰੂਨੀ ਸ਼ਕਤੀ ਤੇ ਹੌਂਸਲਾ ਦਿੱਤਾ ਕਿ ਮੇਰੀ ਤਰ੍ਹਾਂ ਹਰ ਇਨਸਾਨ ਆਪਣੇ ਨਿੱਜੀ ਦੁੱਖ ਨੂੰ ਪਹਾੜ ਜੇਡਾ ਬਣਾ ਲੈਂਦਾ ਹੈ ਪਰ ਗੁਰੂ ਜੀ ਨੇ ਹਮੇਸ਼ਾ ਆਪਣੇ ਦੁੱਖਾਂ ਤੋਂ ਉੱਪਰ ਉੱਠ ਕੇ ਕੌਮ ਬਾਰੇ ਸੋਚਿਆ। ਉਨ੍ਹਾਂ ਅੰਦਰ ਸਾਰੀ ਮਾਨਵਤਾ ਦਾ ਦਰਦ ਸੀ ਜਿਸਨੂੰ ਖ਼ਤਮ ਕਰਨ ਲਈ ਉਹ ਆਖ਼ਰ ਤੀਕਰ ਜੂਝਦੇ ਰਹੇ। ਗੁਰੂ ਜੀ ਨੇ ਅਤਿਅੰਤ ਦੁੱਖ ਦੀਆਂ ਘੜੀਆਂ ਵਿਚ ਵੀ ਅੱਤਿਆਚਾਰ ਦੇ ਵਿਰੁੱਧ ਲੜਣ ਦਾ ਸੰਕਲਪ ਲਿਆ। ਮਾਨਵਤਾ ਦੇ ਦੁੱਖ ਦਰਦ ਸਾਹਮਣੇ ਉਨ੍ਹਾਂ ਨੇ ਆਪਣਾ ਦੁੱਖ ਬਹੁਤ ਛੋਟਾ ਕਰਕੇ ਜਾਣਿਆ। ਇਹ ਸਭ ਯਾਦ ਕਰਕੇ ਮੇਰੇ ਮਨ ਨੂੰ ਧਰਵਾਸ ਮਿਲਦਾ ਤੇ ਮਨ ਪ੍ਰਭੂ ਚਰਣਾਂ ਨਾਲ ਜੁੜ ਜਾਂਦਾ।

ਗੁਰੂ ਜੀ ਦੇ ਸਰਬੰਸ ਵਾਰਨ ਤੋਂ ਇਲਾਵਾ ਹੋਰ ਵੀ ਸ਼ਹੀਦੀ ਸਾਕਿਆਂ ਨੇ ਮੈਨੂੰ ਬਲ ਬਖ਼ਸ਼ਿਆ। ਮੈਨੂੰ ਯਾਦ ਹੈ ਕਿ ਜਦੋਂ ਮੈਂ ਦਸਵੀਂ ਸ਼੍ਰੇਣੀ ਵਿਚ ਪੜ੍ਹਦੀ ਹੁੰਦੀ ਸੀ ਤਾਂ ਮੈਂ ਆਪਣੇ ਕਮਰੇ ਵਿਚ ਆਪਣੇ ਕੁਰਸੀ ਮੇਜ਼ ਦੇ ਸਾਹਮਣੇ ਵਾਲੀ ਦੀਵਾਰ ਉੱਤੇ ਸਾਰੇ ਸ਼ਹੀਦੀ ਸਾਕਿਆਂ ਦੀਆਂ ਫ਼ੋਟੋਆਂ ਲਗਾਈਆਂ ਹੋਈਆਂ ਸਨ। ਜਿਨ੍ਹਾਂ ਵਿਚ ਭਾਈ ਦਿਆਲਾ ਜੀ ਨੂੰ ਦੇਗ ਵਿਚ ਉਬਾਲਿਆ ਜਾਣਾ, ਭਾਈ ਮਤੀ ਦਾਸ ਜੀ ਨੂੰ ਆਰੇ ਨਾਲ ਚੀਰਿਆ ਜਾਣਾ, ਭਾਈ ਸਤੀ ਦਾਸ ਜੀ ਨੂੰ ਰੂੰ ਵਿਚ ਲਪੇਟ ਕੇ ਅਗਨੀ ਭੇਂਟ ਕਰਨਾ, ਭਾਈ ਤਾਰੂ ਸਿੰਘ ਜੀ ਦਾ ਕੇਸਾਂ ਸਮੇਤ ਖੋਪੜੀ ਲੁਹਾਉਣਾ, ਸਿੰਘਾਂ ਦਾ ਚਰਖੜੀਆਂ 'ਤੇ ਚੜ੍ਹਣਾ, ਭੁੱਖੇ-ਤ੍ਰਿਹਾਏ ਸਿੰਘਾਂ ਨੂੰ ਪ੍ਰਸ਼ਾਦਾ ਛਕਾਉਣ ਲਈ ਗੱਡੀ ਰੋਕਣ ਲਈ ਸਿੰਘਾਂ ਦਾ ਸ਼ਹੀਦ ਹੋਣਾ, ਸ੍ਰੀ ਗੁਰੂ ਅਰਜਨ ਦੇਵ ਜੀ ਦਾ ਤੱਤੀ ਤਵੀ 'ਤੇ ਬੈਠਣਾ ਅਤੇ ਜੱਲਾਦ ਦਾ ਉਨ੍ਹਾਂ ਦੇ ਸੀਸ ਉੱਤੇ ਤੱਤੀ ਰੇਤ ਪਾਉਣਾ, ਚਮਕੌਰ ਦੀ ਲੜਾਈ ਦਾ ਦ੍ਰਿਸ਼, ਛੋਟੇ ਸਾਹਿਬਜ਼ਾਦਿਆਂ ਦਾ ਕੰਧਾਂ ਵਿਚ ਚਿਣੇ ਜਾਣਾ, ਬਾਬਾ ਬੰਦਾ ਸਿੰਘ ਬਹਾਦਰ ਦੇ ਬੇਟੇ ਅਜੈ ਸਿੰਘ ਦਾ ਕਲੇਜਾ ਕੱਢ ਕੇ ਉਨ੍ਹਾਂ ਦੇ ਮੂੰਹ ਵਿਚ ਤੁੰਨਣਾ, ਬੀਬੀਆਂ ਦਾ ਚੱਕੀਆਂ ਚਲਾਉਣਾ ਤੇ ਆਪਣੇ ਬੱਚਿਆਂ ਦੀਆਂ ਨੇਜ਼ਿਆਂ ਤੇ ਤ੍ਰਿਸ਼ੂਲਾਂ ਨਾਲ ਵਿੰਨੀਆਂ ਲਾਸ਼ਾਂ ਨੂੰ ਝੋਲੀਆਂ ਵਿਚ ਪੁਆਉਣਾ ਆਦਿ ਤਸਵੀਰਾਂ ਨਾਲ ਲਗਪਗ ਅੱਧੀ ਦੀਵਾਰ ਭਰੀ ਹੋਈ ਸੀ।

ਜਦੋਂ ਵੀ ਮੈਂ ਕੁਰਸੀ 'ਤੇ ਪੜ੍ਹਣ ਲਈ ਬੈਠਦੀ, ਸਭ ਤੋਂ ਪਹਿਲਾਂ ਮੇਰਾ ਧਿਆਨ ਇਨ੍ਹਾਂ ਤਸਵੀਰਾਂ ਵੱਲ ਜਾਂਦਾ ਤੇ ਕਾਫੀ ਸਮਾਂ ਇਨ੍ਹਾਂ ਤਸਵੀਰਾਂ ਵੱਲ ਵੇਖਦੀ ਅੱਥਰੂ ਕੇਰਦੀ ਰਹਿੰਦੀ ਤੇ ਸੋਚਦੀ ਕਿ ਸਿੱਖ ਇਤਿਹਾਸ ਕੁਰਬਾਨੀਆਂ ਨਾਲ ਭਰਿਆ ਪਿਆ ਹੈ। ਸਿੰਘਾਂ ਨੂੰ ਹਰ ਮੋੜ 'ਤੇ ਸਲੀਬਾਂ ਮਿਲੀਆਂ। ਇਹ ਇਤਿਹਾਸ ਸਾਰਿਆਂ ਨੂੰ ਜ਼ੁਲਮ ਦੇ ਵਿਰੁੱਧ

ਜੂਝਣ ਦੀ ਸ਼ਕਤੀ ਦਿੰਦਾ ਹੈ। ਮਨੁੱਖਤਾ ਦੇ ਭਲੇ ਲਈ ਜਦੋਂ ਕੋਈ ਕੁਰਬਾਨੀ ਦਿੱਤੀ ਜਾਂਦੀ ਹੈ, ਦੁੱਖਾਂ ਨੂੰ ਸਹਿਣ ਕੀਤਾ ਜਾਂਦਾ ਹੈ ਤਾਂ ਉਹ ਦੁੱਖ ਆਪਣੇ ਆਪ ਸੁੱਖ ਅਤੇ ਆਨੰਦ ਵਿਚ ਤਬਦੀਲ ਹੋ ਜਾਂਦਾ ਹੈ। ਦੁੱਖ ਤੋਂ ਉਤਸ਼ਾਹ ਤੇ ਇੱਕ ਨਵਾਂ ਜੀਵਨ-ਦਰਸ਼ਨ ਪ੍ਰਾਪਤ ਹੁੰਦਾ ਹੈ। ਅਜਿਹੀ ਸਥਿਤੀ ਵਿਚ ਦਸ਼ਮੇਸ਼ ਪਿਤਾ ਜਦੋਂ ਮਿੱਤਰ ਪਿਆਰੇ ਨੂੰ ਯਾਦ ਕਰਦੇ ਹਨ ਤਾਂ ਆਪਣੇ ਅੰਦਰ ਅਕਾਲ ਪੁਰਖ ਦਾ ਪ੍ਰਕਾਸ਼ ਅਨੁਭਵ ਕਰਦੇ ਹਨ ਜਿਹੜਾ ਉਨ੍ਹਾਂ ਨੂੰ ਮੁੜ ਜ਼ੁਲਮ ਅਤੇ ਅੱਤਿਆਚਾਰ ਦੇ ਵਿਰੁੱਧ ਲੜਣ ਤੇ ਜੂਝਣ ਦੀ ਸ਼ਕਤੀ ਪ੍ਰਦਾਨ ਕਰਦਾ ਹੈ। ਦੁੱਖ ਦੀਆਂ ਘੜੀਆਂ ਵਿਚ ਵੀ ਕਲਗੀਧਰ ਪਾਤਸ਼ਾਹ ਇਕ ਚੱਕਰਵਰਤੀ ਸਮਰਾਟ ਦੀ ਤਰ੍ਹਾਂ ਹਰ ਸਥਿਤੀ ਦਾ ਸਾਹਮਣਾ ਕਰਦੇ ਹਨ। "ਮਿੱਤਰ ਪਿਆਰੇ ਨੂੰ......." ਰਾਹੀਂ ਆਪਣੇ ਸਹਿਜ ਵੈਰਾਗ ਦਾ ਹੀ ਪ੍ਰਗਟਾਵਾ ਕਰਦੇ ਹਨ।

ਗੁਰੂ ਜੀ ਦੇ ਜੀਵਨ ਤੋਂ ਪ੍ਰਭਾਵਿਤ ਹੋ ਕੇ ਮੈਂ ਉਨ੍ਹਾਂ ਨੂੰ ਆਪਣੇ ਜੀਵਨ ਦਾ ਆਦਰਸ਼ ਬਣਾਇਆ, ਹਰ ਦੁੱਖ ਦੀ ਘੜੀ ਵਿਚ ਉਨ੍ਹਾਂ ਤੋਂ ਆਤਮ ਬਲ ਪ੍ਰਾਪਤ ਕੀਤਾ ਤੇ ਉਨ੍ਹਾਂ ਨੂੰ ਹਰ ਪਲ ਆਪਣੇ ਅੰਗ-ਸੰਗ ਜਾਣਿਆ।

-0-

ਅਧਿਆਇ ਨੌਵਾਂ

# ਜ਼ਫ਼ਰਨਾਮਾ

ਕਮਾਲ-ਏ-ਕਰਾਮਾਤ ਕਾਇਮ ਕਰੀਮ
ਰਜ਼ਾ ਬਖ਼ਸ਼ੋ ਰਾਜ਼ਿਕ ਰਿਹਾਕੁਨ ਰਹੀਮ।

'ਜ਼ਫ਼ਰਨਾਮਾ' ਦਸ਼ਮੇਸ਼ ਪਿਤਾ ਜੀ ਦੁਆਰਾ ਔਰੰਗਜ਼ੇਬ ਨੂੰ ਫ਼ਾਰਸੀ ਵਿਚ ਲਿਖਿਆ ਗਿਆ ਖ਼ਤ ਹੈ। ਇਸ ਖ਼ਤ ਵਿਚ ਗੁਰੂ ਸਾਹਿਬ ਨੇ ਸਮੇਂ ਦੇ ਬਾਦਸ਼ਾਹ ਨੂੰ ਉਸ ਦੀਆਂ ਘਿਣਾਉਣੀਆਂ ਹਰਕਤਾਂ ਦੱਸ ਕੇ ਲਾਹਨਤਾਂ ਪਾਈਆਂ। ਜ਼ਫ਼ਰਨਾਮਾ ਪੜ੍ਹਕੇ ਸਾਨੂੰ ਗੁਰੂ ਜੀ ਦੀ ਨਿਡਰਤਾ ਤੇ ਨਿਰਭੈਤਾ ਬਾਰੇ ਪਤਾ ਚੱਲਦਾ ਹੈ ਜੋ ਇਕ ਅਕਾਲ ਪੁਰਖ ਤੋਂ ਬਿਨਾਂ ਕਿਸੇ ਅੱਗੇ ਝੁਕਦੇ ਨਹੀਂ ਸਨ ਤੇ ਕਿਸੇ ਕੋਲੋਂ ਡਰਦੇ ਨਹੀਂ ਸਨ। ਇਕ ਅਕਾਲ ਪੁਰਖ ਨੂੰ ਸਦਾ ਹੀ ਆਪਣੇ ਅੰਗ-ਸੰਗ ਸਮਝਦੇ ਸਨ ਤੇ ਹਮੇਸ਼ਾ ਉਸਦੇ ਹੁਕਮ ਵਿਚ ਚੱਲਦੇ ਸਨ।। ਜ਼ਫ਼ਰਨਾਮਾ ਇਕ ਇਤਿਹਾਸਕ ਦਸਤਾਵੇਜ਼ ਹੈ। ਇਸਦਾ ਹਰ ਇਕ ਸ਼ੇਅਰ ਅਣਖ, ਸਵੈਮਾਨ ਤੇ ਪ੍ਰਭੂ ਭਰੋਸਾ ਜਗਾਉਂਦਾ ਹੈ। ਇਹ ਉਹ ਮਹਾਨ ਵਿਜੈ ਪੱਤਰ ਹੈ ਜਿਸਨੂੰ ਪੜ੍ਹਕੇ ਔਰੰਗਜ਼ੇਬ ਨੇ ਅਸਿੱਧੇ ਤੌਰ 'ਤੇ ਆਪਣੀ ਹਾਰ ਸਵੀਕਾਰ ਕਰ ਲਈ ਸੀ। ਕਿਹਾ ਗਿਆ ਹੈ ਕਿ ਇਹ ਖ਼ਤ ਪੜ੍ਹ ਕੇ ਔਰਗਜ਼ੇਬ ਦੀਆਂ ਅੱਖਾਂ ਨਮ ਹੋ ਗਈਆਂ ਸਨ।

'ਬਚਿੱਤ੍ਰ ਨਾਟਕ' ਵਿਚ ਗੁਰੂ ਸਾਹਿਬ ਲਿਖਦੇ ਹਨ ਕਿ ਅਕਾਲ ਪੁਰਖ ਨੇ ਸਾਨੂੰ ਕਿਹਾ, "ਹੁਣ ਆਪਣੀ ਸ਼ਕਤੀ ਤੈਨੂੰ ਦਿੱਤੀ। ਸੰਸਾਰ ਨੂੰ ਠੀਕ ਰਾਹ, ਪੰਥ ਦ੍ਰਿੜ੍ਹ ਕਰਾਓ। ਜਿੱਥੇ ਵੀ ਜਾਓ, ਧਰਮ ਨੂੰ ਫ਼ੈਲਾਓ ਅਤੇ ਨੀਵੀਆਂ ਮਾੜੀਆਂ ਰੁਚੀਆਂ ਤੋਂ ਲੋਕਾਂ ਨੂੰ ਵਰਜੋ:

ਅਕਾਲ ਪੁਰਖ ਬਾਚ।ਚੌਪਈ।

ਮੈਂ ਅਪਨਾ ਸੁਤ ਤੋਹਿ ਨਿਵਾਜਾ।
ਪੰਥੁ ਪ੍ਰਚੁਰ ਕਰਬੇ ਕਹ ਸਾਜਾ।
ਜਾਹਿ ਤਹਾਂ ਤੈ ਧਰਮ ਚਲਾਇ।
ਕਬੁਧਿ ਕਰਨ ਤੇ ਲੋਕ ਹਟਾਇ।੨੯॥"

ਆਨੰਦਪੁਰ ਸਾਹਿਬ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਵਧ ਰਹੇ ਪ੍ਰਭਾਵ ਨੂੰ ਦੇਖ ਕੇ ਪਹਾੜੀ ਰਾਜਿਆਂ ਨੇ ਸੂਬਾ ਸਰਹਿੰਦ ਦੀ ਮਾਰਫ਼ਤ ਬਾਦਸ਼ਾਹ ਔਰੰਗਜ਼ੇਬ ਨੂੰ ਗੁਰੂ ਸਾਹਿਬ ਦੇ ਖ਼ਿਲਾਫ਼ ਦਰਖ਼ਾਸਤ ਦੇ ਦਿੱਤੀ। ਬਾਦਸ਼ਾਹ ਨੇ ਸੂਬਾ ਸਰਹਿੰਦ ਨੂੰ ਹੁਕਮ ਭੇਜਿਆ ਕਿ ਗੁਰੂ ਜੀ ਨੂੰ ਗ੍ਰਿਫ਼ਤਾਰ ਕਰਕੇ ਉਸਦੇ ਸਾਹਮਣੇ ਪੇਸ਼ ਕੀਤਾ ਜਾਵੇ। 1758 ਬਿਕਰਮੀ

ਨੂੰ ਪਹਾੜੀ ਰਾਜਿਆਂ ਅਤੇ ਸੂਬਾ ਸਰਹਿੰਦ ਨੇ ਕੀਰਤਪੁਰ ਦੇ ਮੈਦਾਨ ਵਿਚ ਗੁਰੂ ਸਾਹਿਬ ਨਾਲ ਜੰਗ ਲੜੀ, ਜਿਸ ਵਿਚ ਉਨ੍ਹਾਂ ਨੂੰ ਮੂੰਹ ਦੀ ਖਾਣੀ ਪਈ। ਬਾਦਸ਼ਾਹ ਨੂੰ ਜਦੋਂ ਸੂਬਾ ਸਰਹਿੰਦ ਦੀ ਹੋਈ ਹਾਰ ਬਾਰੇ ਪਤਾ ਲੱਗਾ ਤਾਂ ਉਸਨੇ ਅਮੀਰ ਖ਼ਾਂ ਅਤੇ ਨਜਾਬਤ ਖ਼ਾਂ ਨੂੰ ਬਹੁਤ ਸਾਰੀ ਫ਼ੌਜ ਦੇ ਕੇ ਸੂਬਾ ਸਰਹਿੰਦ ਦੀ ਸਹਾਇਤਾ ਲਈ ਭੇਜਿਆ। 17 ਫੱਗਣ 1759 ਬਿਕਰਮੀ ਨੂੰ ਦੁਬਾਰਾ ਯੁੱਧ ਹੋਇਆ ਜੋ ਪੰਜ ਦਿਨ ਚੱਲਿਆ। ਇਸ ਯੁੱਧ ਵਿਚ ਬਾਦਸ਼ਾਹ ਦੀ ਫ਼ੌਜ ਫੇਰ ਹਾਰ ਗਈ। ਇਸ ਦੁਬਾਰਾ ਹੋਈ ਹਾਰ ਬਾਰੇ ਸੁਣਕੇ, ਬਾਦਸ਼ਾਹ ਨੇ ਸੂਬੇਦਾਰ ਲਾਹੌਰ ਅਤੇ ਸੂਬੇਦਾਰ ਕਸ਼ਮੀਰ ਦੇ ਨਾਂ ਫ਼ਰਮਾਨ ਜਾਰੀ ਕੀਤਾ ਕਿ ਸੂਬੇਦਾਰ ਸਰਹਿੰਦ ਦੀ ਸਹਾਇਤਾ ਕਰੋ ਤੇ ਗੁਰੂ ਜੀ ਖ਼ਿਲਾਫ਼ ਯੁੱਧ ਕਰੋ। ਖਵਾਜਾ ਜ਼ਫ਼ਰਬੇਗ ਨੂੰ ਵਿਸ਼ੇਸ਼ ਸੈਨਾ ਦੇ ਕੇ ਭੇਜਿਆ। ਇਸ ਤਰ੍ਹਾਂ ਲਗਪਗ ਦਸ ਲੱਖ ਫ਼ੌਜ ਇਕੱਠੀ ਹੋ ਗਈ। ਐਨੀ ਵੱਡੀ ਗਿਣਤੀ ਵਿਚ ਫ਼ੌਜ ਨੇ 22 ਜੇਠ 1761 ਬਿਕਰਮੀ ਨੂੰ ਆਨੰਦਪੁਰ ਸਾਹਿਬ ਉੱਤੇ ਧਾਵਾ ਬੋਲ ਦਿੱਤਾ। ਸਿੱਖਾਂ ਨੇ ਇਕ ਦਮ ਹਮਲਾ ਕਰਕੇ ਫ਼ੌਜ ਦੇ ਬਹੁਤ ਸਾਰੇ ਸਿਪਾਹੀਆਂ ਨੂੰ ਮਾਰ ਦਿੱਤਾ। ਪਰ ਕਿੱਥੇ 10 ਲੱਖ ਫ਼ੌਜ ਤੇ ਕਿੱਥੇ ਮੁੱਠੀ ਭਰ ਸਿੰਘ!! ਘੱਟ ਗਿਣਤੀ ਵਿਚ ਹੋਣ ਕਾਰਨ ਸਿੰਘ ਕਿਲ੍ਹੇ ਦੇ ਅੰਦਰ ਛਿਪ ਗਏ। ਮੁਗ਼ਲ ਫ਼ੌਜਾਂ ਨੇ ਕਿਲ੍ਹੇ ਨੂੰ ਘੇਰਾ ਪਾ ਲਿਆ। ਖਾਣ-ਪੀਣ ਦਾ ਸਮਾਨ ਅੰਦਰ ਜਾਣਾ ਬਿਲਕੁਲ ਬੰਦ ਹੋ ਗਿਆ। ਸਿੰਘ ਮੁੱਠੀ ਭਰ ਛੋਲੇ ਖਾ ਕੇ ਤੇ ਦਰੱਖ਼ਤਾਂ ਦੇ ਪੱਤੇ ਖਾ ਕੇ ਵੈਰੀਆਂ ਨਾਲ ਯੁੱਧ ਕਰਦੇ।

ਚਾਰ ਮਹੀਨੇ ਦੀ ਸਖ਼ਤ ਘੇਰਾਬੰਦੀ ਕਾਰਨ ਸਿੰਘ ਤੰਗ ਆ ਚੁੱਕੇ ਸਨ। ਦੂਜੇ ਪਾਸੇ ਬਾਦਸ਼ਾਹ ਦੀ ਫ਼ੌਜ ਵੀ ਮੀਂਹ ਕਾਰਨ ਦਰਿਆ ਦੇ ਚੜ੍ਹਣ ਕਰਕੇ ਬਹੁਤ ਪ੍ਰੇਸ਼ਾਨ ਹੋ ਚੁੱਕੀ ਸੀ। ਫ਼ੌਜ ਵਿਚ ਹੈਜ਼ਾ ਫ਼ੈਲ ਚੁੱਕਾ ਸੀ ਜਿਸ ਕਾਰਨ ਅਣਗਿਣਤ ਆਦਮੀ ਮਾਰੇ ਗਏ। ਆਖ਼ਰਕਾਰ ਬਾਦਸ਼ਾਹੀ ਸੈਨਾ ਨੇ ਕੁਰਾਨ ਦੀ ਸਹੁੰ ਖਾ ਕੇ ਗੁਰੂ ਸਾਹਿਬ ਨੂੰ ਇਕ ਚਿੱਠੀ ਲਿਖੀ ਕਿ ਜੇ ਤੁਸੀਂ ਆਨੰਦਪੁਰ ਦਾ ਕਿਲ੍ਹਾ ਛੱਡ ਜਾਓ ਤਾਂ ਤੁਹਾਨੂੰ ਕਿਸੇ ਕਿਸਮ ਦਾ ਨੁਕਸਾਨ ਨਹੀਂ ਪਹੁੰਚਾਇਆ ਜਾਵੇਗਾ। ਗੁਰੂ ਸਾਹਿਬ ਨੇ ਉਨ੍ਹਾਂ ਦੀਆਂ ਸਹੁੰਆਂ 'ਤੇ ਭਰੋਸਾ ਨਾ ਕਰਦਿਆਂ ਹੋਇਆਂ ਸਿੰਘਾਂ ਨੂੰ ਕੁਝ ਦਿਨ ਹੋਰ ਹੌਂਸਲੇ ਅਤੇ ਸਬਰ ਤੋਂ ਕੰਮ ਲੈਣ ਲਈ ਕਿਹਾ। ਪਰ ਸਿੰਘ ਜੋ ਭੁੱਖ ਅਤੇ ਲੜਾਈ ਤੋਂ ਤੰਗ ਆ ਚੁੱਕੇ ਸਨ, ਇਸ ਗੱਲ ਉੱਤੇ ਜ਼ੋਰ ਦੇਣ ਲੱਗੇ ਕਿ ਆਨੰਦਪੁਰ ਸਾਹਿਬ ਨੂੰ ਛੱਡ ਦੇਣਾ ਹੀ ਠੀਕ ਹੈ। ਗੁਰੂ ਸਾਹਿਬ ਨੇ ਸਿੰਘਾਂ ਨੂੰ ਇਹ ਦਰਸਾਉਣ ਲਈ ਕਿ ਇਨ੍ਹਾਂ ਦੀਆਂ ਕਸਮਾਂ ਉੱਤੇ ਯਕੀਨ ਨਹੀਂ ਕਰਨਾ ਚਾਹੀਦਾ, ਕੁਝ ਖੱਚਰਾਂ ਅਤੇ ਬਲਦਾਂ ਉੱਤੇ ਟੁੱਟੀਆਂ ਜੁੱਤੀਆਂ ਤੇ ਪੁਰਾਣੇ ਕੱਪੜੇ ਪਾ ਕੇ ਕਿਲ੍ਹੇ ਤੋਂ ਬਾਹਰ ਭੇਜ ਦਿੱਤੇ। ਮੁਗ਼ਲ ਇਹ ਸੋਚ ਕੇ ਕਿ ਇਹ ਕੀਮਤੀ ਸਮਾਨ ਹੋਵੇਗਾ, ਆਪਣੀਆਂ ਕਸਮਾਂ ਤੋੜ ਕੇ ਸਮਾਨ ਲੁੱਟਣ ਆ ਪਏ। ਫਿਰ ਸ਼ਾਹੀ ਅਮੀਰਾਂ ਨੇ ਗੁਰੂ ਜੀ ਤੋਂ ਇਸ ਘਿਨਾਉਣੀ ਹਰਕਤ ਲਈ ਮੁਆਫ਼ੀ ਮੰਗੀ ਪਰ ਗੁਰੂ ਜੀ ਨੇ ਉਨ੍ਹਾਂ ਉੱਤੇ ਵਿਸ਼ਵਾਸ ਨਾ ਕੀਤਾ।

ਖਵਾਜਾ ਜ਼ਫ਼ਰਬੇਗ ਨੇ ਬਾਦਸ਼ਾਹ ਨੂੰ ਲਿਖ ਭੇਜਿਆ ਕਿ ਗੁਰੂ ਨਾ ਤਾਂ ਮੈਦਾਨ ਛੱਡਦਾ ਹੈ ਤੇ ਨਾ ਹੀ ਸਾਡੀਆਂ ਕਸਮਾਂ ਉੱਤੇ ਵਿਸ਼ਵਾਸ ਕਰਦਾ ਹੈ। ਜੇਕਰ ਬਾਦਸ਼ਾਹ ਆਪ ਗੁਰੂ ਨੂੰ ਫ਼ਰਮਾਨ ਲਿਖ ਭੇਜਣ ਤਾਂ ਸੰਭਵ ਹੈ ਕਿ ਉਹ ਕਿਲ੍ਹਾ ਛੱਡ ਦੇਵੇ। ਇਸ

'ਤੇ ਬਾਦਸ਼ਾਹ ਔਰੰਗਜ਼ੇਬ ਨੇ ਕੁਰਾਨ ਦੀ ਕਸਮ ਖਾ ਕੇ ਫ਼ਰਮਾਨ ਭੇਜਿਆ ਕਿ ਤੁਸੀਂ ਆਨੰਦਪੁਰ ਸਾਹਿਬ ਛੱਡ ਕੇ ਜਿੱਥੇ ਚਾਹੋ, ਅਰਾਮ ਕਰ ਸਕਦੇ ਹੋ। ਜੇਕਰ ਸਾਡਾ ਕੋਈ ਅਫ਼ਸਰ ਇਸ ਫ਼ਰਮਾਨ ਦੇ ਖ਼ਿਲਾਫ਼ ਕੋਈ ਕਾਰਵਾਈ ਕਰੇਗਾ ਤਾਂ ਉਸਨੂੰ ਸਜ਼ਾ ਦਿੱਤੀ ਜਾਵੇਗੀ। ਜੇਕਰ ਮੈਨੂੰ ਆ ਕੇ ਮਿਲੋ ਤਾਂ ਬੜੀ ਮਿਹਰਬਾਨੀ ਹੋਵੇਗੀ। ਇਸ ਫ਼ਰਮਾਨ ਦਾ ਗੁਰੂ ਸਾਹਿਬ ਜੀ ਕੋਲ ਮੌਜੂਦ ਹੋਣਾ ਜ਼ਫ਼ਰਨਾਮੇ ਵਿਚ ਵਰਣਿਤ ਹੈ।

ਗੁਰੂ ਸਾਹਿਬ ਕੋਲ ਇਹ ਫ਼ਰਮਾਨ ਖਵਾਜਾ ਜ਼ਫ਼ਰਬੇਗ ਲੈ ਕੇ ਆਇਆ ਤੇ ਆਪ ਕਸਮ ਖਾ ਕੇ ਭਰੋਸਾ ਦਿਵਾਇਆ ਕਿ ਉਨ੍ਹਾਂ ਨਾਲ ਕਿਸੇ ਪ੍ਰਕਾਰ ਦਾ ਕੋਈ ਧੋਖਾ ਨਹੀਂ ਕੀਤਾ ਜਾਵੇਗਾ। ਇਸ ਸਮਝੌਤੇ ਉੱਤੇ ਦੋਹਾਂ ਧਿਰਾਂ ਵਲੋਂ ਦਸਤਖ਼ਤ ਕੀਤੇ ਗਏ। ਗੁਰੂ ਜੀ ਦੇ ਕਿਲ੍ਹਾ ਛੱਡਣ ਦੀ ਦੇਰ ਸੀ ਕਿ ਸ਼ਾਹੀ ਫ਼ੌਜ ਕਿਲ੍ਹੇ ਅਤੇ ਸ਼ਹਿਰ ਨੂੰ ਲੁੱਟਣ ਆ ਪਈ। ਕੁਝ ਸਿਪਾਹੀਆਂ ਨੇ ਗੁਰੂ ਜੀ ਦਾ ਵੀ ਪਿੱਛਾ ਕੀਤਾ। ਨਦੀਂ ਪਾਰ ਕਰਦਿਆਂ ਬਹੁਤ ਸਾਰੇ ਸਿੰਘ ਡੁੱਬ ਗਏ ਤੇ ਹੋਰ ਬਹੁਤ ਸਾਰਾ ਕੀਮਤੀ ਖ਼ਜ਼ਾਨਾ ਤੇ ਸਾਹਿਤ ਸਰਸਾ ਨਦੀ ਦੀ ਭੇਂਟ ਚੜ੍ਹ ਗਿਆ। ਇਥੇ ਹੀ ਗੁਰੂ ਜੀ ਦਾ ਪਰਿਵਾਰ ਖੇਰੂੰ-ਖੇਰੂੰ ਹੋ ਗਿਆ। ਇਸ ਪਿੱਛੋਂ ਚਮਕੌਰ ਸਾਹਿਬ ਦਾ ਯੁੱਧ ਹੋਇਆ ਜਿੱਥੇ ਗੁਰੂ ਸਾਹਿਬ ਦੇ ਵੱਡੇ ਸਾਹਿਬਜ਼ਾਦਿਆਂ ਨੇ ਸ਼ਹੀਦੀ ਪ੍ਰਾਪਤ ਕੀਤੀ। ਛੋਟੇ ਸਾਹਿਬਜ਼ਾਦਿਆਂ ਨੂੰ ਜਿਉਂਦਿਆਂ ਹੀ ਸਰਹਿੰਦ ਦੀਆਂ ਕੰਧਾਂ ਵਿਚ ਚਿਣ ਦਿੱਤਾ ਗਿਆ ਅਤੇ ਮਾਤਾ ਗੁਜਰੀ ਜੀ ਵੀ ਸ਼ਹੀਦੀ ਪਾ ਗਏ। ਗੁਰੂ ਸਾਹਿਬ ਸਿੰਘਾਂ ਦੇ ਕਹਿਣ 'ਤੇ ਚਮਕੌਰ ਦੀ ਗੜ੍ਹੀ ਛੱਡ ਕੇ ਮਾਛੀਵਾੜੇ ਪੁੱਜ ਗਏ। ਉੱਥੋਂ ਚੱਲ ਕੇ ਦੀਨਾ ਪਿੰਡ, ਜਿਹੜਾ ਕਾਂਗੜ ਤਹਿਸੀਲ ਮੋਗਾ, ਜ਼ਿਲ੍ਹਾ ਫ਼ਰੀਦਕੋਟ ਦਾ ਹਿੱਸਾ ਹੈ, ਆ ਕੇ ਟਿਕਾਣਾ ਕੀਤਾ। ਇਥੇ ਗੁਰੂ ਸਾਹਿਬ ਲਗਪਗ ਨੌਂ ਮਹੀਨੇ ਰਹੇ। ਇਥੋਂ ਹੀ ਫ਼ਾਰਸੀ ਕਵਿਤਾ ਵਿਚ ਇਕ ਚਿੱਠੀ, ਜਿਸਨੂੰ ਜ਼ਫ਼ਰਨਾਮਾ ਕਿਹਾ ਜਾਂਦਾ ਹੈ, ਔਰੰਗਜ਼ੇਬ ਨੂੰ ਲਿਖੀ। ਇਕ ਹੋਰ ਚਿੱਠੀ ਜਿਸਨੂੰ 'ਫ਼ਤਹਨਾਮਾ' ਕਿਹਾ ਗਿਆ ਹੈ, ਉਹ ਵੀ ਔਰੰਗਜ਼ੇਬ ਦੇ ਨਾਂ ਲਿਖੀ। ਇਸ ਚਿੱਠੀ ਦਾ ਅਸਲ ਤਾਂ ਨਹੀਂ ਮਿਲਿਆ, ਪਰ ਉਸਦੇ ਕੁਝ ਸ਼ੇਅਰ ਬਾਬਾ ਸੁਮੇਰ ਸਿੰਘ ਨੇ ਆਪਣੀ ਯਾਦ ਵਿਚੋਂ ਸੁਣਾਏ ਸਨ। ਗੁਰੂ ਜੀ ਨੇ ਲਿਖਿਆ:

> "ਔਰੰਗਜ਼ੇਬ! ਤੈਨੂੰ ਇਹ ਔਰੰਗਜ਼ੇਬ ਵਾਲਾ ਨਾਮ ਸ਼ੋਭਾ ਨਹੀਂ ਦਿੰਦਾ।[1] ਤੇਰੀ ਤਸਬੀ ਮਣਕਿਆਂ ਤੇ ਧਾਗੇ ਤੋਂ ਵੱਧ ਕੋਈ ਮਹੱਤਵ ਨਹੀਂ ਰੱਖਦੀ। ਆਪਣੀਆਂ ਕਾਲੀਆਂ ਕਰਤੂਤਾਂ ਨਾਲ ਤੂੰ ਆਪਣੇ ਪਿਤਾ ਦੀ ਮਿੱਟੀ ਨੂੰ ਆਪਣੇ ਭਰਾਵਾਂ ਦੇ ਖ਼ੂਨ ਨਾਲ ਗੁੰਨ੍ਹਿਆ ਹੈ। ਤੈਨੂੰ ਮਾਣ ਆਪਣੇ ਰਾਜ 'ਤੇ ਹੈ ਅਤੇ ਮੈਨੂੰ ਆਪਣੇ ਕਰਤਾਰ ਉੱਤੇ ਹੈ। ਕੀ ਹੋਇਆ ਜੇ ਗਿੱਦੜ ਨੇ ਆਪਣੀ ਚਲਾਕੀ ਤੇ ਧੋਖੇ ਨਾਲ ਸ਼ੇਰ ਦੇ ਦੋ ਬੱਚਿਆਂ ਨੂੰ ਮਾਰ ਦਿੱਤਾ ਹੈ।[2] ਪਰ ਬਿਫਰਿਆ ਹੋਇਆ ਸ਼ੇਰ ਅਜੇ ਜ਼ਿੰਦਾ ਹੈ, ਜੋ ਬਦਲਾ ਲਵੇਗਾ।[3] ਮੈਨੂੰ ਤੇਰੀਆਂ ਕਸਮਾਂ ਉੱਤੇ ਰਤਾ ਜਿੰਨਾ ਵਿਸ਼ਵਾਸ ਨਹੀਂ, ਇਸ ਲਈ ਤਲਵਾਰ ਵਰਤਣ ਤੋਂ ਸਿਵਾ ਮੇਰੇ ਕੋਲ ਕੋਈ ਚਾਰਾ ਨਹੀਂ। ਜੇ ਤੂੰ ਤਜਰਬੇਕਾਰ ਬਘਿਆੜ ਹੈਂ ਤਾਂ ਮੈਂ ਵੀ ਇਧਰੋਂ ਸ਼ੇਰ ਛੱਡ ਸਕਦਾ ਹਾਂ।[4]

ਤੈਨੂੰ ਆਪਣੀਆਂ ਚਲਾਕੀਆਂ ਦਾ ਸਹਾਰਾ ਹੈ ਤੇ ਮੈਨੂੰ ਆਪਣੇ ਸਿਦਕ ਤੇ ਸੱਚਾਈ ਦਾ ਮਾਣ ਹੈ।[5] ਅਜੇ ਵੀ ਤੇਰੀ ਲੜਨ ਦੀ ਇੱਛਾ ਹੈ ਤਾਂ ਮੈਦਾਨ ਵਿਚ ਆ, ਦੋਵਾਂ ਦਾ ਮੁਕਾਬਲਾ ਹੋ ਜਾਵੇਗਾ। ਤੂੰ ਨਾਜ਼ ਤੇ ਨਿਆਮਤਾਂ ਵਿਚ ਪਲਦਾ ਰਿਹਾ ਹੈਂ ਅਤੇ ਅਜੇ ਤੈਨੂੰ ਕੋਈ ਜੰਗੀ ਜੁਆਨ ਨਹੀਂ ਟੱਕਰਿਆ।[6]"

ਫ਼ਾਰਸੀ ਵਿਚ

1. ਨ ਜ਼ੇਬਦ ਤੁਰਾ ਨਾਮੇ ਔਰੰਗਜ਼ੇਬ।
ਕਿ ਔਰੰਗਜੇਬਾਂ ਨ ਆਯਦ ਫ਼ਰੇਬ।[1]
2. ਚਿ ਸ਼ੁਦ ਗਰ ਸ਼ਿਗਾਲੇ ਜ਼ਿ ਮਕਰੋ ਰਿਆ।
ਹਮੀਂ ਕੁਸ਼ਤ ਦੋ ਬਚਾ ਏ ਸ਼ੇਰ ਰਾ।[2]
3. ਚੂੰ ਸ਼ੇਰ ਯਿਆ ਜ਼ਿੰਦਾ ਮਾਨਦ ਹਮੀਂ।
ਜ਼ਿਤੋ ਇੰਤਕਾਮੇ ਸਿਤਾਨਦ ਹਮੀਂ।[3]
4. ਤੁਈ ਗੁਰਗੋ ਬਾਗ ਕਸ਼ੀਦਾ ਅਗਰ।
ਨਿਹਮ ਨੀਜ਼ ਸ਼ੇਹੇ ਜ਼ਿੰਦਾ ਮੇ ਬਦਰ।[4]
5. ਤੁਰਾ ਤੁਰਕ ਤਾਜ਼ੀ ਬ ਮਕਰੇ ਰਿਆ।
ਮਰਾ ਚਾਰਾ ਸਾਜ਼ੀ ਬ ਸਿਦਕੇ ਸਫ਼ਾ।[5]
6. ਤੂੰ ਅਜ਼ ਨਿਆਮਤ ਸਮਰ ਖਰਦਾਈ।
ਜ਼ਿ ਜੰਗੀ ਜਵਾਨਾਂ ਨ ਬਰਖਰਦਾਈ।[6]

ਜਫ਼ਰਨਾਮਾ 'ਮੰਗਲਾਚਰਣ' ਨਾਲ ਸ਼ੁਰੂ ਹੁੰਦਾ ਹੈ। ਫਿਰ ਕੁਝ ਕੌੜੀਆਂ ਸਚਾਈਆਂ ਦਾ ਬਿਆਨ ਵੀ ਮਿਲਦਾ ਹੈ ਜਿਨ੍ਹਾਂ ਨੇ ਔਰੰਗਜ਼ੇਬ ਦੀ ਆਤਮਾ ਨੂੰ ਧੁਰ ਅੰਦਰ ਤੀਕਰ ਹਲੂਣ ਕੇ ਰੱਖ ਦਿੱਤਾ ਸੀ।

ਭਾਈ ਸੇਵਾ ਰਾਮ ਜੀ ਨੇ 'ਸਾਖੀਆਂ ਦਸਵੇਂ ਮਹਲ ਦੀਆਂ' ਵਿਚ ਜਫ਼ਰਨਾਮੇ ਦਾ ਭਾਵ ਦਿੰਦੇ ਇਸ ਤਰ੍ਹਾਂ ਲਿਖਿਆ ਹੈ:

"ਜਦੋਂ ਦਾ ਤੂੰ ਬਾਦਸ਼ਾਹ ਹੋਇਆ ਹੈਂ ਤਦ ਦਾ ਤੂੰ ਬੇਇਨਸਾਫ਼ੀ ਕਰਦਾ ਹੈਂ, ਇਨਸਾਫ਼ ਦਾ ਕੋਈ ਕੰਮ ਤੂੰ ਨਹੀਂ ਕੀਤਾ। ਮੈਂ ਇਕ ਪੱਥਰ ਉੱਪਰ ਬਸੇਰਾ ਰੱਖਦਾ ਸਾਂ..... ਰਾਜਿਆਂ ਸਾਥ ਰਲ ਕੇ ਤੂੰ ਮੇਰੀ ਵੱਲ ਫ਼ੌਜਾਂ ਭੇਜੀਆਂ। ਜੈਸਾ ਤੂੰ ਬੇਇਨਸਾਫ਼ ਤੈਸੇ ਤੇਰੇ ਰਾਜੇ ਬੇਇਨਸਾਫ਼......ਪਰ ਨਾ ਭੁੱਲ ਕਿ ਇਹ ਬੇਇਨਸਾਫ਼ੀ ਸਿਰਫ਼ ਤੇਰੇ ਘਰ ਹੀ ਹੈ, ਵਾਹਿਗੁਰੂ ਦੇ ਘਰ ਤਾਂ ਐਸਾ ਇਨਸਾਫ਼ ਹੈ, ਨਾਹ ਤਿਲ ਜਿਤਨੀ ਬੁਰਾਈ ਕਿਸੀ ਕੀ ਗਵਾਵਤਾ ਹੈ। ਜਦ ਪਰਵਰਦਗਾਰ ਅਦਾਲਤ ਪੁਰ ਬੈਸੇਗਾ ਅਰ ਤੁਮ ਸਿਉ ਪੁੱਛੇਗਾ ਜੋ ਰਾਮਦਾਸ (ਪਰਮ ਪੁਰਖ ਕਾ ਦਾਸਾ, ਗੁਰੂ ਗੋਬਿੰਦ ਸਿੰਘ ਜੀ) ਤੇਰਾ ਕੀ

ਵਿਗਾੜਿਆ ਸੀ ਜੋ ਉਸ ਕੇ ਸਾਥ ਤੇਂ ਐਸੀ ਜ਼ਿਆਦਤੀ ਕੀਤੀ। ਤਬ ਤੂੰ ਕਿਆ ਜੁਆਬ ਕਰੇਂਗਾ.........ਉਥੇ ਬਾਦਸ਼ਾਹ ਅਰ ਕੀੜਾ ਬਰਾਬਰ ਹੈ, ਕੀੜੇ ਕੀ ਪੁਕਾਰ ਪਹਿਲੇ ਸੁਨਤਾ ਹੈ। ਤੈਨੂੰ ਜੋ ਇਹ ਗੁਮਾਨ ਹੈ ਕਿ ਤੂੰ ਮਿਹਨਤ ਕਰ ਕੇ ਖਾਵਤਾ ਹੈਂ ਤਾਂ ਸਭ ਘੋੜੇ, ਪਸ਼ੂ ਮਿਹਨਤ ਘਾਲ ਕਰ ਕੇ ਖਾਂਦੇ ਹਨ। ਜੇ ਤੈਨੂੰ ਇਹ ਗੁਮਾਨ ਹੈ ਕਿ ਕੁਰਾਨ ਪੜ੍ਹਨ ਕਰਕੇ ਬਖ਼ਸ਼ਿਆ ਜਾਏਂਗਾ, ਜਬਾਨ ਸਾਥ ਕੁਰਾਨ ਪੜ੍ਹਿਆ ਤਾਂ ਕਿਆ ਹੂਆ। ਅਮਲਾਂ ਬਿਨਾਂ ਨਿਬੇੜਾ ਨਹੀਂ।...... ਖ਼ਾਸ ਬੰਦਗੀ ਨਫ਼ਸ ਦੀ ਮੁਖ਼ਾਲਫ਼ਤ ਹੈ। ਮਨ ਸਿਉ ਉਲਟਾ ਬਰਤਨਾ ਠੀਕ ਬੰਦਗੀ ਹੈ। ਮਨ ਕਾ ਕਹਿਆ ਨ ਕਰਨਾ। ਮਨ ਕੀ ਖ਼ੁਸ਼ੀ ਦੇ ਨਮਿਤ ਆਪਣਾ ਬਾਪ ਮਾਰਿਆ। ਮਨ ਦੀ ਖ਼ੁਸ਼ੀ ਨਮਿਤ ਆਪਣੇ ਭਾਈ ਮਾਰੇ। ਦਾਰਾ, ਸ਼ੁਜਾਹ ਅਰ ਮੁਰਾਦ ਮੁਕਾਇਆ। ਸੋ ਤੈਂ ਬੰਦਗੀ ਕੌਣ ਸੀ ਕੀਤੀ ਹੈ। ਦੁਨੀਆਂ ਦੇ ਪਿਆਰ ਵਾਲੇ ਨੂੰ ਕੁਰਾਨ ਵਿਚ ਕੁੱਤਾ ਕਿਹਾ ਹੈ। ਜੇ ਤੈਨੂੰ ਇਹ ਗੁਮਾਨ ਹੈ ਕਿ ਬੁੱਤ ਪ੍ਰਸਤੀ ਦੂਰ ਕੀਤੀ ਹੈ, ਇਹ ਗੁਮਾਨ ਵੀ ਝੂਠਾ ਹੈ। ਸੋ ਜਿਸ ਵਕਤ ਤੈਂ ਬੁੱਤ ਢਾਹੇ, ਮੰਦਰ ਗਿਰਾਏ, ਘਰ ਘਰ ਬੁੱਤ ਹੋਰ ਬਣ ਆਇ। ਕਿਨਹੁ ਆਟੇ ਕੇ ਬੁਤ ਬਣਾਏ। ਕਿਨਹੂ ਮੋਮ ਕੇ ਬੁੱਤ ਬਣਾਏ। ਕਿਨਹੂ ਮਾਟੀ ਕੇ ਬੁੱਤ ਬਣਾਏ। ........ ਸੋ ਜੇ ਤੂੰ ਇਕ ਬੁੱਤ ਨਾ ਤੋੜਦਾ ਤਾਂ ਲੱਖਾਂ ਬੁੱਤ ਆਰਾਸਤਾ (ਬਣਦੇ) ਨਾਹ ਹੁੰਦੇ। ਖ਼ਾਸ ਬੁੱਤਾਂ ਦੀ ਮਾਂ ਖ਼ੁੱਦੀ ਹੈ। ਸਭ ਬੁੱਤਾਂ ਦੀ ਖ਼ੁੱਦੀ ਨੂੰ ਜਿਨ੍ਹਾਂ ਨੇ ਮਾਰਿਆ ਹੈ, ਖ਼ਾਸ ਬੁੱਤ ਉਨ੍ਹਾਂ ਨੇ ਹੀ ਢਾਹਿਆ ਹੈ:

ਭੰਨ ਆਪਣੇ ਆਪ ਨੂੰ ਜੋ ਬੁੱਤਾਂ ਦਾ ਭੰਨਣਾ ਇਹੋ ਹਈ।
ਤੇ ਉਪਰੰਤ ਹੋਵਹੁ ਇਸ ਹਉਮੈ ਥੀ, ਜੋ ਕੈਦ ਤੇ ਛੁਟਣਾ ਇਹੋ ਹਈ।
ਤੇ ਸਾਹਿਬ ਲੋਕਾਂ ਦੇ ਹਿਰਦੇ ਸਾਥ ਹਿਰਦਾ ਮਿਲਾਇ।
ਜੋ ਗੋਸ਼ੇ ਵਿਚ ਅਸਾਡਾ ਪੰਥ ਇਹੋ ਹਈ।
(ਬਿ ਸ਼ਕੰਨ ਖ਼ੁਦਾ ਰਾ ਕਿ ਸ਼ਿਕਸਤਨ ਈਸਾ।
ਬ ਗਰਜਿ ਖ਼ੁਦੀ ਜ਼ਿ ਕੈਦ ਰਸਤਨ ਈਸਾ।
ਦਰਿ ਗੋਸ਼ੇ ਖਾਤਰੈ ਅਜ਼ੀਜਾਜ਼ ਕੰਨ।
ਦੂਰ ਮਜ਼ਹਬ ਗੋਸ਼ੇ ਖ਼ਾਤਰੇ ਨਿਸ਼ਸਤਨ ਈਸ਼ਾ।)

ਜੇ ਤੈਨੂੰ ਇਹ ਗੁਮਾਨ ਹੈ ਕਿ ਤੂੰ ਸ਼ਰਹ ਉੱਪਰ ਕਾਇਮ ਹੈਂ ਜੋ ਸਭ ਹੀ ਪੰਥਹੁ ਕੇ ਸ਼ਰਹ ਇਕ ਸਮਾਨ ਹਨ। ਜਦ ਪੰਥਹੁ ਕੇ ਸ਼ਰਹ ਕਰਕੇ ਬਖ਼ਸ਼ੇ ਜਾਤੇ ਤਬ ਸਾਹਿਬ ਦਾ ਭਜਨ ਕੌਣ ਕਰਦਾ। ਜੋ ਸਾਹਿਬ ਦੇ ਭਜਨ ਬਿਨਾਂ, ਅਰ ਸਾਹਿਬ ਲੋਕਾਂ ਦੀ ਖ਼ੁਸ਼ੀ ਬਿਨਾਂ ਹੀ ਮੁਕਤਿ ਹੋਣਾ ਚਾਹੁੰਦਾ ਹੈ, ਤਿਸ ਦਾ ਦਾਅਵਾ ਵੀ ਝੂਠਾ ਹੈ। ਜੇ ਤੈਨੂੰ ਇਹ ਗੁਮਾਨ ਹੈ ਕਿ ਲੋਕ

ਤੇਰਾ ਜਸ ਕਰਦੇ ਹਨ, ਜਸ ਪ੍ਰਯੋਜਨ (ਖ਼ੁਦਗ਼ਰਜ਼ੀ) ਨਮਿਤ ਲੋਕ ਫ਼ਿਰਾਊਂਨ ਦਾ ਵੀ ਕਰਦੇ ਸੀ। ਸੋ ਤਿਸ ਫ਼ਿਰਾਊਨ ਨੂੰ ਪਰਵਰਦਗਾਰ ਦੋਜਕ ਵਿਚ ਜਲਾਇਆ ਹੈ ਤੇ ਖ਼ਾਸ ਜਸ ਇਹ ਹੈ, ਜਿਸਦਾ ਹਿਰਦਾ ਸਾਹਿਬ ਲੋਕਾਂ ਦੇ ਹਜ਼ੂਰ ਹੋਆ ਹੈ ਜਿਸ ਵਿਚ ਆਜਜ਼ੀ (ਨਿਮਰਤਾ) ਹੈ, ਲੋਕ ਭਲਾਈ ਹੈ। ......ਤੂੰ ਖ਼ਬਰਦਾਰ ਹੋ! ਖਾਲਸਾ ਪੈਦਾ ਹੋਇਆ ਹੈ, ਤੇਰੇ ਵਰਗੇ ਬੁੱਤਾਂ ਨੂੰ ਢਾਹੁਣ ਵਾਲਾ ਖਾਲਸਾ ਪੈਦਾ ਹੋਇਆ ਹੈ। ਤੈਨੂੰ ਛੱਡੇਗਾ ਨਹੀਂ।"

ਜ਼ਫ਼ਰਨਾਮੇ ਵਿਚੋਂ ਵੀ ਕੁਝ ਅੰਸ਼ ਪੇਸ਼ ਹਨ:

ਕਮਾਲ-ਏ-ਕਰਾਮਾਤ ਕਾਇਮ ਕਰੀਮ
ਰਜ਼ਾ ਬਖ਼ਸ਼ੋ ਰਾਜ਼ਿਕ ਰਿਹਾਕੁਨ ਰਹੀਮ[1]
ਅਮਾਂ ਬਖ਼ਸ਼ ਬਖਸ਼ਿੰਦਾ ਓ ਦਸਤਗੀਰ
ਖ਼ਤਾ-ਬਖ਼ਸ਼ ਰੋਜ਼ੀ ਦਿਹੋ ਦਿਲ ਪਜ਼ੀਰ[2]

ਹੇ ਪ੍ਰਭੂ ਤੂੰ ਅਲੌਕਿਕ ਸ਼ਕਤੀਆਂ ਦਾ ਸਿਖ਼ਰ, ਹਮੇਸ਼ਾ ਰਹਿਣ ਵਾਲਾ ਅਤੇ ਕ੍ਰਿਪਾਲੂ ਹੈਂ। ਤੂੰ ਖੁਸ਼ੀਆਂ ਬਖ਼ਸ਼ਣ ਵਾਲਾ, ਰਿਜ਼ਕਦਾਤਾ, ਮੁਕਤੀਦਾਤਾ ਅਤੇ ਰਹਿਮ ਕਰਨ ਵਾਲਾ ਹੈਂ।[1] ਤੂੰ ਸ਼ਰਨ ਪਏ ਦੀ ਲਾਜ ਰੱਖਣ ਵਾਲਾ, ਬਖ਼ਸ਼ਣ ਵਾਲਾ ਅਤੇ ਮੁਸੀਬਤ ਵੇਲੇ ਬਾਂਹ ਫੜਣ ਵਾਲਾ ਏਂ। ਤੂੰ ਭੁੱਲਾਂ ਮਾਫ਼ ਕਰ ਵਾਲਾ, ਰਿਜ਼ਕਦਾਤਾ ਅਤੇ ਮਨ ਨੂੰ ਪਿਆਰਾ ਲੱਗਣ ਵਾਲਾ ਏਂ।[2]

ਰੱਬ ਦੀ ਉਸਤਤਿ ਕਰਨ ਉਪਰੰਤ ਗੁਰੂ ਸਾਹਿਬ ਚਿੱਠੀ ਦੇ ਅਸਲ ਵਿਸ਼ੇ ਵੱਲ ਆਉਂਦੇ ਹਨ:

ਮਰਾ ਇਅਤਬਾਰੇ ਬਰੀ ਹਲਫ਼ ਨੇਸਤ।
ਕਿ ਏਜ਼ਦ ਗਵਾਹਸਤ-ਓ-ਯਜ਼ਦਾ ਯਕੇਸਤ।[1]
ਨ ਕਤਰਾ ਮਰਾ ਇਅਤਬਾਰ-ਏ-ਬਰੋਸਤ।
ਕਿ ਬਖ਼ਸ਼ੀ ਵ ਦੀਵਾਂ ਹਮਾਂ ਕਿਜ਼ਬ-ਗੋਸਤ।[2]

ਇੱਕੋ ਇੱਕ ਪ੍ਰਮਾਤਮਾ ਸਾਖੀ ਹੈ, ਮੈਨੂੰ ਤੇਰੀ ਇਸ ਕਸਮ ਉੱਤੇ ਵਿਸ਼ਵਾਸ ਨਹੀਂ।[1] ਮੈਨੂੰ ਉਸ ਉਤੇ ਰਤਾ ਵੀ ਵਿਸ਼ਵਾਸ ਨਹੀਂ ਜਿਸਦੇ ਬਖਸ਼ੀ ਤੇ ਦੀਵਾਨ ਭਾਵ ਸੈਨਿਕ ਤੇ ਸੈਨਿਕ ਅਧਿਕਾਰੀ ਸਾਰੇ ਹੀ ਝੂਠ ਬੋਲਣ ਵਾਲੇ ਹੋਣ।[2]

ਕਸੇ ਕੌਲ-ਏ-ਕੁਰਆਂ ਕੁਨਦ ਇਅਤਬਾਰ।
ਹਮਾਂ ਰੋਜ਼-ਏ-ਆਖ਼ਿਰ, ਸ਼ਵਦ ਮਰਦ ਖ਼ੁਾਰ।[1]
ਕਸੇ ਪੁਸ਼ਤ ਉਫ਼ਤਦ ਪਸੇ ਸ਼ੇਰ-ਇ-ਨਰ।

ਨਗੀਰਦ ਬੁਜ਼ ਓ-ਮੇਸ਼-ਓ-ਆਹੂ ਗੁਜ਼ਰ।[2]
ਬ ਮੁਸਰਫ਼ ਕਸਮ ਖ਼ੁਫ਼ਯਾ ਗਰ ਖੁਰਦਮੇ।
ਨ ਯਕ ਗਾਮ ਹਮ ਪੇਸ਼ ਅਜ਼ਾ ਬੁਰਦਮੇ।[3]
ਗੁਰਸਨਾ ਚਿ ਕਾਰ-ਏ-ਕੁਨਦ ਚਿਹਲ ਨਰ।
ਕਿ ਦਹ ਲਕ ਬਰਾਯਦ ਬਰੂ ਬੇਖ਼ਬਰ।[4]

ਜੋ ਆਦਮੀ ਤੇਰੀ ਕੁਰਾਨ ਦੀ ਸਹੁੰ ਉੱਤੇ ਭਰੋਸਾ ਕਰ ਲਵੇ, ਆਖ਼ਰਕਾਰ ਖ਼ੁਆਰ ਹੁੰਦਾ ਹੈ।[1] ਜੇ ਕੋਈ ਨਰ ਸ਼ੇਰ ਦੀ ਸ਼ਰਨ ਲੈ ਲੈਂਦਾ ਹੈ, ਬੱਕਰੀ, ਭੇਡ ਅਤੇ ਹਿਰਨ ਆਦਿ ਉਸਦੇ ਕੋਲ ਦੀ ਲੰਘ ਵੀ ਨਹੀਂ ਸਕਦੇ।[2] ਜੇਕਰ ਮੈਂ ਕੁਰਾਨ ਦੀ ਸਹੁੰ ਗੁਪਤ ਰੂਪ ਵਿਚ ਵੀ ਖਾਧੀ ਹੁੰਦੀ ਤਾਂ ਆਪਣੀ ਥਾਂ ਤੋਂ ਇਕ ਕਦਮ ਵੀ ਅੱਗੇ ਨਾ ਵਧਦਾ। ਭਾਵ ਇਹ ਕਿ ਤੂੰ ਕਸਮ ਖਾ ਕੇ ਵੀ ਉਸ ਉੱਤੇ ਕਾਇਮ ਨਾ ਰਿਹਾ।[3] ਭੁੱਖੇ ਪੇਟ ਚਾਲੀ ਆਦਮੀ ਕੀ ਕਰ ਸਕਦੇ ਹਨ ਜੇ ਉਨ੍ਹਾਂ ਉੱਤੇ ਅਚਾਨਕ ਬੇਸ਼ੁਮਾਰ ਸੈਨਾ ਟੁੱਟ ਪਵੇ।[4]

ਚੁ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ।
ਹਲਾਲ ਅਸਤ ਬੁਰਦਨ ਬਸ਼ਮਸ਼ੀਰ ਦਸਤ।[1]
ਹਮ ਆਖ਼ਿਰ ਚਿ ਮਰਦੀ ਕੁਨਦ ਕਾਰਚਾਰ।
ਕਿ ਬਰ ਚਿਹਲ-ਤਨ ਆਯਦਸ਼ ਬੇਸ਼ੁਮਾਰ।[2]
ਨ ਪੇਚੀਦਾ ਮੂਏ ਨ ਰੰਜੀਦਾ ਤਨ।
ਕਿ ਬੇਰੂੰ ਖ਼ੁਦ ਆਵੁਰਦ ਦੁਸ਼ਮਨ ਸ਼ਿਕਨ।[3]

ਜਦੋਂ ਕੋਈ ਕੰਮ ਸਾਰੇ ਹੀਲੇ, ਉਪਰਾਲਿਆਂ ਤੋਂ ਲੰਘ ਜਾਏ ਤਾਂ ਹੱਥ ਵਿਚ ਤਲਵਾਰ ਲੈਣਾ ਜਾਇਜ਼ ਹੈ।[1] ਆਖ਼ਿਰ ਲੜਾਈ ਵਿਚ ਇਕੱਲੀ ਬਹਾਦਰੀ ਕੀ ਕਰ ਸਕਦੀ ਹੈ ਜੇਕਰ ਚਾਲੀ ਆਦਮੀਆਂ ਉੱਤੇ ਅਣਗਿਣਤ ਫ਼ੌਜ ਹੱਲਾ ਬੋਲ ਦੇਵੇ।[2] ਨਾ ਸਾਡਾ ਰਤਾ ਵੀ ਵਾਲ ਵਿੰਗਾ ਹੋਇਆ ਅਤੇ ਨਾ ਹੀ ਸਰੀਰ ਨੂੰ ਕੋਈ ਹਾਨੀ ਪਹੁੰਚੀ ਕਿਉਂ ਕਿ ਰੱਬ ਨੇ ਆਪ ਸਾਨੂੰ ਮੁਸੀਬਤਾਂ ਵਿਚੋਂ ਕੱਢ ਲਿਆਂਦਾ।[3]

ਨ ਈਮਾਂ ਪ੍ਰਸਤੀ ਨ ਔਜ਼ਾਇ ਦੀ।
ਨ ਸਾਹਿਬ ਸ਼ਨਾਸੀ ਨ ਮੁਹੰਮਦ ਯਕੀ।[1]
ਹਰ ਆਂ ਕਸ ਕਿ ਈਮਾਂ ਪ੍ਰਸਤੀ ਕੁਨਦ।
ਨ ਪੈਮਾਂ ਖੁਦਸ਼ ਪੇਸ਼-ਓ-ਪਸਤੀ ਕੁਨਦ।[2]
ਚੂੰ ਕਸਮ-ਏ-ਕੁਰਾਂ ਸਦ ਕੁਨਦ ਇਖਤਿਯਾਰ
ਮਰਾ ਕਤਰਾ ਨਾਯਦ ਅਜ਼ੋ ਇਅਤਬਾਰ।[3]

ਔਰੰਗਜ਼ੇਬ! ਨਾ ਤੂੰ ਧਰਮ ਉੱਤੇ ਕਾਇਮ ਏਂ ਤੇ ਨਾ ਹੀ ਸ਼ਰੀਅਤ ਦਾ ਪਾਬੰਦ ਏਂ। ਨਾ

ਤੈਨੂੰ ਰੱਬ ਦੀ ਪਛਾਣ ਹੈ ਅਤੇ ਨਾ ਹੀ ਤੇਰਾ ਹਜ਼ਰਤ ਮੁਹੰਮਦ ਸਾਹਿਬ ਉੱਤੇ ਹੀ ਭਰੋਸਾ ਹੈ।[1] ਜੋ ਮਨੁੱਖ ਧਰਮ 'ਤੇ ਚੱਲਣ ਵਾਲਾ ਹੁੰਦਾ ਹੈ, ਉਹ ਕਦੇ ਵੀ ਆਪਣੇ ਵਾਅਦੇ ਤੋਂ ਨਹੀਂ ਮੁੱਕਰਦਾ।[2] ਭਾਵੇਂ ਤੂੰ ਕੁਰਾਨ ਦੀ ਸੌ ਵਾਰ ਕਸਮ ਵੀ ਖਾਏਂ, ਮੈਨੂੰ ਤੇਰੇ ਉੱਤੇ ਰਤਾ ਵੀ ਵਿਸ਼ਵਾਸ ਨਹੀਂ।[3]

ਨਵਿਸ਼ਤਾ ਰਸੀਦ-ਓ-ਬ ਗੁਫ਼ਤਾ ਜ਼ਬਾਂ।
ਬਿਬਾਯਦ ਕਿ ਈ ਕਾਰ ਬ-ਰਾਹਤ ਰਸਾਂ।[1]
ਹਮੂੰ ਮਰਦ ਬਾਯਦ ਸ਼ਵਦ ਸੁਖਨਵਰ।
ਨ ਸ਼ਿਕਮੇ ਦਿਗਰ ਦੁਰ ਦੁਹਾਨ-ਏ-ਦਿਗਰ।[2]
ਕਿ ਕਾਜ਼ੀ ਮਰਾ ਗੁਫ਼ਤ ਬੇਰੂੰ ਨਯਮ।
ਅਗਰ ਰਾਸਤੀ ਖ਼ੁਦ ਬਿਯਾਰੀ ਕਦਮ।[3]
ਕਿ ਤਸ਼ਰੀਫ਼ ਦਰ ਕਸਬਾ ਕਾਂਗੜ ਕੁਨਦ।
ਵਜ਼ਾਂ ਪਸ ਮੁਲਾਕਾਤ ਬਾਹਮ ਸ਼ਵਦ।[4]

ਤੇਰਾ ਲਿਖਿਆ ਹੋਇਆ ਖ਼ਤ ਅਤੇ ਜ਼ੁਬਾਨੀ ਸੁਨੇਹਾ ਮੈਨੂੰ ਮਿਲਿਆ। ਤੈਨੂੰ ਚਾਹੀਦਾ ਹੈ ਕਿ ਹੁਣ ਤੂੰ ਇਸ ਕੰਮ ਨੂੰ ਠੀਕ ਤਰ੍ਹਾਂ ਸਿਰੇ ਚਾੜ੍ਹ ਦੇਵੇਂ।[1] ਮਰਦ ਨੂੰ ਚਾਹੀਦਾ ਹੈ ਕਿ ਵਚਨਾਂ ਦਾ ਪੂਰਾ ਹੋਵੇ। ਇਹ ਉਚਿੱਤ ਨਹੀਂ ਕਿ ਦਿਲ ਵਿੱਚ ਹੋਰ ਅਤੇ ਮੂੰਹ 'ਤੇ ਕੁਝ ਹੋਰ ਹੋਵੇ।[2] ਜੋ ਕੁਝ ਤੇਰੇ ਕਾਜ਼ੀ ਨੇ ਮੈਨੂੰ ਕਿਹਾ ਹੈ, ਮੈਂ ਉਸ ਤੋਂ ਬਾਹਰ ਨਹੀਂ। ਜੇ ਤੂੰ ਸੱਚਾਈ 'ਤੇ ਹੈਂ ਤਾਂ ਖ਼ੁਦ ਸਾਡੇ ਪਾਸ ਆ।[3] ਜੇ ਤੂੰ ਕਾਂਗੜ ਵਿਚ ਤਸ਼ਰੀਫ਼ ਲੈ ਆਵੇਂ ਤਾਂ ਇਸ ਤੋਂ ਬਾਅਦ ਆਪਣੀ ਮੁਲਾਕਾਤ ਹੋ ਸਕੇਗੀ।[4]

ਬਿਬਾਯਦ ਕਿ ਯਜ਼ਦਾਂ ਸ਼ਨਾਸੀ ਕੁਨੀ।
ਨ ਗੁਫ਼ਤਾ ਕਸੇ ਕਸ ਖ਼ਰਾਸ਼ੀ ਕੁਨੀ।[1]
ਤੂੰ ਮਸਨਦ ਨਸ਼ੀ ਸਰਵਰ-ਏ-ਕਾਇਨਾਤ।
ਕਿ ਅਜਬ ਅਸਤ ਇਨਸਾਫ਼ ਈਂ ਹਮ ਸਿਫ਼ਾਤ।[2]
ਕਿ ਅਜਬ ਅਸਤ ਇਨਸਾਫ਼-ਓ-ਦੀਂ ਪਰਵਰੀ।
ਕਿ ਹੈਫ਼ ਅਸਤ ਸਦ ਹੈਫ਼ ਈਂ ਸਰਵਰੀ।[3]
ਮਜ਼ਨ ਤੇਗ਼ ਬਰ ਖ਼ੂਨ-ਏ-ਕਸ ਬੇ ਦਰੇਗ।
ਤੁਰਾ ਨੀਜ਼ ਖ਼ੂੰ ਚਰਖ਼ ਰੇਜ਼ਦ ਬਾਤੇਗ।[4]
ਤੂ ਗਾਫ਼ਿਲ ਮਸ਼ੌ ਮਰਦ ਯਜ਼ਦਾਂ ਸ਼ਨਾਸ।
ਕਿ ਊ ਬੇ ਨਿਯਾਜ਼ ਅਸਤ ਊ ਬੇ ਸਿਪਾਸ।[5]

ਤੈਨੂੰ ਚਾਹੀਦਾ ਹੈ ਕਿ ਤੂੰ ਸੱਚੇ ਰੱਬ ਨੂੰ ਪਛਾਣੇਂ ਅਤੇ ਕਿਸੇ ਦੇ ਕਹਿਣ 'ਤੇ ਕਿਸੇ ਉੱਪਰ

ਅੱਤਿਆਚਾਰ ਨਾ ਕਰੇਂ।[1] ਤੂੰ ਪਾਤਸ਼ਾਹੀ ਦੀ ਗੱਦੀ ਉੱਪਰ ਬੈਠਾ ਏਂ ਅਤੇ ਲੋਕਾਂ ਦਾ ਸਰਦਾਰ ਏਂ। ਇਹ ਤੇਰੀਆਂ ਸਿਫ਼ਤਾਂ ਤੇ ਇਹ ਤੇਰਾ ਨਿਆਂ! ਅਜੀਬ ਜਿਹੀ ਗੱਲ ਹੈ।[2] ਤੇਰਾ ਇਹ ਇਨਸਾਫ਼ ਅਤੇ ਧਰਮ ਪਾਲਣਾ ਅਜੀਬੋ-ਗਰੀਬ ਹੈ। ਤੇਰੀ ਇਸ ਸਰਦਾਰੀ ਉੱਤੇ ਅਫ਼ਸੋਸ ਹੈ, ਸੌ ਵਾਰੀ ਅਫ਼ਸੋਸ ਹੈ।[3] ਤੂੰ ਕਿਸੇ ਉੱਤੇ ਬੇਕਿਰਕ ਹੋ ਕੇ ਤਲਵਾਰ ਨਾ ਚਲਾ ਕਿਉਂਕਿ ਤੇਰਾ ਲਹੂ ਵੀ ਗ਼ੈਬੀ ਸ਼ਕਤੀ ਨੇ ਤੇਗ਼ ਨਾਲ ਵੀਟਣਾ ਹੈ।[4] ਹੇ ਔਰੰਗਜ਼ੇਬ! ਤੂੰ ਅਵੇਸਲਾ ਨਾ ਹੋ। ਰੱਬ ਦੀ ਪਛਾਣ ਕਰ। ਉਹ ਬੜਾ ਬੇਪ੍ਰਵਾਹ ਹੈ। ਉਸਨੂੰ ਕਿਸੇ ਖ਼ੁਸ਼ਾਮਦ ਦੀ ਲੋੜ ਨਹੀਂ।[5]

ਖ਼ੁਦਾਵੰਦ-ਏ-ਈਜ਼ਦ ਜ਼ਮੀਨ-ਓ-ਜ਼ਮਾਂ।
ਕੁਨਿੰਦਾ ਅਸਤ ਹਰ ਕਸ ਮਕੀਨ-ਓ-ਮਕਾਂ।[1]
ਹਮ ਅਜ਼ ਪਰਿ-ਮੋਰਾ ਹਮ ਅਜ਼ ਪੀਲਤਨ।
ਕਿ ਆਜਿਜ਼ ਨਵਾਜਸ਼ਤ-ਓ-ਗਾਫ਼ਿਲ ਸ਼ਿਕਨ।[2]
ਕਿ ਊ ਰਾ ਚੂ ਇਸਮ ਅਸਤ ਆਜਿਜ਼ ਨਵਾਜ਼।
ਕਿ ਊ ਬੇ-ਸਿਪਾਸ ਅਸਤ ਊ ਬੇ-ਨਿਯਾਜ਼।[3]
ਕਿ ਊ ਬੇਨਿਗੂੰ ਅਸਤ ਊ ਬੇ ਚਿਗੂੰ।
ਕਿ ਊ ਰਹਨੁਮਾ ਅਸਤ ਊ ਰਹਨਮੂੰ।[4]
ਕਿ ਬਰ ਸਰ ਤੁਰਾ ਫ਼ਰਜ਼ ਕਸਮ-ਏ ਕੁਰਾਂ।
ਬਗੁਫ਼ਤਾ ਸ਼ੁਮਾ ਕਾਰਂ ਖ਼ੂਬੀ ਰਸਾਂ।[5]

ਉਹ ਪ੍ਰਭੂ ਧਰਤੀ 'ਤੇ ਆਕਾਸ਼ਾਂ ਦਾ ਮਾਲਿਕ ਹੈ। ਉਹ ਸਭ ਦਾ ਸਿਰਜਨਹਾਰ ਹੈ।[1] ਉਹ ਕੀੜੀ ਤੋਂ ਲੈ ਕੇ ਹਾਥੀ ਤੱਕ ਦੀ ਪਾਲਣਾ ਕਰਦਾ ਹੈ। ਉਹ ਨਿਤਾਣਿਆਂ ਅਤੇ ਗਾਫ਼ਿਲਾਂ ਨੂੰ ਨਸ਼ਟ ਕਰਨ ਵਾਲਾ ਹੈ।[2] ਉਸਦਾ ਨਾਂ ਗਰੀਬ ਨਿਵਾਜ਼ ਹੈ। ਉਸਨੂੰ ਕਿਸੇ ਦੀ ਖ਼ੁਸ਼ਾਮਦ ਦੀ ਲੋੜ ਨਹੀਂ, ਉਹ ਬੜਾ ਬੇਪ੍ਰਵਾਹ ਹੈ।[3] ਉਸ ਪ੍ਰਮਾਤਮਾ ਨੂੰ ਕੋਈ ਅਧੀਨ ਨਹੀਂ ਕਰ ਸਕਦਾ ਅਤੇ ਨਾ ਹੀ ਕੋਈ ਉਸ ਵਰਗਾ ਹੈ। ਉਹੀ ਸਭ ਨੂੰ ਸਿੱਧੇ ਰਸਤੇ ਪਾਉਣ ਵਾਲਾ ਹੈ।[4] ਤੇਰੇ ਸਿਰ ਉੱਤੇ ਕੁਰਾਨ ਦੀ ਕਸਮ ਦਾ ਫ਼ਰਜ਼ ਹੈ। ਆਪਣੇ ਕਹੇ ਹੋਏ ਕੰਮ ਨੂੰ ਚੰਗੀ ਤਰ੍ਹਾਂ ਪੂਰਾ ਕਰ।[5]

ਚਿਹਾ ਸ਼ੁਦ ਕਿ ਚੂੰ ਬਚੁਗਾਂ ਕੁਸ਼ਤਾ ਚਾਰ।
ਕਿ ਬਾਕੀ ਬਮਾਂਦਸਤ ਪੇਚੀਦਾ ਮਾਰ।[1]
ਚਿ ਮਰਦੀ ਕਿ ਅਖ਼ਗਰ ਖ਼ਮੋਸ਼ਾਂ ਕੁਨੀ
ਕਿ ਆਤਿਸ਼ ਦਮਾਂ ਰਾ ਫ਼ਰੋਜ਼ਾਂ ਕੁਨੀ।[2]
ਕਿ ਮਾ ਬਾਰਗਹਿ ਹਜ਼ਰਤ ਆਯਦ ਸ਼ੁਮਾ
ਅਜ਼ਾਂ ਰੋਜ਼ ਬਾਸ਼ੀਦ ਸ਼ਾਹਿਦ ਸ਼ੁਮਾ।[3]

ਅਗਰ ਸ਼ਾਹ ਰਾ ਆ ਫ਼ਰਾਮਿਸ਼ ਸ਼ਵਦ
ਤੁਰਾ ਹਮ ਫ਼ਰਾਮੋਸ਼ ਯਜ਼ਦਾਂ ਕੁਨਦ।[4]
ਅਗਰ ਕਾਰ-ਏ-ਈਂ ਬਰ ਤੂ ਬਸਤੀ ਕਮਰ।
ਖ਼ੁਦਾਵੰਦ ਬਾਸ਼ਦ ਤੁਰਾ ਬਹਰਾ ਵਰ।[5]

ਕੀ ਹੋਇਆ ਜੇ ਮੇਰੇ ਚਾਰ ਬੱਚੇ ਮਾਰੇ ਗਏ। ਅਜੇ ਤਾਂ ਕੁੰਡਲੀਦਾਰ ਭੁਝੰਗੀ ਭਾਵ ਖ਼ਾਲਸਾ ਬਾਕੀ ਹੈ।[1] ਚੰਗਿਆੜੀਆਂ ਨੂੰ ਬੁਝਾਉਣ ਵਿਚ ਤੇਰੀ ਕੀ ਬਹਾਦਰੀ ਹੈ ਜਦ ਕਿ ਤੂੰ ਇਕ ਪ੍ਰਚੰਡ ਜਵਾਲਾ ਨੂੰ ਹੋਰ ਭੜਕਾ ਰਿਹਾ ਏਂ।[2] ਜਦ ਤੂੰ ਪ੍ਰਮਾਤਮਾ ਦੇ ਦਰਬਾਰ ਵਿਚ ਜਾਏਂਗਾ, ਉਹੀ ਦਿਨ ਸੱਚਾਈ ਦੀ ਗਵਾਹੀ ਭਰੇਗਾ।[3] ਜੇ ਤੂੰ ਇਹ ਗੱਲ ਭੁਲਾ ਦੇਵੇਂਗਾ ਤਾਂ ਵਾਹਿਗੁਰੂ ਤੈਨੂੰ ਵੀ ਭੁਲਾ ਦੇਵੇਗਾ ਭਾਵ ਉਸਦੀ ਕਿਰਪਾ ਤੋਂ ਤੂੰ ਮਹਿਰੂਮ ਹੋ ਜਾਏਂਗਾ।[4] ਜੇ ਤੂੰ ਸੱਚ ਦੀ ਓਟ ਲੈ ਕੇ ਇਸ ਨੇਕ ਕੰਮ ਲਈ ਲੱਕ ਬੰਨ੍ਹ ਲਵੇਂ ਤਾਂ ਪ੍ਰਮਾਤਮਾ ਤੈਨੂੰ ਇਸਦਾ ਨੇਕ ਫਲ ਦੇਵੇਗਾ।[5]

ਤੁਰਾ ਮਨ ਨਦਾਨਮ ਕਿ ਯਜ਼ਦਾਂ ਸ਼ਨਾਸ।
ਬਰਆਮਦ ਜ਼ਿ ਤੂ ਕਾਰਹਾ ਦਿਲ ਖ਼ਰਾਸ਼।[1]
ਸ਼ਨਾਸਦ ਹਮੀਂ ਤੂ ਨ ਯਜ਼ਦਾਂ ਕਰੀਮ।
ਨ ਖ਼ੂਹਦ ਹਮੀਂ ਤੂ ਬਦੌਲਤ ਅਜ਼ੀਮ।[2]
ਖੁਸ਼ਸ਼ ਸ਼ਾਹ-ਏ-ਸ਼ਾਹਾਨ ਔਰੰਗਜ਼ੇਬ।
ਕਿ ਚਾਲਾਕ ਦਸਤ ਅਸਤ ਚਾਬੁਕ ਰਕੇਬ।[3]
ਬਾ ਤਰਤੀਬ ਦਾਨਿਸ਼ ਬਾ ਤਦਬੀਰ ਤੇਗ਼।
ਖ਼ੁਦਾਵੰਦ-ਏ-ਦੇਗ-ਓ-ਖ਼ੁਦਾਵੰਦ-ਏ-ਤੇਗ਼।[4]
ਕਿ ਹੁਸਨ-ਉਲ-ਜਮਾਲ ਅਸਤ-ਓ-ਰੌਸ਼ਨ ਜ਼ਮੀਰ।
ਖ਼ੁਦਾਵੰਦ ਮੁਲਕ ਅਸਤ ਸਾਹਿਬ ਅਮੀਰ।[5]

ਮੈਂ ਇਹ ਨਹੀਂ ਮੰਨਦਾ ਕਿ ਤੂੰ ਖ਼ੁਦਾ ਨੂੰ ਪਛਾਣਨ ਵਾਲਾ ਏਂ ਕਿਉਂਕਿ ਤੇਰੇ ਕੋਲੋਂ ਅਨੇਕਾਂ ਦਿਲ ਦੁਖਾਉਣ ਵਾਲੇ ਕੰਮ ਹੋਏ ਹਨ।[1] ਕ੍ਰਿਪਾਲੂ ਪ੍ਰਮਾਤਮਾ ਤੈਨੂੰ ਨਹੀਂ ਪਛਾਣਦਾ, ਤੇਰੀ ਵੱਡੀ ਦੌਲਤ ਤੇ ਪਾਤਸ਼ਾਹੀ ਦੇ ਬਾਵਜੂਦ ਉਹ ਤੈਨੂੰ ਨਹੀਂ ਚਾਹੁੰਦਾ।[2] ਹੇ ਔਰੰਗਜ਼ੇਬ! ਤੂੰ ਸ਼ਾਹਾਂ ਦਾ ਸ਼ਾਹ ਤੇ ਭਗਵਾਨ ਏਂ ਅਤੇ ਪ੍ਰਬੰਧ ਵਿਚ ਹੁਸ਼ਿਆਰ ਅਤੇ ਸ਼ਾਹ ਸਵਾਰ ਵੀਂ ਏਂ।[3] ਤੂੰ ਆਪਣੀ ਸਿਆਣਪ ਦੇ ਢੰਗ ਨਾਲ ਅਤੇ ਤਲਵਾਰ ਦੇ ਜ਼ੋਰ ਨਾਲ ਦੇਗ਼ ਅਤੇ ਤੇਗ਼ ਦਾ ਧਨੀ ਏਂ।[4] ਹੇ ਔਰੰਗਜ਼ੇਬ! ਤੂੰ ਸੋਹਣਾ, ਸੁੰਦਰ ਅਤੇ ਸਿਆਣਾ ਵੀ ਏਂ। ਤੂੰ ਮੁਲਕ ਦਾ ਬਾਦਸ਼ਾਹ ਅਤੇ ਹਾਕਮਾਂ ਦਾ ਸਰਦਾਰ ਏਂ।[5]

ਬਾ-ਬਖ਼ਸ਼ਿਸ਼ ਕਬੀਰ ਅਸਤ-ਓ-ਦਰ ਜੰਗ ਕੋਹ।

ਮਲਾਇਕ ਸਿਫ਼ਤ ਚੂੰ ਸੁਰੱਯਾ ਸ਼ਿਕੋਹ।[1]
ਸ਼ਹਿਨਸ਼ਾਹ-ਏ-ਔਰੰਗਜ਼ੇਬ ਆਲਮੀ।
ਕਿ ਦਾਰਾਇ ਦੌਰ ਅਸਤ-ਓ-ਦੂਰ ਅਸਤ ਦੀ।[2]
ਬਬੀ ਕੁਦਰਤ-ਏ-ਨੇਕ ਯਜ਼ਦਾਨ-ਏ-ਪਾਕ।
ਕਿ ਅਜ਼ ਯਕ ਬਦਹ ਲਕ ਰਸਾਨਦ ਹਲਾਕ।[3]
ਚਿ ਦੁਸ਼ਮਨ ਕੁਨਦ ਮਿਹਰਬਾਂ ਅਸਤ ਦੋਸਤ।
ਕਿ ਬਖ਼ਸ਼ਿੰਦਗੀ ਕਾਰ-ਏ-ਬਖ਼ਸ਼ਿੰਦਾ ਓਸਤ।[4]
ਰਿਹਾਈ ਦਿਹੋ ਰਹਨੁਮਾਈ ਦਿਹਦ।
ਜ਼ਬਾਂ ਰਾ ਬਾ ਸਿਫ਼ਤ ਆਸ਼ਨਾਈ ਦਿਹਦ।[5]

ਔਰੰਗਜ਼ੇਬ! ਤੂੰ ਬਖ਼ਸ਼ਿਸ਼ ਦਾਨ ਕਰਨ ਵਿਚ ਵੱਡਾ ਏਂ ਤੇ ਜੰਗ ਵਿਚ ਪਹਾੜ ਵਾਂਗ ਅਡੋਲ ਰਹਿਣ ਵਾਲਾ ਏਂ। ਤੂੰ ਫ਼ਰਿਸ਼ਤਿਆਂ ਦੇ ਗੁਣਾਂ ਵਾਲਾ ਤੇ ਉੱਚੀ ਸ਼ਾਨ ਵਾਲਾ ਏਂ।[1] ਪਰ ਹੇ ਔਰੰਗਜ਼ੇਬ! ਭਾਵੇਂ ਤੂੰ ਦੁਨੀਆਂ ਦਾ ਸ਼ਹਿਨਸ਼ਾਹ ਏਂ ਤੇ ਸਮੇਂ ਦਾ ਹਾਕਮ ਵੀ ਏਂ ਪਰ ਤੂੰ ਸੱਚੇ ਧਰਮ ਤੋਂ ਬਹੁਤ ਦੂਰ ਏਂ।[2] ਤੂੰ ਉਸ ਪਵਿੱਤ੍ਰ ਪ੍ਰਮਾਤਮਾ ਦੀ ਅਨੋਖੀ ਸ਼ਕਤੀ ਨੂੰ ਵੇਖ ਜੋ ਇਕ ਇਕ ਤੋਂ ਲੱਖਾਂ ਨੂੰ ਮਰਵਾ ਦਿੰਦੀ ਹੈ।[3] ਜਦ ਦੋਸਤ (ਰੱਬ) ਮਿਹਰਬਾਨ ਹੋਵੇ ਤਾਂ ਦੁਸ਼ਮਣ ਕੀ ਕਰ ਸਕਦਾ ਹੈ? ਉਸ ਬਖ਼ਸ਼ਣਹਾਰ ਪ੍ਰਭੂ ਦਾ ਕੰਮ ਹੀ ਬਖ਼ਸ਼ਿਸ਼ ਕਰਨਾ ਹੈ।[4] ਉਹ ਵਾਹਿਗੁਰੂ ਮੁਕਤੀਦਾਤਾ ਅਤੇ ਸੱਚਾ ਰਾਹ ਵਿਖਾਉਣ ਵਾਲਾ ਹੈ। ਉਸਦੀ ਪਵਿੱਤਰ ਜ਼ਾਤ ਹੀ ਲੋਕਾਂ ਨੂੰ ਸਿਫ਼ਤ-ਸਲਾਹ ਅਤੇ ਗੁਣ-ਗਾਇਣ ਵੱਲ ਪ੍ਰੇਰਦੀ ਹੈ।[5]

ਅਦੂ ਰਾ ਚੂੰ ਕੋਰ ਊ ਕੁਨਦ ਵਕਤ ਕਾਰ।
ਯਤੀਮਾਂ ਬਿਰੂੰ ਮੇ ਬੁਰਦ ਬੇ-ਆਜ਼ਾਰ।[1]
ਹਰ ਆਂ ਕਸ ਕਜ਼ੂ ਰਾਸਤਬਾਜ਼ੀ ਕੁਨਦ।
ਰਹੀਮੇ ਬਰੋ ਰਹਮ ਸਾਜ਼ੀ ਕੁਨਦ।[2]
ਕਸੇ ਖ਼ਿਦਮਤ ਆਯਦ ਬਸ ਕਲਬ-ਓ-ਜਾਂ।
ਖ਼ੁਦਾਵੰਦ ਬਖ਼ਸ਼ੀਦ ਬਰ ਵੈ ਅਮਾਂ।[3]
ਚਿ ਦੁਸ਼ਮਨ ਬਰਾਂ ਹੀਲਾ ਸਾਜ਼ੀ ਕੁਨਦ।
ਕਿ ਬਰੂ ਖ਼ੁਦ ਖ਼ੁਦਾ ਚਾਰਾਸਾਜ਼ੀ ਕੁਨਦ।[4]
ਅਗਰ ਯਕ ਬਰਾਯਦ ਦਹ-ਓ-ਦਹ ਹਜ਼ਾਰ।
ਨਿਗਹਬਾਨ ਊਰਾ ਸ਼ਵਦ ਕਿਰਦਗਾਰ।[5]

ਉਹ ਪ੍ਰਮਾਤਮਾ ਦੁਸ਼ਮਣਾਂ ਨੂੰ ਮੌਕੇ 'ਤੇ ਅੰਨ੍ਹਾ ਕਰ ਦਿੰਦਾ ਹੈ। ਅਨਾਥਾਂ ਨੂੰ ਬਿਨਾਂ ਕਿਸੇ ਕਸ਼ਟ ਦੇ ਕੱਢ ਕੇ ਲੈ ਜਾਂਦਾ ਹੈ।[1] ਜਿਹੜਾ ਮਨੁੱਖ ਸੱਚਾਈ 'ਤੇ ਹੁੰਦਾ ਹੈ, ਕ੍ਰਿਪਾਲੂ ਵਾਹਿਗੁਰੂ ਉਸ ਉੱਤੇ ਬਖ਼ਸ਼ਿਸ਼ ਕਰਦਾ ਹੈ।[2] ਜੇ ਕੋਈ ਤਨੋਂ-ਮਨੋਂ ਪ੍ਰਮਾਤਮਾ ਦੀ ਸ਼ਰਨ

ਵਿਚ ਆ ਜਾਂਦਾ ਹੈ, ਉਹ ਉਸਨੂੰ ਆਪਣੀ ਹਿਫ਼ਾਜ਼ਤ ਵਿਚ ਲੈ ਲੈਂਦਾ ਹੈ।[3] ਜਿਸ ਉਤੇ ਪ੍ਰਮਾਤਮਾ ਆਪ ਮਿਹਰ ਕਰੇ, ਉਸ ਨਾਲ ਵੈਰੀ ਕੀ ਧੋਖਾ ਕਰ ਸਕਦਾ ਹੈ ?[4] ਜੇ ਇਕੱਲੇ ਬੰਦੇ ਉੱਤੇ ਲੱਖਾਂ ਬੰਦੇ ਚੜ੍ਹ ਆਉਣ ਤਾਂ ਸਿਰਜਣਹਾਰ ਪ੍ਰਭੂ ਆਪ ਉਸਦਾ ਰਖਵਾਲਾ ਬਣਦਾ ਹੈ।[5]

ਤੁਰਾ ਗਰ ਨਜ਼ਰ ਹਸਤ ਲਸ਼ਕਰ-ਵ ਜ਼ਰ।
ਕਿ ਮਾਰਾ ਨਿਗਾਹ ਅਸਤ ਯਜ਼ਦਾਂ ਸ਼ੁਕਰ।[1]
ਕਿ ਊ ਰਾ ਗ਼ਰੂਰ ਅਸਤ ਬਰ ਮੁਲਕ-ਓ-ਮਾਲ।
ਵ ਮਾਰਾ ਪਨਾਹ ਅਸਤ ਯਜ਼ਦ ਅਕਾਲ।[2]
ਤੂ ਗਾਫ਼ਿਲ ਮਸ਼ੌ ਜ਼ੀਂ ਸਿਪੰਜੀ ਸਰਾਇ।
ਕਿ ਆਲਮ ਬਗੁਜ਼ਰਦ ਸਰੇ ਜਾ ਬਜਾਇ।[3]
ਕੁਜਾ ਸ਼ਾਹ-ਏ-ਕੈਖ਼ੁਸਰਦ ਜਾਮ-ਏ-ਜਮ।
ਕੁਜਾ ਸ਼ਾਹ-ਏ-ਆਦਮ ਸਪੁਰਦ-ਏ-ਅਦਮ।[4]
ਫ਼ਰੀਦੂੰ ਕੁਜਾ ਬਹਮਨ ਆਸਫ਼ੰਦਯਾਰ।
ਨ ਦਾਰਾਬ ਦਾਰਾ ਦਰਾਮਦ ਸ਼ੁਮਾਰ।[5]

ਔਰੰਗਜ਼ੇਬ! ਜੇ ਤੇਰੀ ਨਜ਼ਰ ਆਪਣੀਆਂ ਫ਼ੌਜਾਂ ਤੇ ਦੌਲਤ ਦੇ ਖ਼ਜ਼ਾਨਿਆਂ ਉੱਤੇ ਹੈ ਤਾਂ ਸਾਡੀ ਨਿਗਾਹ ਉਸ ਪ੍ਰਮਾਤਮਾ ਦੇ ਸ਼ੁਕਰਾਨੇ ਵੱਲ ਹੈ।[1] ਉਸ ਬਾਦਸ਼ਾਹ ਨੂੰ ਤਾਂ ਆਪਣੇ ਰਾਜ ਭਾਗ ਤੇ ਧਨ ਦੌਲਤ ਦਾ ਘੁੰਮਡ ਹੈ। ਸਾਨੂੰ ਆਪਣੇ ਅਕਾਲ ਪੁਰਖ ਦੀਆਂ ਰੱਖਾਂ ਹਨ।[2] ਤੂੰ ਇਸ ਹਕੀਕਤ ਤੋਂ ਅਵੇਸਲਾ ਨਾ ਹੋ, ਇਹ ਦੁਨੀਆਂ ਚਾਰ ਦਿਨਾਂ ਦੀ ਸਰਾਂ ਹੈ, ਇਹ ਜਗਤ ਥਾਉਂ ਥਾਈਂ ਚੱਲਦਾ ਜਾ ਰਿਹਾ ਹੈ।[3] ਖੁਸਰੋ ਬਾਦਸ਼ਾਹ ਅਤੇ ਜਮਸ਼ੇਦ ਦਾ ਪਿਆਲਾ ਕਿੱਥੇ ਹਨ? ਬਾਦਸ਼ਾਹ ਆਦਮ ਕਿੱਥੇ ਹੈ, ਸਭ ਖ਼ਤਮ ਹੋ ਗਏ।[4] ਫਰੀਦੂੰ, ਬਹਿਮਨ ਅਤੇ ਇਸਫੰਦਯਾਰ ਕਿੱਥੇ ਹਨ? ਦਾਰਾ ਅਤੇ ਦਾਰਾਬ ਦਾ ਨਾਂ ਲੈਣ ਵਾਲਾ ਵੀ ਕੋਈ ਨਹੀਂ ਹੈ।[5]

ਕੁਜਾ ਸ਼ਾਹ-ਏ-ਤੈਮੂਰ ਬਾਬਰ ਕੁਜਾ ਅਸਤ।
ਹੁਮਾਯੂੰ ਕੁਜਾ, ਸ਼ਾਹ-ਏ-ਅਕਬਰ ਕੁਜਾ ਅਸਤ।[1]
ਬਬੀ ਗਰਦਿਸ਼-ਏ-ਬੇ-ਵਫ਼ਾਏ ਜ਼ਮਾਂ।
ਕਿ ਬਰ ਹਰ ਬਗੁਜ਼ਰਦ ਮਕੀਨ-ਓ-ਮਕਾਂ।[2]
ਤੂ ਗਰ ਜਬਰ ਆਜਿਜ਼ ਖਰਾਸ਼ੀ ਮਕੁਨ।
ਕਸਮ ਰਾ ਬਾ ਤੇਸ਼ਾ ਤਰਾਸ਼ੀ ਮਕੁਨ।[3]
ਚੁ ਹੱਕ ਯਾਰ ਬਾਸ਼ਦ ਚਿ ਦੁਸ਼ਮਨ ਕੁਨਦ।
ਅਗਰ ਦੁਸ਼ਮਨੀ ਰਾ ਬਸਦ ਤਨ ਕੁਨਦ।[4]
ਖ਼ਸਮ ਦੁਸ਼ਮਨੀ ਗਰ ਹਜ਼ਾਰ ਆਵ੍ਰਦ।
ਨਾ ਯਕ ਮੂਇ ਊਰਾ ਅਜ਼ਾਰ ਆਵ੍ਰਦ।[5]

ਤੈਮੂਰ ਅਤੇ ਬਾਬਰ ਬਾਦਸ਼ਾਹ ਕਿੱਥੇ ਹਨ, ਹਮਾਯੂੰ ਅਤੇ ਅਕਬਰ ਬਾਦਸ਼ਾਹ ਕਿੱਥੇ ਹਨ ?[1] ਇਹ ਬੇਵਫ਼ਾ ਕਾਲ-ਚੱਕਰ ਵੱਲ ਵੇਖ। ਇਸਦਾ ਵਾਰ ਸੰਸਾਰ ਦੀ ਹਰ ਚੀਜ਼ ਉੱਪਰ ਅਵੱਸ਼ ਹੁੰਦਾ ਹੈ।[2] ਜੇ ਤੂੰ ਤਕੜਾ ਜਾਬਰ ਵੀ ਏਂ ਤਾਂ ਗ਼ਰੀਬਾਂ ਨੂੰ ਨਾ ਸਤਾ। ਆਪਣੀ ਖਾਧੀ ਕਸਮ ਨੂੰ ਤੇਸੇ ਨਾਲ ਨਾ ਛਿੱਲ ਅਰਥਾਤ ਤੂੰ ਆਪਣੇ ਕੀਤੇ ਕੌਲ-ਕਰਾਰ ਤੋਂ ਨਾ ਮੁੱਕਰ।[3] ਜੇ ਰੱਬ ਦੋਸਤ ਹੋਵੇ ਤਾਂ ਦੁਸ਼ਮਣ ਕੀ ਵਿਗਾੜ ਸਕਦਾ ਹੈ ਭਾਵੇਂ ਉਹ ਸੌ ਗੁਣਾਂ ਵੈਰ ਵੀ ਕਰੇ।[4] ਜੇ ਵੈਰੀ ਹਜ਼ਾਰਾਂ ਦੁਸ਼ਮਣੀਆਂ ਵੀ ਕਰੇ ਤਾਂ ਉਸਦਾ ਵਾਲ ਵਿੰਗਾ ਨਹੀਂ ਕਰ ਸਕਦਾ।[5]

ਸਿੱਖ ਇਤਿਹਾਸ ਵਿਚ ਗੁਰੂ ਜੀ ਦੁਆਰਾ ਲਿਖੀ ਇਸ ਚਿੱਠੀ ਦਾ ਇਕ ਮਹੱਤਵਪੂਰਨ ਸਥਾਨ ਹੈ। ਦੁਨੀਆਂ ਦੇ ਇਤਿਹਾਸ ਵਿਚ ਹਾਲੇ ਤੀਕਰ ਇਹ ਪੜ੍ਹਣ ਨੂੰ ਨਹੀਂ ਮਿਲਿਆ ਕਿ ਕਿਸੇ ਨੇ ਐਨੀ ਨਿਡਰਤਾ, ਨਿਰਭੈਤਾ ਸਹਿਤ ਆਪਣੇ ਸਮੇਂ ਦੇ ਬਾਦਸ਼ਾਹ ਨੂੰ ਕਠੋਰ ਤਾੜਨਾ ਭਰੇ ਸ਼ਬਦਾਂ ਵਿਚ ਚਿੱਠੀ ਲਿਖੀ ਹੋਵੇ। ਇਸ ਚਿੱਠੀ ਤੋਂ ਸਾਨੂੰ ਇਹ ਪ੍ਰੇਰਨਾ ਲੈਣੀ ਚਾਹੀਦੀ ਹੈ ਕਿ ਸਾਨੂੰ ਜਬਰ, ਜ਼ੁਲਮ ਤੇ ਝੂਠ ਦੇ ਖ਼ਿਲਾਫ਼ ਅਵਾਜ਼ ਉਠਾਉਣੀ ਚਾਹੀਦੀ ਹੈ। ਜੇ ਜ਼ੁਲਮ ਕਰਨਾ ਪਾਪ ਹੈ ਤਾਂ ਜ਼ੁਲਮ ਨੂੰ ਸਹਿਣ ਕਰਨਾ ਉਸ ਤੋਂ ਵੀ ਵੱਡਾ ਪਾਪ ਹੈ। ਜ਼ਫ਼ਰਨਾਮੇ ਵਿਚ ਗੁਰੂ ਸਾਹਿਬ ਨੇ ਔਰੰਗਜ਼ੇਬ ਨੂੰ ਖ਼ਰੀਆਂ-ਖ਼ਰੀਆਂ ਸੁਣਾ ਕੇ ਉਸਦਾ ਸਹੀ ਅਕਸ ਦਿਖਾ ਦਿੱਤਾ। ਆਪਣੇ ਬਾਰੇ ਇਹ ਸਾਰਾ ਕੁਝ ਪੜ੍ਹਕੇ ਉਸਨੂੰ ਇਹ ਅਹਿਸਾਸ ਹੋਇਆ ਕਿ ਉਸਨੇ ਆਪਣੇ ਜੀਵਨ ਦੌਰਾਨ ਕਿੰਨਾ ਕੁਝ ਗ਼ਲਤ ਕੀਤਾ ਹੈ, ਕਿੰਨੀ ਬੇਇਨਸਾਫ਼ੀ ਕੀਤੀ ਹੈ। ਉਸਦੀ ਰਾਤਾਂ ਦੀ ਨੀਂਦ ਹਰਾਮ ਹੋ ਗਈ। ਇਹ ਚਿੱਠੀ ਪੜ੍ਹ ਕੇ ਔਰੰਗਜ਼ੇਬ ਨੇ ਪੰਜਾਬ ਦੇ ਹਾਕਮਾਂ ਨੂੰ ਹਦਾਇਤਾਂ ਭੇਜੀਆਂ ਕਿ ਉਹ ਗੁਰੂ ਜੀ ਨਾਲ ਸਿਦਕ-ਸਫ਼ਾਈ ਨਾਲ ਪੇਸ਼ ਆਉਣ।

ਜ਼ਫ਼ਰਨਾਮੇ ਦਾ ਕਿੰਨਾ ਕੁ ਪ੍ਰਭਾਵ ਔਰੰਗਜ਼ੇਬ 'ਤੇ ਪਿਆ, ਇਹ ਉਸ ਦੁਆਰਾ ਲਿਖੇ ਸ਼ਿਕਸਤਨਾਮੇ ਤੋਂ ਪ੍ਰਗਟ ਹੁੰਦਾ ਹੈ ਜੋ ਉਸਨੇ ਆਪਣੇ ਬੇਟੇ ਆਜ਼ਮ ਨੂੰ ਲਿਖਿਆ। ਜਾਦੂ ਨਾਥ ਸਰਕਾਰ ਦੇ ਕਥਨ ਅਨੁਸਾਰ, ਔਰੰਗਜ਼ੇਬ ਲਿਖਦਾ ਹੈ:-

> "ਪਿਛਲੀ ਉਮਰੇ ਬੁਢੇਪੇ ਦੀ ਕਮਜ਼ੋਰੀ ਨੇ ਢਾਹ ਲਿਆ ਹੈ। ਮੇਰੇ ਅੰਗ ਤੇ ਨੈਣ ਸ਼ਕਤੀਹੀਨ ਹੋ ਗਏ ਹਨ। ਮੈਂ ਇਕੱਲਾ ਆਇਆ ਸੀ ਤੇ ਹੁਣ ਇਕੱਲਾ ਹੀ ਜਾ ਰਿਹਾ ਹਾਂ। ਮੈਨੂੰ ਇਤਨਾ ਵੀ ਗਿਆਨ ਨਹੀਂ ਸੀ ਕਿ ਮੈਂ ਕੌਣ ਹਾਂ, ਕੀ ਕਰਦਾ ਰਿਹਾ ਹਾਂ ਅਤੇ ਕਿੱਥੇ ਜਾਣਾ ਹੈ ? ਜੋ ਸਮਾਂ ਬੰਦਗੀ ਤੋਂ ਬਗ਼ੈਰ ਮੈਂ ਗੁਜਾਰ ਦਿੱਤਾ ਹੈ, ਉਸਦਾ ਮੈਨੂੰ ਪਛਤਾਵਾ ਹੈ। ਮੈਂ ਆਪਣੇ ਰਾਜ ਵਿਚ ਚੰਗੀ ਹਕੂਮਤ ਨਹੀਂ ਕਰ ਸਕਿਆ ਤੇ ਨਾ ਹੀ ਲੋਕਾਂ ਦਾ ਪਿਆਰ ਜਿੱਤ ਸਕਿਆ ਹਾਂ। ਮੈਂ ਦੁਨੀਆਂ ਵਿਚ ਖ਼ਾਲੀ ਹੱਥ ਆਇਆ ਸਾਂ ਪਰ ਜਾਂਦੀ ਵਾਰੀ ਪਾਪਾਂ ਦਾ ਭਾਰ ਨਾਲ ਲੈ ਕੇ ਜਾ ਰਿਹਾ ਹਾਂ। ਪਤਾ ਨਹੀਂ ਕਿ ਕੀਤੇ ਗੁਨਾਹਾਂ ਬਦਲੇ ਮੈਨੂੰ ਕਿੰਨੀ ਕੁ ਸਜ਼ਾ ਮਿਲੇਗੀ ?"

ਹਮੀਦ-ਉਦ-ਦੀਨ ਨੇ ਆਪਣੀ ਪੁਸਤਕ ਦੇ ਪੰਨਾ 183 ਉੱਤੇ ਔਰੰਗਜ਼ੇਬ ਦੀ

ਆਖ਼ਰੀ ਵਸੀਅਤ ਲਿਖੀ ਹੈ। ਉਸਦੇ ਸਿਰ੍ਹਾਣੇ ਹੇਠੋਂ ਕਾਗ਼ਜ਼ ਦੇ ਟੁਕੜੇ ਨਿਕਲੇ ਸਨ, ਜਿਨ੍ਹਾਂ ਉਪਰ ਕੁਝ ਅੰਸ਼ ਇਸ ਪ੍ਰਕਾਰ ਲਿਖੇ ਹੋਏ ਸਨ:-

> "ਕੋਈ ਸ਼ੱਕ ਨਹੀਂ ਕਿ ਮੈਂ ਹਿੰਦੁਸਤਾਨ ਦਾ ਬਾਦਸ਼ਾਹ ਰਿਹਾ ਹਾਂ ਪਰ ਅਫ਼ਸੋਸ ਹੈ ਕਿ ਕੋਈ ਭਲਾ ਕਾਰਜ ਨਹੀਂ ਕੀਤਾ। ਮੇਰੀ ਅੰਦਰਲੀ ਆਤਮਾ ਫਿਟਕਾਰ ਕੇ ਮੈਨੂੰ ਕਹਿ ਰਹੀ ਹੈ: ਮੈਂ ਗੁਨਾਹਗਾਰ ਹਾਂ।...... ਮੇਰੇ ਖ਼ਾਦਮ ਆਇਆ ਬੇਗ਼ ਪਾਸ ਮੇਰਾ ਇਕ ਬਟੂਆ ਹੈ। ਇਸ ਬਟੂਏ ਵਿਚ ਚਾਰ ਰੁਪੈ ਦੋ ਆਨੇ ਆਪਣੀ ਕਮਾਈ ਦੇ ਰੱਖੇ ਹਨ। ਮੇਰੀ ਮੁਰਦਾ ਲਾਸ਼ ਨੂੰ ਢੱਕਣ ਲਈ ਜੋ ਕੱਫ਼ਨ ਖ਼ਰੀਦਣਾ ਹੈ, ਉਹ ਇਨ੍ਹਾਂ ਚਾਰ ਰੁਪਿਆਂ ਤੇ ਦੋ ਆਨਿਆਂ ਨਾਲ ਖ਼ਰੀਦਿਆ ਜਾਏ। ਮੇਰੇ ਪਾਪੀ ਜਿਸਮ ਨੂੰ ਢੱਕਣ ਲਈ ਹੋਰ ਕਿਧਰੋਂ ਖ਼ਰਚ ਨਾ ਕੀਤਾ ਜਾਏ। ਜਦ ਮੈਨੂੰ ਦਫ਼ਨਾਇਆ ਜਾਏ ਤਾਂ ਮੇਰਾ ਮੂੰਹ ਨੰਗਾ ਰੱਖਣਾ। ਮੇਰੇ ਮੂੰਹ 'ਤੇ ਮਿੱਟੀ ਨਹੀਂ ਪਾਉਣੀ। ਮੈਂ ਸੁਣ ਰੱਖਿਆ ਹੈ ਕਿ ਨੰਗੇ ਮੂੰਹ ਜਾਣ ਵਾਲੇ ਦੇ ਵੱਡੀ ਅਦਾਲਤ ਵਿਚ ਗੁਨਾਹ ਮੁਆਫ਼ ਕਰ ਦਿੱਤੇ ਜਾਂਦੇ ਹਨ.........ਪਿਛਲੇ ਮਹੀਨਿਆਂ ਤੋਂ ਸਿਪਾਹੀਆਂ, ਫ਼ੌਜੀਆਂ ਨੂੰ ਤਨਖ਼ਾਹਾਂ ਨਹੀਂ ਦੇ ਸਕਿਆ। ਖ਼ਜ਼ਾਨਾ ਬਿਲਕੁਲ ਖ਼ਾਲੀ ਹੈ। ਤਨਖ਼ਾਹ ਦਿਲਵਾਉਣ ਦਾ ਇੰਤਜ਼ਾਮ ਕੀਤਾ ਜਾਵੇ।.......ਨਿਆਮਤ ਅਲੀ ਨਾਂ ਦੇ ਖ਼ਾਦਮ ਨੇ ਬਹੁਤ ਸੇਵਾ ਕੀਤੀ ਹੈ। ਜਦ ਮੇਰਾ ਜਿਸਮ ਮਲਮੂਤ ਨਾਲ ਲਿੱਬੜ ਜਾਂਦਾ ਸੀ ਤਾਂ ਉਹ ਹੀ ਸਾਫ਼ ਕਰਦਾ ਸੀ। ਇਸਨੇ ਮੇਰੇ ਵਿਛੌਣੇ ਨੂੰ ਮੈਲਾ ਨਹੀਂ ਹੋਣ ਦਿੱਤਾ। ......ਮੇਰੀ ਕਬਰ ਦੇ ਨੇੜੇ ਤੇੜੇ ਕੋਈ ਦਰੱਖ਼ਤ ਨਾਂਹ ਲਗਾਉਣਾ। ਮੇਰੇ ਜੈਸੇ ਪਾਪੀ ਨੂੰ ਕੋਈ ਹੱਕ ਨਹੀਂ ਕਿ ਉਸਦੀ ਲਾਸ਼ ਵੀ ਠੰਢੀ ਛਾਂ ਦਰੱਖ਼ਤ ਦੀ ਮਾਣੇ। ...ਰੱਬ ਕਿਸੇ ਨੂੰ ਬਾਦਸ਼ਾਹ ਨਾ ਬਣਾਏ, ਬਾਦਸ਼ਾਹ ਦੁਨੀਆਂ ਦਾ ਸਭ ਤੋਂ ਬਦਬੱਖ਼ਤ ਮਨੁੱਖ ਹੁੰਦਾ ਹੈ। ਮੇਰੇ ਪਾਪਾਂ ਦਾ ਜ਼ਿਕਰ ਰੱਬ ਵਾਸਤੇ ਨਾ ਕੀਤਾ ਜਾਏ। ਮੇਰੀ ਜ਼ਿੰਦਗੀ ਅਜਾਈਂ ਗਈ। ਮੇਰੀ ਜ਼ਿੰਦਗੀ ਦੀ ਕੋਈ ਕਹਾਣੀ ਨਾਂਹ ਦੱਸੀ ਜਾਏ।"

ਗੁਰੂ ਗੋਬਿੰਦ ਸਿੰਘ ਜੀ ਕਿੰਨੇ ਮਹਾਨ ਸਨ ਕਿ ਲੋਕਾਂ ਦੀਆਂ ਨਜ਼ਰਾਂ ਵਿਚ ਸਭ ਕੁਝ ਗਵਾ ਕੇ ਵੀ 'ਫ਼ਤਹਨਾਮਾ', 'ਜਫ਼ਰਨਾਮਾ' ਲਿਖ ਰਹੇ ਸਨ ਤੇ ਔਰੰਗਜ਼ੇਬ ਦੇ ਕੋਲ ਸਭ ਕੁਝ ਹੁੰਦਿਆਂ ਹੋਇਆਂ ਵੀ ਸ਼ਿਕਸਤਨਾਮਾ ਲਿਖ ਰਿਹਾ ਸੀ।

ਕਿਸੇ ਵੀ ਅਨਿਆਏ ਵਿਰੁੱਧ ਖੜ੍ਹੋਣ ਲਈ ਆਤਮ ਸ਼ਕਤੀ ਦੀ ਲੋੜ ਹੁੰਦੀ ਹੈ। ਇਹ ਆਤਮ ਸ਼ਕਤੀ ਹੀ ਇਨਸਾਨ ਅੰਦਰ ਨਿਡਰਤਾ ਤੇ ਨਿਰਵੈਰਤਾ ਵਾਲੇ ਗੁਣ ਪੈਦਾ ਕਰਦੀ ਹੈ ਤੇ ਬੰਦਾ ਜਬਰ, ਜ਼ੁਲਮ ਤੇ ਅਨਿਆਏ ਵਿਰੁੱਧ ਲੜਣ ਦੇ ਯੋਗ ਹੋ ਜਾਂਦਾ ਹੈ। ਮੈਨੂੰ ਇਹ ਸ਼ਕਤੀ ਗੁਰਬਾਣੀ ਤੇ ਜਫ਼ਰਨਾਮੇ ਦਾ ਅਧਿਐਨ ਕਰਨ ਤੋਂ ਬਾਅਦ ਪ੍ਰਾਪਤ ਹੋਈ

ਹੈ।

ਮੈਨੂੰ ਯਾਦ ਹੈ ਕਿ ਸਕੂਲ ਵਿਚ ਪੜ੍ਹਾਉਂਦੇ ਸਮੇਂ ਜਦੋਂ ਮੈਂ ਇਹ ਮਹਿਸੂਸ ਕੀਤਾ ਕਿ ਅਧਿਆਪਕਾਂ ਨੂੰ ਉਨ੍ਹਾਂ ਦੀ ਯੋਗਤਾ ਤੇ ਤਜਰਬੇ ਅਨੁਸਾਰ ਬਹੁਤ ਘੱਟ ਤਨਖ਼ਾਹ ਦਿੱਤੀ ਜਾਂਦੀ ਹੈ ਤੇ ਪ੍ਰਾਵੀਡੈਂਡ ਫੰਡ ਵੀ ਨਹੀਂ ਕੱਟਿਆ ਜਾਂਦਾ ਤਾਂ ਇਕ ਲੰਮੀ-ਚੌੜੀ ਚਿੱਠੀ ਸਕੂਲ ਦੇ ਮੈਨੇਜਰ ਦੇ ਨਾਮ ਲਿਖੀ। ਉਸ ਚਿੱਠੀ ਵਿਚ ਮੈਂ ਆਪਣੀ ਨੌਕਰੀ ਦੀ ਪ੍ਰਵਾਹ ਨਾ ਕਰਦਿਆਂ ਹੋਇਆਂ ਇਹ ਗੱਲ ਸਪੱਸ਼ਟ ਰੂਪ ਵਿਚ ਲਿਖੀ ਕਿ ਜਿੰਨੀ ਤਨਖ਼ਾਹ ਮੈਨੇਜਮੈਂਟ ਸਕੂਲ ਦੇ ਅਧਿਆਪਕਾਂ ਨੂੰ ਦਿੰਦੀ ਹੈ, ਉਸ ਤੋਂ ਦੁੱਗਣੀ ਗੌਰਮਿੰਟ ਸਕੂਲ ਵਿਚ ਨੌਕਰੀ ਕਰਦਾ ਇਕ ਚਪੜਾਸੀ ਲੈਂਦਾ ਹੈ। ਮੈਨੇਜਮੈਂਟ ਅਧਿਆਪਕਾਂ ਦਾ ਸ਼ੋਸ਼ਣ ਕਰ ਰਹੀ ਹੈ ਤੇ ਕੋਈ ਪ੍ਰਾਵੀਡੈਂਡ ਫੰਡ ਦੀ ਸਹੂਲਤ ਨਹੀਂ ਜਦ ਕਿ ਇਹ ਹਰ ਸਕੂਲ ਲਈ ਜ਼ਰੂਰੀ ਹੈ। ਹੋਰ ਵੀ ਬਹੁਤ ਸਾਰੀਆਂ ਤਰੁੱਟੀਆਂ ਵੱਲ ਧਿਆਨ ਦਿਵਾਇਆ ਗਿਆ। ਸਾਰੇ ਸਟਾਫ਼ ਦੇ ਇਸ ਦਸਤਾਵੇਜ਼ ਉੱਤੇ ਦਸਤਖ਼ਤ ਕਰਵਾਏ ਗਏ। ਪ੍ਰਮਾਤਮਾ ਅੱਗੇ ਅਰਦਾਸ ਕਰਕੇ ਇਹ ਦਸਤਾਵੇਜ਼ ਪ੍ਰਿੰਸੀਪਲ ਨੂੰ ਦੇ ਦਿੱਤਾ ਗਿਆ ਤਾਂ ਜੋ ਇਸ ਉੱਤੇ ਯੋਗ ਕਾਰਵਾਈ ਹੋ ਸਕੇ। ਜਦੋਂ ਇਹ ਚਿੱਠੀ ਮੈਨੇਜਮੈਂਟ ਦੇ ਮੈਂਬਰਾਂ ਕੋਲ ਪਹੁੰਚੀ ਤਾਂ ਕਮੇਟੀ ਵਿਚ ਵੱਡੀ ਪੱਧਰ 'ਤੇ ਹਲਚਲ ਮੱਚ ਗਈ। ਉਨ੍ਹਾਂ ਨੂੰ ਲੱਗਿਆ ਕਿ ਇਹ ਸਾਰਾ ਕੁਝ ਲਿਖ ਕੇ ਤੇ ਅਧਿਆਪਕਾਂ ਦੇ ਦਸਤਖ਼ਤ ਕਰਵਾ ਕੇ ਮੈਂ ਕਮੇਟੀ ਮੈਂਬਰਾਂ ਦੇ ਖ਼ਿਲਾਫ਼ ਉਨ੍ਹਾਂ ਨੂੰ ਉਕਸਾ ਰਹੀ ਹਾਂ। ਉਨ੍ਹਾਂ ਨੇ ਵੱਡੀ ਪੱਧਰ 'ਤੇ ਕਾਰਵਾਈ ਕੀਤੀ, ਅਧਿਆਪਕਾਂ ਨੂੰ ਡਰਾਇਆ, ਧਮਕਾਇਆ ਗਿਆ। ਪਰ ਅਖ਼ੀਰ ਵਿਚ ਜਿੱਤ ਅਧਿਆਪਕਾਂ ਦੀ ਹੋਈ। ਤਨਖ਼ਾਹਾਂ ਵਿਚ ਵਾਧਾ ਕੀਤਾ ਗਿਆ, ਸਭ ਤੋਂ ਵੱਡੀ ਗੱਲ ਪ੍ਰਾਵੀਡੈਂਡ ਫੰਡ ਤੇ ਹੋਰ ਬਹੁਤ ਸਾਰੀਆਂ ਗੱਲਾਂ ਮੰਨ ਲਈਆਂ ਗਈਆਂ।

ਦੋ ਸਾਲ ਮੈਨੂੰ ਪ੍ਰਿੰਸੀਪਲ ਦੇ ਅਹੁਦੇ 'ਤੇ ਕੰਮ ਕਰਨ ਦਾ ਮੌਕਾ ਮਿਲਿਆ। ਉਥੇ ਮੈਨੂੰ ਕੌੜੇ ਸੱਚ ਨਾਲ ਰੂ-ਬ-ਰੂ ਹੋਣਾ ਪਿਆ। ਪਤਾ ਲੱਗਿਆ ਕਿ ਕਿਸ ਤਰ੍ਹਾਂ ਦੋ ਰਜਿਸਟਰ ਬਣਾਏ ਜਾਂਦੇ ਹਨ। ਇਕ ਰਜਿਸਟਰ ਬੋਰਡ ਵਲੋਂ ਜਦੋਂ ਕੋਈ ਚੈਕਿੰਗ ਕਰਨ ਆ ਜਾਏ, ਉਨ੍ਹਾਂ ਨੂੰ ਦਿਖਾਉਣ ਵਾਸਤੇ ਤੇ ਦੂਜਾ ਜੋ ਸੱਚਾਈ ਹੁੰਦੀ ਹੈ, ਉਸ ਸਾਰੀ ਕਾਰਗੁਜ਼ਾਰੀ ਨੂੰ ਦਰਸਾਉਂਦਾ ਹੋਇਆ ਖਾਤਾ। ਇਕ ਪ੍ਰਿੰਸੀਪਲ ਨੂੰ ਕਿਵੇਂ ਮੈਨੇਜਮੈਂਟ ਦੇ ਹੱਥਾਂ ਵਿਚ ਕਠਪੁਤਲੀ ਬਣ ਕੇ ਰਹਿਣਾ ਪੈਂਦਾ ਹੈ, ਇਹ ਮੈਨੂੰ ਇਸ ਕੁਰਸੀ ਉਤੇ ਬੈਠ ਕੇ ਅਹਿਸਾਸ ਹੋਇਆ। ਮੈਂ ਚੁੱਪ ਕਰਕੇ ਨਹੀਂ ਬੈਠੀ, ਅਖ਼ਬਾਰ ਵਿਚ ਇਸ ਬਾਰੇ ਛਪਵਾ ਦਿੱਤਾ। ਸੱਚ ਹਮੇਸ਼ਾ ਕੌੜਾ ਹੁੰਦਾ ਹੈ, ਇਹ ਪੜ੍ਹਕੇ ਸਕੂਲਾਂ ਦੀਆਂ ਕਮੇਟੀਆਂ ਅੰਦਰ ਇੱਕ ਵਾਰੀ ਫਿਰ ਹੱਲਚਲ ਮੱਚ ਗਈ। ਮੈਂ ਇਥੇ ਹੀ ਬੱਸ ਨਹੀਂ ਕੀਤੀ, ਇਕ ਨਾਵਲ ਜੋ ਸਕੂਲਾਂ ਵਿਚ ਫ਼ੈਲੇ ਹੋਏ ਭ੍ਰਿਸ਼ਟਾਚਾਰ ਨੂੰ ਦਰਸਾਉਂਦਾ ਹੈ, ਲਿਖ ਦਿੱਤਾ। ਜਿਸਦਾ ਨਾਮ ਰੱਖਿਆ 'ਹਨੇਰੇ 'ਚ ਚਾਂਦੀ ਲੀਕ'। ਇਥੇ ਹਨੇਰਾ ਭ੍ਰਿਸ਼ਟਾਚਾਰ ਦਾ ਪ੍ਰਤੀਕ ਹੈ ਤੇ ਬੱਦਲਾਂ ਵਿਚ ਚਾਂਦੀ ਲੀਕ ਉਨ੍ਹਾਂ ਵਿਰਲੇ ਲੋਕਾਂ ਬਾਰੇ ਹੈ ਜੋ ਭ੍ਰਿਸ਼ਟਾਚਾਰ ਵਿਰੁੱਧ ਲੜਦੇ ਹਨ ਜਿਵੇਂ ਨਾਨਕ ਸਿੰਘ ਦੇ ਨਾਵਲ, 'ਕੋਈ ਹਰਿਆ ਬੂਟ ਰਹਿਓ ਰੀ' ਦਾ ਨਾਇਕ ਯਤੀਸ਼।

ਇਹ ਸਾਰਾ ਕੁਝ ਪੜ੍ਹਕੇ ਬਹੁਤ ਸਾਰੇ ਅਧਿਆਪਕਾਂ ਨੇ ਮਹਿਸੂਸ ਕੀਤਾ ਕਿ

ਕਿਸੇ ਵਿਚ ਤਾਂ ਸੱਚ ਕਹਿਣ ਦੀ ਦਲੇਰੀ ਹੈ। ਕਈ ਪਾਠਕਾਂ ਦੇ ਮੈਨੂੰ ਫ਼ੋਨ ਆਏ ਜਿਨ੍ਹਾਂ ਨੇ ਮੇਰੀ ਹਿੰਮਤ ਤੇ ਦਲੇਰੀ ਦੀ ਪ੍ਰਸ਼ੰਸਾ ਕੀਤੀ ਤੇ ਕਿਹਾ ਕਿ ਤੁਹਾਡੇ ਵਰਗੇ ਲੋਕਾਂ ਦੀ ਅੱਜ ਸਮਾਜ ਨੂੰ ਸਖ਼ਤ ਲੋੜ ਹੈ। ਮੈਨੇਜਮੈਂਟ ਵਲੋਂ ਕੀਤੀਆਂ ਜਾਂਦੀਆਂ ਜਿਆਦਤੀਆਂ ਮੈਂ ਬੜੀ ਦੇਰ ਤੋਂ ਮਹਿਸੂਸ ਕਰ ਰਹੀ ਸੀ ਪਰ ਲਿਖਣ ਦੀ ਹਿੰਮਤ ਨਹੀਂ ਸੀ ਪੈ ਰਹੀ। ਸੋਚਦੀ ਸੀ ਜੇ ਮੈਂ ਇਹ ਕੌੜਾ ਸੱਚ ਬਿਆਨ ਕਰ ਦਿੱਤਾ ਫਿਰ ਪਤਾ ਨਹੀਂ ਕੀ ਭਾਂਬੜ ਮੱਚ ਜਾਵੇਗਾ! ਪਰ ਜਦੋਂ ਮੈਨੂੰ ਜਫ਼ਰਨਾਮਾ ਪੜ੍ਹਣ ਦਾ ਅਵਸਰ ਪ੍ਰਾਪਤ ਹੋਇਆ ਤਾਂ ਮੇਰੇ ਅੰਦਰੋਂ ਆਵਾਜ਼ ਆਈ ਕਿ ਮੈਂ ਉਸ ਗੁਰੂ ਦੀ ਸ਼ਰਧਾਲੂ ਹਾਂ ਜਿਨ੍ਹਾਂ ਨੇ ਬਿਨਾਂ ਕਿਸੇ ਡਰ, ਭੈਅ ਤੋਂ ਉਸ ਸਮੇਂ ਦੇ ਬਾਦਸ਼ਾਹ ਨੂੰ ਜਫ਼ਰਨਾਮਾ ਲਿਖਿਆ ਜਿਸ ਵਿਚ ਉਸਨੂੰ ਐਨੀਆਂ ਖ਼ਰੀਆਂ-ਖ਼ਰੀਆਂ ਗੱਲਾਂ ਕਹੀਆਂ ਕਿ ਆਪਣੇ ਬਾਰੇ ਇਹ ਸਾਰਾ ਕੁਝ ਪੜ੍ਹਕੇ ਉਸਦੀ ਰੂਹ ਕੰਬ ਉੱਠੀ, ਕੀ ਮੈਂ ਇਕ ਸਕੂਲ ਦੀ ਮੈਨੇਜਮੈਂਟ ਨੂੰ ਆਪਣੇ ਹੱਕਾਂ ਲਈ ਇਕ ਦਸਤਾਵੇਜ਼ ਨਹੀਂ ਲਿਖ ਸਕਦੀ!! ਇਹ ਵਿਚਾਰ ਆਉਂਦਿਆਂ ਹੀ ਮੈਂ ਲੰਮੀ-ਚੌੜੀ ਚਿੱਠੀ ਲਿਖ ਦਿੱਤੀ। ਅੱਜ ਮੈਂ ਸੋਚਦੀ ਹਾਂ ਕਿ ਬਹੁਤ ਸਾਰੇ ਪ੍ਰਾਈਵੇਟ ਤੇ ਐਫ਼ੀਲੀਏਟਡ ਸਕੂਲਾਂ ਦੀਆਂ ਕਮੇਟੀਆਂ ਔਰੰਗਜ਼ੇਬ ਤੋਂ ਘੱਟ ਨਹੀਂ ਹਨ, ਦੂਸਰਿਆਂ ਦੇ ਹੱਕ ਮਾਰ ਕੇ ਉਨ੍ਹਾਂ ਦੀ ਆਵਾਜ਼ ਨੂੰ ਦਬਾ ਕੇ ਜਿਥੇ ਆਪਣੀਆਂ ਤਿਜੌਰੀਆਂ ਭਰਦੀਆਂ ਹਨ, ਉਥੇ ਚਾਰ ਦਿਨ ਦੀ ਝੂਠੀ ਖੁਸ਼ੀ ਵੀ ਪ੍ਰਾਪਤ ਕਰਦੀਆਂ ਹਨ। ਇਸ ਪ੍ਰਕਾਰ ਦੇ ਲੋਕ ਇਹ ਨਹੀਂ ਸੋਚਦੇ ਕਿ ਜਿੰਨੇ ਮਰਜ਼ੀ ਲੱਖਾਂ, ਕਰੋੜਾਂ, ਅਰਬਾਂ ਜੋੜੀ ਜਾਈਏ, ਜਾਂਦੇ ਵਕਤ ਖ਼ਾਲੀ ਹੱਥ ਹੀ ਜਾਣਾ ਪੈਂਦਾ ਹੈ।

ਮੈਂ ਸੋਚਦੀ ਹਾਂ ਕਿ ਗੱਲ ਇਥੇ ਹੀ ਖ਼ਤਮ ਨਹੀਂ ਹੁੰਦੀ, ਹਰ ਵਿਅਕਤੀ ਨੂੰ ਗੁਰੂ ਸਾਹਿਬ ਦੁਆਰਾ ਲਿਖੇ ਜ਼ਫ਼ਰਨਾਮੇ ਤੋਂ ਪ੍ਰੇਰਣਾ ਲੈ ਕੇ ਭ੍ਰਿਸ਼ਟਾਚਾਰ, ਜ਼ੁਲਮ ਅਤੇ ਜਬਰ ਦੇ ਖ਼ਿਲਾਫ਼ ਇੱਕਜੁੱਟ ਹੋ ਕੇ ਲੜਾਈ ਲੜਣੀ ਚਾਹੀਦੀ ਹੈ। ਇਹ ਸਾਰਾ ਕੁਝ ਲਿਖਦਿਆਂ ਮੈਨੂੰ ਇੰਝ ਅਹਿਸਾਸ ਹੋ ਰਿਹਾ ਹੈ ਕਿ ਦਸ਼ਮੇਸ਼ ਪਿਤਾ ਮੇਰੇ ਅੰਗ ਸੰਗ ਹਨ ਤੇ ਉਹ ਆਪ ਹੀ ਮੇਰੀ ਕਲਮ ਨੂੰ ਤਾਕਤ ਬਖ਼ਸ਼ ਕੇ ਇਹ ਸਾਰਾ ਕੁਝ ਮੇਰੇ ਕੋਲੋਂ ਲਿਖਵਾ ਰਹੇ ਹਨ।

-0-

ਅਧਿਆਇ ਦਸਵਾਂ

# ਮੁਕਤੇ ਮੁਕਤਸਰ ਦੇ

ਤਿਨ ਕੋ ਵਹੈ ਬਖਸ ਕਰ ਦੀਨਾ।
ਕਾਗਜ਼ ਵਹੈ ਫਾੜ ਕੋ ਦੀਨਾ।

"ਵਾਹ! ਵਾਹ!! ਖ਼ਾਲਸਾ ਧੰਨ! ਖ਼ਾਲਸਾ ਧੰਨ!! ਟੂਟੀ ਮੇਲੀ ਖ਼ਾਲਸੇ ਨੇ।" ਇਹ ਸ਼ਬਦ ਦਸ਼ਮੇਸ਼ ਪਿਤਾ ਨੇ ਮੁਕਤਸਰ ਦੇ ਪਾਵਨ ਪਵਿੱਤਰ ਅਸਥਾਨ 'ਤੇ ਉਦੋਂ ਉਚਾਰੇ ਜਦੋਂ ਜੰਗ ਦੇ ਮੈਦਾਨ ਵਿਚ ਭਾਈ ਮਹਾਂ ਸਿੰਘ ਨੇ ਆਪਣਾ ਅੰਤਿਮ ਸਮਾਂ ਨਜ਼ਦੀਕ ਜਾਣਕੇ ਗੁਰੂ ਜੀ ਨੂੰ ਕਿਹਾ ਸੀ, "ਪਾਤਸ਼ਾਹ, ਜੇ ਤੁੱਠੇ ਹੋ ਤਾਂ ਟੁੱਟੀ ਮਿਲੇ:

ਹੋਹੁ ਤੁੱਠੇ ਲਿਹੁ ਟੁੱਟੀ ਗਠਵਾਈ।
—ਪ੍ਰਾਚੀਨ ਪੰਥ ਪ੍ਰਕਾਸ਼

ਸੰਨ 2006 ਵਿਚ ਮੈਨੂੰ ਆਪਣੇ ਮਾਤਾ ਪਿਤਾ ਨਾਲ ਮੁਕਤਸਰ ਗੁਰਦੁਆਰਾ ਸਾਹਿਬ ਦੇ ਦਰਸ਼ਨ ਕਰਨ ਦਾ ਸੁਭਾਗ ਅਵਸਰ ਪ੍ਰਾਪਤ ਹੋਇਆ। ਗੁਰਦੁਆਰਾ ਦੁੱਖ ਭੰਜਨ, ਜੋ ਜਲੰਧਰ ਬਾਈਪਾਸ 'ਤੇ ਸਥਿਤ ਹੈ, ਵਲੋਂ ਸ਼ਰਧਾਲੂਆਂ ਨੂੰ ਮੁਕਤਸਰ ਸਾਹਿਬ ਦੇ ਦਰਸ਼ਨ ਕਰਵਾਉਣ ਲਈ ਪ੍ਰੋਗਰਾਮ ਉਲੀਕਿਆ ਗਿਆ। ਮੇਰੇ ਪਿਤਾ ਜੀ ਗੁਰਦੁਆਰਾ ਸਾਹਿਬ ਦੀ ਕਮੇਟੀ ਵਿਚ ਖ਼ਜ਼ਾਨਚੀ ਸਨ, ਉਹ ਵੀ ਸ਼ਰਧਾਲੂਆਂ ਨੂੰ ਰਵਾਨਾ ਕਰਨ ਲਈ ਉਥੇ ਪਹੁੰਚੇ ਹੋਏ ਸਨ। ਮੇਰੇ ਮਾਤਾ ਜੀ ਤੇ ਮੈਂ ਵੀ ਜਾਣ ਲਈ ਤਿਆਰ ਸੀ। ਪਿਤਾ ਜੀ ਨੇ ਮਹੀਨਾ ਕੁ ਪਹਿਲਾਂ ਓਪਰੇਸ਼ਨ ਕਰਵਾਇਆ ਸੀ, ਉਹ ਪੂਰੀ ਤਰ੍ਹਾਂ ਠੀਕ ਨਹੀਂ ਸਨ, ਇਸ ਲਈ ਉਨ੍ਹਾਂ ਦਾ ਸਾਡੇ ਨਾਲ ਜਾਣ ਦਾ ਕੋਈ ਪ੍ਰੋਗਰਾਮ ਨਹੀਂ ਸੀ। ਜਦੋਂ ਸੰਗਤ ਬੱਸ ਵਿਚ ਬੈਠ ਗਈ ਤਾਂ ਇੱਕ ਸ਼ਰਧਾਲੂ ਪਿਤਾ ਜੀ ਦਾ ਹੱਥ ਫੜ ਕੇ ਬੱਸ ਅੰਦਰ ਇਹ ਕਹਿੰਦਾ ਹੋਇਆ ਲੈ ਆਇਆ, "ਸਰਦਾਰ ਸਾਹਿਬ, ਚੱਲੋ ਤੁਸੀਂ ਵੀ ਸਾਡੇ ਨਾਲ ਦਰਸ਼ਨਾਂ ਨੂੰ, ਕੁਝ ਨਹੀਂ ਹੁੰਦਾ ਤੁਹਾਨੂੰ, ਅਸੀਂ ਸਾਰੇ ਤੁਹਾਡੇ ਨਾਲ ਹਾਂ, ਵਾਹਿਗੁਰੂ ਭਲੀ ਕਰੇਗਾ।" ਪਿਤਾ ਜੀ ਕਹਿਣ ਲੱਗੇ, "ਠੀਕ ਹੈ, ਜੇ ਤੁਸੀਂ ਕਹਿੰਦੇ ਹੋ ਤਾਂ ਮੈਂ ਵੀ ਚੱਲਦਾ ਹਾਂ।" ਹਾਲੇ ਅਸੀਂ ਘੰਟੇ ਕੁ ਦਾ ਸਫ਼ਰ ਤੈਅ ਕੀਤਾ ਹੋਵੇਗਾ ਕਿ ਪਿਤਾ ਜੀ ਦੀ ਧੁੰਨੀ ਵਿਚੋਂ ਖ਼ੂਨ ਸਿੰਮਣ ਲੱਗ ਪਿਆ। ਜ਼ਖ਼ਮ ਹਾਲੇ ਅੱਲ੍ਹਾ ਸੀ। ਉਹ ਬੱਸ ਦੀ ਸੀਟ 'ਤੇ ਹੀ ਲੇਟ ਗਏ ਤੇ ਜ਼ਖ਼ਮ ਵਾਲੀ ਜਗ੍ਹਾ 'ਤੇ ਰੂੰ ਰੱਖ ਦਿੱਤਾ ਗਿਆ। ਸਾਰਾ ਰਸਤਾ ਉਹ ਲੇਟੇ ਰਹੇ ਤੇ ਮੈਂ ਮੂੰਹ ਵਿਚ ਉਨ੍ਹਾਂ ਦੀ ਤੰਦਰੁਸਤੀ ਲਈ ਵਾਹਿਗੁਰੂ! ਵਾਹਿਗੁਰੂ!! ਦਾ ਸਿਮਰਨ ਕਰਦੀ ਰਹੀ। ਮਾਤਾ ਜੀ ਵੀ

ਦਸ਼ਮੇਸ਼ ਪਿਤਾ ਜੀ ਅੱਗੇ ਹੱਥ ਜੋੜ ਰਹੇ ਸਨ ਕਿ ਉਹ ਆਪਣੇ ਪਾਵਨ ਪਵਿੱਤਰ ਅਸਥਾਨ ਦੇ ਦਰਸ਼ਨਾਂ ਲਈ ਉਨ੍ਹਾਂ ਦੇ ਜੀਵਨ ਸਾਥੀ ਨੂੰ ਸਹੀ ਸਲਾਮਤ ਲੈ ਕੇ ਜਾਣ।

ਅਸੀਂ ਸਾਰੇ ਗੁਰਦੁਆਰਾ ਸਾਹਿਬ ਅੰਦਰ ਪਹੁੰਚ ਗਏ। ਪਿਤਾ ਜੀ ਨੇ ਪ੍ਰਸ਼ਾਦ ਕਰਵਾਉਣ ਲਈ ਮੈਨੂੰ ਪੈਸੇ ਦਿੱਤੇ। ਪ੍ਰਸ਼ਾਦ ਚੜ੍ਹਾ ਕੇ ਤੇ ਮੱਥਾ ਟੇਕ ਕੇ ਉਹ ਉਥੇ ਹੀ ਇਕ ਪਾਸੇ ਲੇਟ ਗਏ। ਮਾਤਾ ਜੀ ਤੇ ਮੈਂ ਸੰਗਤ ਨਾਲ ਹੋਰ ਅਸਥਾਨਾਂ ਦੇ ਦਰਸ਼ਨ ਕਰਨ ਚਲੀਆਂ ਗਈਆਂ। ਜਦੋਂ ਅਸੀਂ ਵਾਪਿਸ ਪਿਤਾ ਜੀ ਕੋਲ ਆਏ ਤਾਂ ਉਹ ਉੱਠ ਕੇ ਬੈਠ ਗਏ ਤੇ ਉਨ੍ਹਾਂ ਨੇ ਉੱਥੋਂ ਦੇ ਇਤਿਹਾਸ ਬਾਰੇ ਮੈਨੂੰ ਦੱਸਿਆ। 5 ਫ਼ਰਵਰੀ 2007 ਨੂੰ ਮੇਰੇ ਪਿਤਾ ਜੀ ਸਾਨੂੰ ਸਦੀਵੀ ਵਿਛੋੜਾ ਦੇ ਗਏ। ਮੁਕਤਸਰ ਦੇ ਪਾਵਨ ਪਵਿੱਤਰ ਅਸਥਾਨ ਦੀ ਮੇਰੇ ਪਿਤਾ ਜੀ ਨਾਲ ਇਹ ਮੇਰੀ ਪਹਿਲੀ ਤੇ ਆਖ਼ਰੀ ਯਾਤਰਾ ਸੀ। ਮਾਤਾ ਪਿਤਾ ਨਾਲ ਯਾਤਰਾ ਕਰਨ ਦਾ ਆਪਣਾ ਹੀ ਆਨੰਦ ਹੁੰਦਾ ਹੈ। ਇਹ ਲਿਖਦਿਆਂ ਮੇਰੀਆਂ ਅੱਖਾਂ ਨਮ ਹੋ ਗਈਆਂ ਕਿ ਪਿਤਾ ਜੀ ਨੇ ਠੀਕ ਨਾ ਹੋਣ ਦੇ ਬਾਵਜੂਦ ਉਥੇ ਦਾ ਸਾਰਾ ਇਤਿਹਾਸ ਮੈਨੂੰ ਆਪ ਸੁਣਾਇਆ। ਉਨ੍ਹਾਂ ਨੂੰ ਗੁਰੂ ਘਰ ਨਾਲ ਬੜਾ ਪ੍ਰੇਮ ਸੀ।

ਮੁਕਤਸਰ 40 ਮੁਕਤਿਆਂ ਦਾ ਪਾਵਨ ਪਵਿੱਤਰ ਅਸਥਾਨ ਹੈ, ਜਿੱਥੇ ਦਸ਼ਮੇਸ਼ ਪਿਤਾ ਨੇ ਟੁੱਟੀ ਗੰਢੀ। ਮੁਕਤਸਰ ਦਾ ਇਤਿਹਾਸ ਆਪਣੇ ਆਪ ਵਿਚ ਲਾਸਾਨੀ ਹੈ। ਚਮਕੌਰ ਦੀ ਗੜ੍ਹੀ 'ਚੋਂ ਗੁਰੂ ਜੀ ਮਾਛੀਵਾੜੇ ਪੁੱਜੇ। ਉੱਥੋਂ ਗੁਲਾਬਾ, ਜੋ ਪਹਿਲਾਂ ਮਸੰਦ ਸੀ, ਗੁਰੂ ਜੀ ਨੂੰ ਆਪਣੇ ਘਰ ਲੈ ਗਿਆ। ਨਬੀ ਖ਼ਾਂ ਤੇ ਗਨੀ ਖ਼ਾਂ ਜੋ ਗੁਰੂ ਜੀ ਕੋਲ ਦੂਰ ਇਲਾਕਿਆਂ ਤੋਂ ਘੋੜੇ ਲਿਆ ਕੇ ਵੇਚਿਆ ਕਰਦੇ ਸੀ, ਸੂਹ ਪਾ ਕੇ ਗੁਲਾਬੇ ਦੇ ਘਰ ਆ ਗਏ ਤੇ ਗੁਰੂ ਜੀ ਨੂੰ ਬੇਨਤੀ ਕਰਕੇ ਆਪਣੇ ਘਰ ਲੈ ਗਏ। ਉੱਚ ਦੇ ਪੀਰੇ ਦੇ ਭੇਸ ਵਿਚ ਗੁਰੂ ਜੀ ਜੱਟਪੁਰੇ ਪੁੱਜੇ। ਉੱਥੇ ਰਾਏਕੋਟ ਦੇ ਮੁਸਲਮਾਨ ਰਾਇ ਕਿਲ੍ਹਾ ਨੇ ਆਪਣੇ ਮਕਾਨ ਵਿਚ ਗੁਰੂ ਜੀ ਨੂੰ ਬਾਇੱਜ਼ਤ ਠਹਿਰਾਇਆ। ਰਾਇ ਕਿਲ੍ਹਾਂ ਦਾ ਭੇਜਿਆ ਨੂਰਾ ਮਾਹੀ ਸਰਹਿੰਦ ਤੋਂ ਸਾਹਿਬਜ਼ਾਦਿਆਂ ਮਾਤਾ ਗੁਜਰ ਕੌਰ ਦੀ ਸ਼ਹੀਦੀ ਦੀ ਖ਼ਬਰ ਲੈ ਕੇ ਆਇਆ।

ਜੱਟਪੁਰੇ ਤੋਂ ਗੁਰੂ ਜੀ ਦੀਨੇ ਪੁੱਜੇ। ਉਥੇ ਚੌਧਰੀ ਸ਼ਮੀਰ, ਲਖ਼ਮੀਰ ਤੇ ਤਖ਼ਤਮਲ ਨੇ ਗੁਰੂ ਜੀ ਨੂੰ ਆਦਰ ਸਹਿਤ ਆਪਣੇ ਚੁਬਾਰੇ ਵਿਚ ਠਹਿਰਾਇਆ। ਇਥੋਂ ਹੀ ਉਨ੍ਹਾਂ ਨੇ ਆਪਣਾ ਇਕ ਬੰਦਾ ਸਰਹਿੰਦ ਭੇਜਿਆ ਜੋ ਪਤਾ ਕਰ ਸਕੇ ਕਿ ਨਵਾਬ ਦਾ ਇਰਾਦਾ ਕੀ ਹੈ ? ਉਸਨੇ ਆ ਕੇ ਦੱਸਿਆ ਕਿ ਨਵਾਬ ਫ਼ੌਜ ਨੂੰ ਯੁੱਧ ਕਰਨ ਦਾ ਹੁਕਮ ਦੇ ਚੁੱਕਾ ਹੈ ਪਰ ਕੂਚ ਕਰਨ ਦਾ ਹਾਲੇ ਹੁਕਮ ਨਹੀਂ ਦਿੱਤਾ। ਇਥੋਂ ਹੀ ਗੁਰੂ ਜੀ ਨੇ ਔਰੰਗਜ਼ੇਬ ਨੂੰ 'ਜ਼ਫ਼ਰਨਾਮਾ' ਲਿਖਿਆ। ਗੁਰੂ ਜੀ ਨੇ ਦੀਨਾ ਪਿੰਡ ਰਹਿਣਾ ਖ਼ਤਰੇ ਤੋਂ ਖ਼ਾਲੀ ਨਾ ਜਾਣਿਆ ਤੇ ਆਪ ਕੋਟਕਪੂਰੇ ਆ ਗਏ। ਕਪੂਰਾ ਅਜੀਬ ਜਿਹੀ ਸ਼ਖ਼ਸੀਅਤ ਦਾ ਮਾਲਕ ਸੀ। ਉਪਰੋਂ ਉਹ ਆਪਣੇ ਆਪ ਨੂੰ ਗੁਰੂ ਜੀ ਦਾ ਸ਼ਰਧਾਲੂ ਦੱਸਦਾ ਪਰ ਵਿਚੋਂ ਮੁਗਲਾਂ ਕੋਲੋਂ ਡਰਦਾ। ਜਦੋਂ ਗੁਰੂ ਜੀ ਨੇ ਕਪੂਰੇ ਨੂੰ ਗੜ੍ਹੀ ਵਿਚ ਮੋਰਚੇ ਲਾ ਕੇ ਤੁਰਕਾਂ ਨਾਲ ਲੜਾਈ ਕਰਨ ਲਈ ਗੜ੍ਹੀ ਦੀ ਮੰਗ ਕੀਤੀ ਤਾਂ ਉਸਨੇ ਨਾਂਹ ਕਰਦਿਆਂ ਕਿਹਾ, "ਤੁਰਕ ਮੈਨੂੰ ਮਾਰ ਦੇਣਗੇ।" ਉਸਨੇ ਮੂੰਹ ਰੱਖਣ ਲਈ ਆਪਣੇ ਭਤੀਜੇ ਖ਼ਾਨ ਬਰਾੜ ਨੂੰ ਗੁਰੂ ਜੀ ਨਾਲ ਕਰ ਦਿੱਤਾ।

ਕੋਟਕਪੂਰੇ ਤੋਂ ਗੁਰੂ ਜੀ ਪਿੰਡ ਢਿੱਲਵਾਂ ਕਲਾਂ ਪਹੁੰਚੇ। ਬਾਬਾ ਪ੍ਰਿਥੀ ਚੰਦ ਦੀ

ਸੰਤਾਨ ਵਿਚੋਂ ਸੋਢੀ ਕੌਲ ਜੀ ਢਿੱਲਵੀਂ ਰਹਿੰਦੇ ਸਨ। ਉਨ੍ਹਾਂ ਨੇ ਗੁਰੂ ਸਾਹਿਬ ਦੀ ਬੜੀ ਸੇਵਾ ਕੀਤੀ। ਗੁਰੂ ਜੀ ਨੇ ਹਾਲੇ ਤੀਕਰ ਨੀਲੇ ਵਸਤਰ ਹੀ ਪਹਿਨੇ ਹੋਏ ਸਨ। ਸੋਢੀ ਕੌਲ ਜੀ ਨੇ ਗੁਰੂ ਜੀ ਨੂੰ ਚਿੱਟੇ ਵਸਤਰ ਤੇ ਘੋੜੇ ਭੇਂਟ ਕੀਤੇ। ਗੁਰੂ ਜੀ ਨੇ ਸੋਢੀ ਕੌਲ ਦੀ ਬੇਨਤੀ ਨੂੰ ਪ੍ਰਵਾਨ ਕਰਦਿਆਂ ਹੋਇਆਂ ਨੀਲੇ ਵਸਤਰ ਉਤਾਰ ਕੇ ਚਿੱਟੇ ਪਹਿਨ ਲਏ। ਗੁਰੂ ਜੀ ਨੇ ਨੀਲੇ ਕੱਪੜੇ ਲੀਰਾਂ-ਲੀਰਾਂ ਕਰਕੇ ਅੱਗ ਵਿਚ ਸੁੱਟ ਦਿੱਤੇ।

ਅਖ਼ੀਰ ਉਤੇ ਜਦੋਂ ਇਕ ਲੀਰ ਰਹਿ ਗਈ ਤਾਂ ਕੋਲ ਖਲੋਤੇ ਭਾਈ ਮਾਨ ਸਿੰਘ ਨੇ ਉਹ ਮੰਗ ਕੇ ਆਪਣੇ ਸਿਰ ਉੱਤੇ ਬੰਨ੍ਹ ਲਈ। ਨਿਹੰਗ ਸਿੰਘ, ਭਾਈ ਮਾਨ ਸਿੰਘ ਤੋਂ ਹੀ ਉਸ ਵੇਲੇ ਦੀ ਆਪਣੀ ਸੰਪ੍ਰਦਾਇ ਚੱਲੀ ਆਉਂਦੀ ਦੱਸਦੇ ਹਨ।

ਦੀਨਾ ਪਿੰਡ ਵਿਚ ਆਪਣੇ ਠਹਿਰਾਅ ਦੌਰਾਨ ਗੁਰੂ ਜੀ ਨੇ ਸਿੰਘਾਂ ਨੂੰ ਹੁਕਮਨਾਮੇ ਭੇਜੇ ਸਨ। ਹੁਕਮਨਾਮੇ ਮਿਲਦੇ ਸਾਰੇ ਸਿੰਘਾਂ ਨੇ ਗੁਰੂ ਸਾਹਿਬ ਦੇ ਦਰਸ਼ਨਾਂ ਲਈ ਵਹੀਰਾਂ ਪਾ ਦਿੱਤੀਆਂ। ਮਾਝੇ ਦੀ ਪੰਚਾਇਤ ਇਹ ਮਤਾ ਪਕਾ ਕੇ ਗੁਰੂ ਜੀ ਕੋਲ ਆਈ ਕਿ ਉਹ ਗੁਰੂ ਜੀ ਨੂੰ ਹੋਰ ਜੰਗਾਂ-ਯੁੱਧਾਂ ਕਰਨ ਕਰਨ ਤੋਂ ਰੋਕੇਗੀ ਤੇ ਅਰਾਮ ਨਾਲ ਦਿਨ ਗੁਜ਼ਾਰਨ ਲਈ ਪ੍ਰੇਰਿਤ ਕਰੇਗੀ। ਪੰਚਾਇਤ ਦੇ ਸਿਆਣੇ ਬੰਦਿਆਂ ਨੇ ਆਪਣਾ ਮੱਤ ਦੱਸ ਕੇ ਗੁਰੂ ਜੀ ਅੱਗੇ ਇਸ ਤਰ੍ਹਾਂ ਬੇਨਤੀ ਕੀਤੀ:

> "ਮਹਾਰਾਜ, ਤੁਸੀਂ ਆਦਿ ਗੁਰੂ ਨਾਨਕ ਵਾਲਾ ਸ਼ਾਂਤੀ ਦਾ ਹੀ ਰਾਹ ਅਪਣਾਈ ਰੱਖੋ। ਸਾਡੇ ਲਈ ਸਿੱਖੀ ਨਿਭਾਉਣੀ ਮੁਸ਼ਕਿਲ ਹੋ ਰਹੀ ਹੈ। ਜੇ ਇਸੇ ਤਰ੍ਹਾਂ ਤੁਰਕ ਹਾਕਮਾਂ ਨਾਲ ਰੋਜ਼ ਰੋਜ਼ ਹੀ ਯੁੱਧ ਤੇ ਝਗੜੇ ਤੁਸੀਂ ਕਰਦੇ ਰਹੇ ਤਾਂ ਸਾਥੋਂ ਸਿੱਖੀ ਨਹੀਂ ਨਿਭੇਗੀ। ਅਸੀਂ ਖਿੰਡੇ ਹੋਏ ਹਾਂ ਤੇ ਬਾਦਸ਼ਾਹ ਦੀ ਰੱਯਤ ਬਣ ਕੇ ਹੀ ਵੱਸ ਸਕਦੇ ਹਾਂ। ਜਿਸ ਬਾਦਸ਼ਾਹ ਦੀ ਕਮਾਨ ਵਿਚ ਲੱਖਾਂ ਦੀ ਫ਼ੌਜ ਤੇ ਸਾਜ਼ੋ-ਸਮਾਨ ਹੈ, ਉਸ ਨਾਲ ਲੜ ਕੇ ਭਲਾ ਕੌਣ ਸਫ਼ਲ ਹੋ ਸਕਦਾ ਹੈ। ਸੋ ਜੇ ਤੁਸੀਂ ਹੁਕਮ ਕਰੋ ਤਾਂ ਹਾਕਮਾਂ ਨਾਲ ਵਿੱਚ ਪੈ ਕੇ ਸਾਰੀ ਗੱਲ ਨਿਬੇੜ ਦੇਈਏ। ਤੁਸੀਂ ਸਾਰੀ ਜ਼ਿੰਮੇਵਾਰੀ ਸਾਡੇ 'ਤੇ ਸੁੱਟੋ। ਫ਼ੈਸਲਾ ਅਸੀਂ ਕਰਵਾਵਾਂਗੇ। ਤੁਸੀਂ ਨਿਸਚਿੰਤ ਹੋ ਕੇ ਸੁਖੀ ਵੱਸੋ ਤੇ ਸਿੱਖਾਂ ਦੀ ਪ੍ਰੀਤ ਪਾਲੋ। ਹਾਕਮਾਂ ਨਾਲ ਰਖ-ਰਸੂਖ਼ ਬਣਾਈ ਰੱਖਣਾ ਹੀ ਸਮੇਂ ਦੀ ਮੰਗ ਹੈ।"

ਪਹਿਲਾਂ ਤਾਂ ਗੁਰੂ ਜੀ ਠਰ੍ਹੰਮੇਂ ਨਾਲ ਉਨ੍ਹਾਂ ਦੀਆਂ ਵਿਚਾਰਾਂ ਸੁਣਦੇ ਰਹੇ, ਫੇਰ ਉਨ੍ਹਾਂ ਨੂੰ ਸੰਬੋਧਨ ਕਰਦਿਆਂ ਕਹਿਣ ਲੱਗੇ,

> "ਸਿੱਖ ਤਾਂ ਹੁੰਦੇ ਹਨ ਗੁਰੂ ਕੋਲੋਂ ਉਪਦੇਸ਼ ਲੈਣ ਲਈ, ਤੁਸੀਂ ਉਲਟ ਸਿੱਖ ਮੱਤ ਦੇਣ ਲੱਗ ਪਏ। ਅੱਜ ਸਾਡੇ ਝਗੜੇ ਨਿਬੇੜਣ ਆਏ ਹੋ। ਉਸ ਸਮੇਂ ਕਿੱਥੇ ਸਾਓ ਜਦੋਂ ਪੰਜਵੇਂ ਸਤਿਗੁਰੂ ਤੇ ਨੌਵੇਂ ਸਤਿਗੁਰੂ ਜੀ ਨਾਲ ਸਾਕਾ

ਵਰਤਿਆ ਸੀ। ਉਦੋਂ ਜਾ ਕੇ ਕੁੱਝ ਨਾ ਬੋਲੇ। ਘਰਾਂ ਵਿਚ ਹੀ ਬੈਠੇ ਰਹੇ, ਤੁਸੀਂ ਤਾਂ ਇਤਨਾ ਵੀ ਨਾ ਕਿਹਾ ਕਿ ਅਸੀਂ ਗੁਰੂ ਦੇ ਸਿੱਖ ਹਾਂ। ਹੁਣ ਉਪਦੇਸ਼ ਕਰਦਿਆਂ ਲੱਜਿਆ ਆਉਣੀ ਚਾਹੀਦੀ ਹੈ। ਐਸੇ ਪੁਰਸ਼ਾਂ ਨੂੰ ਸਿੰਘ ਬਣਾ ਕੇ ਕੀ ਸੰਵਰਨਾ ਹੈ ? ਕ੍ਰਿਪਾ ਕਰੋ ਤੇ ਘਰਾਂ ਨੂੰ ਮੁੜ ਜਾਓ।"

ਗੁਰੂ ਜੀ ਮੁਗ਼ਲਾਂ ਨਾਲ ਟੱਕਰ ਲੈਣ ਲਈ ਖਿਦਰਾਣੇ ਵੱਲ ਕੂਚ ਕਰ ਗਏ। ਆਪ ਚਾਹੁੰਦੇ ਸਨ ਕਿ ਖਿਦਰਾਣੇ ਦੀ ਢਾਬ ਕੋਲ ਮੁਗ਼ਲ ਫ਼ੌਜ ਨਾਲ ਯੁੱਧ ਕੀਤਾ ਜਾਵੇ। ਅਜੇ ਆਪ ਰਾਮਆਣੇ ਤੇ ਖਿਦਰਾਣੇ ਦੇ ਵਿਚਕਾਰ ਹੀ ਸਨ ਕਿ ਮਾਝੇ ਦੇ ਸਿੰਘਾਂ ਦਾ ਜੱਥਾ ਓਧਰ ਆ ਪਹੁੰਚਾ। ਇਸ ਜੱਥੇ ਵਿਚ ਉਹ ਸਿੱਖ ਸਨ ਜਿਹੜੇ ਆਨੰਦਪੁਰ ਜੰਗ ਦੇ ਅਖ਼ੀਰਲੇ ਦਿਨਾਂ ਵਿਚ ਗੁਰੂ ਜੀ ਨੂੰ ਬੇਦਾਵਾ ਲਿਖ ਕੇ ਦੇ ਗਏ ਸਨ। ਜਦੋਂ ਮਾਝੇ ਵਿਚ ਸਿੱਖਾਂ ਨੂੰ ਸਾਹਿਬਜ਼ਾਦਿਆਂ ਦੀਆਂ ਸ਼ਹੀਦੀਆਂ ਤੇ ਦਸ਼ਮੇਸ਼ ਪਿਤਾ ਉਪਰ ਆਏ ਸਰੀਰਕ ਕਸ਼ਟਾਂ ਦਾ ਪਤਾ ਲੱਗਿਆ ਤਾਂ ਸਾਰਿਆਂ ਨੇ ਬੇਦਾਵਾ ਲਿਖ ਕੇ ਆਉਣ ਵਾਲਿਆਂ ਨੂੰ ਫਿਟਕਾਰਾਂ ਪਾਈਆਂ। ਫਿਟਕਾਰਾਂ ਪਾਉਣ ਵਾਲਿਆਂ ਵਿਚ ਬੀਬੀਆਂ ਵੀ ਸਨ ਜਿਨ੍ਹਾਂ ਨੇ ਇਥੋਂ ਤੱਕ ਕਿਹਾ ਕਿ ਤੁਸੀਂ ਚੂੜੀਆਂ ਪਾ ਕੇ ਘਰ ਬੈਠ ਜਾਓ, ਅਸੀਂ ਯੁੱਧ ਵਿਚ ਸ਼ਾਮਲ ਹੁੰਦੀਆਂ ਹਾਂ। ਮਾਈ ਭਾਗੋ ਵੀ ਇਨ੍ਹਾਂ ਵਿਚੋਂ ਇਕ ਸੀ। ਆਪਣੇ ਉੱਪਰ ਲਾਹਨਤਾਂ ਤੇ ਫਿਟਕਾਰਾਂ ਪੈਂਦੀਆਂ ਸੁਣਕੇ ਇਨ੍ਹਾਂ ਨੂੰ ਆਪਣੀ ਗ਼ਲਤੀ ਦਾ ਅਹਿਸਾਸ ਹੋਇਆ। ਇਨ੍ਹਾਂ ਨੇ ਗੁਰੂ ਸਾਹਿਬ ਦੀ ਸੇਵਾ ਵਿਚ ਰਹਿਣ ਤੇ ਜ਼ਰੂਰਤ ਪੈਣ 'ਤੇ ਸ਼ਹੀਦ ਹੋਣ ਦਾ ਫ਼ੈਸਲਾ ਕੀਤਾ। ਇਹ ਜੱਥਾ ਬਣਾ ਕੇ ਮਾਈ ਭਾਗੋ ਅਤੇ ਸੁਰਸਿੰਘ ਦੇ ਭਾਈ ਮਹਾਂ ਸਿੰਘ ਜੀ ਦੀ ਜੱਥੇਦਾਰੀ ਹੇਠ ਗੁਰੂ ਜੀ ਵੱਲ ਰਵਾਨਾ ਹੋ ਗਏ ਤੇ ਇਥੇ ਆ ਪਹੁੰਚੇ।

ਉਧਰ ਗੁਰੂ ਸਾਹਿਬ ਨੂੰ ਪਤਾ ਲੱਗਾ ਕਿ ਵਜੀਰ ਖ਼ਾਂ ਦੋ ਕੁ ਕੋਹ ਉੱਤੇ ਫ਼ੌਜ ਲੈ ਕੇ ਆ ਰਿਹਾ ਹੈ। ਗੁਰੂ ਜੀ ਖਿਦਰਾਣੇ ਦੀ ਢਾਬ ਤੋਂ ਅਗਲੇ ਪਾਸੇ ਇੱਕ ਟਿੱਬੀ ਉੱਪਰ ਜਾ ਡੱਟੇ। ਇਥੇ ਢਾਬ ਆਪ ਦੇ ਤੀਰਾਂ ਦੀ ਮਾਰ ਹੇਠ ਸੀ। ਮੁਗ਼ਲ ਫ਼ੌਜਾਂ ਨੂੰ ਨੇੜੇ ਆਉਂਦਿਆਂ ਦੇਖ ਅਣਖ਼ੀਲੇ ਸਿੰਘ ਯੋਧੇ ਜਾਨਾਂ ਵਾਰਨ ਲਈ ਤਿਆਰ ਹੋ ਗਏ ਸਨ, ਕੁਝ ਉਥੇ ਹੀ ਬੈਠੇ ਰਹੇ। ਭਾਈ ਰਾਇ ਸਿੰਘ ਜੀ ਨੇ ਮੌਕਾ ਸੰਭਾਲਿਆ ਤੇ ਇਕ ਲਕੀਰ ਖਿੱਚ ਦਿੱਤੀ ਤੇ ਵੰਗਾਰ ਪਾਉਂਦਿਆਂ ਕਿਹਾ ਕਿ ਜਿਹੜਾ ਵੀ ਗੁਰੂ ਜੀ ਤੋਂ ਜਾਨ ਵਾਰਨ ਲਈ ਤਿਆਰ ਹੈ, ਉਹ ਇਹ ਲਕੀਰ ਟੱਪ ਆਵੇ। 40 ਸਿੰਘ ਲਕੀਰ ਟੱਪ ਆਏ। ਭਾਈ ਰਾਇ ਸਿੰਘ, ਭਾਈ ਮਨੀ ਸਿੰਘ ਦੇ ਭਰਾ ਸਨ। ਸਿੰਘਾਂ ਨੇ ਆਪਣੇ ਕੰਬਲ ਤਾਣ ਕੇ ਛਾਉਣੀਆਂ ਵਾਲਾ ਵਾਤਾਵਰਣ ਸਿਰਜ ਦਿੱਤਾ। ਗੁਰੂ ਜੀ ਨੇ ਮੋਰਚਾ ਪੱਕਾ ਕਰ ਲਿਆ।

ਅੰਮ੍ਰਿਤ ਵੇਲੇ ਯੁੱਧ ਸ਼ੁਰੂ ਹੋ ਗਿਆ। ਮੁਗ਼ਲ ਫ਼ੌਜਾਂ ਦਾ ਪਹਿਲਾ ਟਾਕਰਾ ਭਾਈ ਰਾਇ ਸਿੰਘ ਦੇ ਸਿੰਘਾਂ ਨਾਲ ਹੋਇਆ। ਉਨ੍ਹਾਂ 40 ਸਿੰਘਾਂ ਨੇ ਇਹ ਰਣਨੀਤੀ ਅਪਣਾਈ ਕਿ ਇੱਕ ਇੱਕ ਸਿੰਘ ਟਾਕਰੇ ਲਈ ਜਾਵੇ ਤੇ ਪਿੱਛੋਂ ਪੰਜ ਹੋਰ ਉਸਦੀ ਸਹਾਇਤਾ ਲਈ ਜਾਣ। ਸਿੰਘ ਜਾਨਾਂ ਹੂਲ ਕੇ ਲੜੇ। ਗੁਰੂ ਜੀ ਉੱਚੀ ਟਿੱਬੀ ਤੋਂ ਤੀਰਾਂ ਦੀ ਵਾਛੜ ਕਰਦੇ ਰਹੇ ਤਾਂ ਜੋ ਦੁਸ਼ਮਣਾਂ ਨੂੰ ਭਾਜੜ ਪਈ ਰਹੇ। ਭਾਈ ਰਾਇ ਸਿੰਘ ਜੀ ਵੀ ਸ਼ਹੀਦ ਹੋ ਗਏ।

ਉਨ੍ਹਾਂ ਦੀ ਥਾਂ ਭਾਈ ਮਹਾਂ ਸਿੰਘ ਨੇ ਲੈ ਲਈ। ਜਦੋਂ ਭਾਈ ਰਾਇ ਸਿੰਘ ਜੀ ਦੇ ਜੱਥੇ ਦੇ ਸਾਰੇ ਸਿੰਘ ਸ਼ਹੀਦੀਆਂ ਪ੍ਰਾਪਤ ਕਰ ਗਏ ਤਾਂ ਗੁਰੂ ਜੀ ਨੇ ਆਪਣੇ ਜੱਥੇ ਦੇ ਸਿੰਘ ਅੱਗੇ ਭੇਜੇ। ਪਾਣੀ ਦਾ ਕਿਨਾਰਾ ਸਿੰਘਾਂ ਮੱਲੀ ਰੱਖਿਆ। ਮੁਗ਼ਲ ਫ਼ੌਜ ਤ੍ਰੇਹ ਨਾਲ ਹੌਂਕਣ ਲੱਗੀ। ਗੁਰੂ ਜੀ ਟਿੱਬੀ ਤੋਂ ਹੇਠਾਂ ਪਾਣੀ ਵਾਲੀ ਥਾਂ 'ਤੇ ਆ ਗਏ। ਨਵਾਬ ਨੇ ਜਦੋਂ ਟਿੱਬੀ ਵਾਲੀ ਥਾਂ ਖ਼ਾਲੀ ਦੇਖੀ ਤਾਂ ਫ਼ੌਜਾਂ ਨੂੰ ਪਿਛਾਂਹ ਮੁੜਨ ਦਾ ਹੁਕਮ ਦਿੱਤਾ। ਨਵਾਬ ਦੀਆਂ ਫ਼ੌਜਾਂ ਨੇ ਜਦੋਂ ਕਪੂਰੇ ਕੋਲੋਂ ਪਾਣੀ ਦਾ ਪੁੱਛਿਆ ਤਾਂ ਉਸ ਕਿਹਾ ਕਿ ਘੱਟ ਤੋਂ ਘੱਟ ਤੀਹ ਕੋਹ ਦੂਰ ਪਾਣੀ ਮਿਲੇਗਾ। ਉਸਨੇ ਇਹ ਵੀ ਕਿਹਾ ਕਿ ਗੁਰੂ ਤਾਂ ਮਾਰਿਆ ਹੀ ਗਿਆ ਹੈ ਤੇ ਜੇ ਕਿਧਰੇ ਭੱਜ ਗਿਆ ਹੈ ਤਾਂ ਹੁਣ ਬਹੁਤ ਦੂਰ ਨਿਕਲ ਗਿਆ ਹੋਵੇਗਾ। ਤੁਹਾਡਾ ਮਨੋਰਥ ਪੂਰਾ ਹੋ ਗਿਆ ਹੈ। ਫ਼ਕੀਰ ਦਾ ਪਿੱਛਾ ਕਰਕੇ ਤੁਸੀਂ ਉਸ ਕੋਲੋਂ ਕੀ ਲੈਣਾ ਹੈ, ਉਸ ਕੋਲ ਕਿਹੜਾ ਰਾਜ ਹੈ ?

ਮੁਗ਼ਲਾਂ ਦੇ ਉਥੋਂ ਕੂਚ ਕਰਨ ਉਪਰੰਤ ਗੁਰੂ ਜੀ ਜੰਗ ਦੇ ਮੈਦਾਨ ਵਿਚ ਗਏ। ਪਵਿੱਤਰ ਹੱਥਾਂ ਨਾਲ ਲਾਸ਼ਾਂ ਚੁੱਕਦੇ, ਰੁਮਾਲ ਨਾਲ ਮੁੱਖੜੇ ਸਾਫ਼ ਕਰਦੇ ਤੇ ਸੀਸ ਆਪਣੀ ਗੋਦ ਵਿਚ ਰੱਖ ਕੇ ਬਖ਼ਸ਼ਿਸ਼ ਕਰਦੇ ਕਿ ਇਹ ਮੇਰਾ ਪੰਜ ਹਜ਼ਾਰੀ ਹੈ, ਇਹ ਦਸ ਹਜ਼ਾਰੀ ਹੈ। ਜਦੋਂ ਆਪ 39 ਸਿੰਘਾਂ ਨੂੰ ਰਹਿਮਤਾਂ ਨਾਲ ਨਿਵਾਜ ਚੁੱਕੇ ਤਾਂ ਅਖ਼ੀਰ 'ਤੇ ਭਾਈ ਰਾਇ ਸਿੰਘ ਜੀ ਦੇ ਸਪੁੱਤਰ ਭਾਈ ਮਹਾਂ ਸਿੰਘ ਜੀ ਪਏ ਡਿੱਠੇ। ਉਸਦੀ ਨਬਜ਼ ਉੱਤੇ ਜਦੋਂ ਹੱਥ ਰੱਖਿਆ ਤਾਂ ਉਹ ਅਜੇ ਚੱਲ ਰਹੀ ਸੀ। ਗੁਰੂ ਸਾਹਿਬ ਨੇ ਬੀਰ ਆਸਣ ਲਗਾ ਕੇ ਭਾਈ ਮਹਾਂ ਸਿੰਘ ਦਾ ਸੀਸ ਆਪਣੇ ਪਾਵਨ ਪੱਟਾਂ ਉੱਤੇ ਟਿਕਾ ਕੇ ਭਾਈ ਜੀ ਦਾ ਲਹੂ ਨਾਲ ਭਰਿਆ ਮੂੰਹ ਆਪਣੇ ਹੱਥਾਂ ਨਾਲ ਪੂੰਝਿਆ, ਮੂੰਹ ਵਿਚ ਜਲ ਪਾਇਆ। ਭਾਈ ਸਾਹਿਬ ਨੇ ਨੇਤਰ ਖੋਲ੍ਹੇ ਤੇ 'ਵਾਹਿਗੁਰੂ', 'ਧੰਨ ਗੁਰੂ' ਦੀ ਆਵਾਜ਼ ਉਨ੍ਹਾਂ ਅੰਦਰੋਂ ਆਈ। ਗੁਰੂ ਜੀ ਨੇ ਫ਼ੁਰਮਾਇਆ:

> "ਹੋਸ਼ ਸੰਭਾਲ ਧਰਮੀ ਬੀਰਾਂ, ਤੂੰ ਅਸਾਡਾ ਮਹਾਨ ਸਿੰਘ ਹੈਂ। ਤੂੰ ਸਿੰਘੋਤੀ ਦਿਖਾਲੀ ਹੈ ਤੇ ਸਾਰੇ ਮਝੈਲਾਂ ਦੀ ਰੱਖ ਵਿਖਾਲੀ ਹੈ। ਗੁਰੂ ਤੁੱਠਾ ਹੈ, ਕੁਝ ਮੰਗ। ਮੁਕਤਿ ਜੁਗਤਿ ਭੁਗਤਿ ਸਭ ਕੁਝ ਤੇਰੇ ਲਈ ਹਾਜ਼ਰ ਹੈ।"

ਭਾਈ ਮਹਾਂ ਸਿੰਘ ਨੇ ਕਿਹਾ, "ਸੱਚੇ ਪਾਤਸ਼ਾਹ, ਤੁਹਾਡੇ ਦੀਦਾਰ ਨਾਲ ਸਭ ਕੁਝ ਪ੍ਰਾਪਤ ਹੋ ਗਿਆ ਹੈ। ਕਿਸੇ ਵਸਤੂ ਦੀ ਲੋੜ ਨਹੀਂ।" ਗੁਰੂ ਜੀ ਨੇ ਫਿਰ ਕਿਹਾ, "ਕੁਝ ਜ਼ਰੂਰ ਮੰਗੋ, ਇਹ ਸਾਡੀ ਖੁਸ਼ੀ ਹੈ।" ਭਾਈ ਮਹਾਂ ਸਿੰਘ ਕਹਿਣ ਲੱਗੇ, "ਜੇ ਤੁੱਠੇ ਹੋ ਤਾਂ ਟੁੱਟੀ ਗੰਢੋ, ਜਿਹੜਾ ਬੇਦਾਵਾ ਮੈਂ ਤੇ ਮੇਰੇ ਵਰਗੇ ਹੋਰ ਸਿੱਖ ਲਿਖ ਕੇ ਦੇ ਆਏ ਸੀ, ਉਹ ਪਾੜ ਦਿਓ।" ਸ੍ਰੀ ਕਲਗੀਧਰ ਨੇ 'ਧੰਨ ਸਿੱਖੀ', 'ਧੰਨ ਸਿੱਖੀ' ਕਹਿੰਦਿਆਂ ਆਪਣੇ ਕਮਰਕੱਸੇ ਵਿਚੋਂ ਉਹ ਬੇਦਾਵੇ ਵਾਲਾ ਕਾਗ਼ਜ਼ ਕੱਢਿਆ ਤੇ ਟੋਟੇ-ਟੋਟੇ ਕਰਕੇ ਸੁੱਟਦਿਆਂ ਕਿਹਾ, "ਮਹਾਂ ਸਿੰਘ, ਤੂੰ ਮਾਝੇ ਦੀ ਸਿੱਖੀ ਰੱਖ ਲਈ ਹੈ। ਤੂੰ ਗੁਰੂ ਨਾਲੋਂ ਟੁੱਟੇ ਹੋਏ ਹੋਰ ਸਭ ਸਿੱਖਾਂ ਨੂੰ ਵੀ ਬਖ਼ਸ਼ਾ ਲਿਆ ਹੈ।" ਗੁਰੂ ਜੀ ਦੇ ਮੁਖ਼ਾਰਬਿੰਦ ਵਿਚੋਂ ਇਹ ਸ਼ਬਦ ਸੁਣਕੇ ਭਾਈ ਮਹਾਂ

ਸਿੰਘ ਦੇ ਨੇਤਰਾਂ ਵਿਚ ਖ਼ੁਸ਼ੀ ਦੇ ਹੰਝੂ ਆ ਗਏ ਤੇ ਉਨ੍ਹਾਂ ਨੇ ਗੁਰੂ ਸਾਹਿਬ ਦੀ ਗੋਦ ਵਿਚ ਆਪਣੇ ਪ੍ਰਾਣ ਤਿਆਗ ਦਿੱਤੇ। ਥੋੜ੍ਹੀ ਦੂਰੀ ਉਤੇ ਮਾਈ ਭਾਗੋ ਜ਼ਖ਼ਮੀ ਪਏ ਸਨ, ਗੁਰੂ ਸਾਹਿਬ ਉਸ ਕੋਲ ਪੁੱਜੇ ਤੇ ਬਖ਼ਸ਼ਿਸ਼ ਕੀਤੀ।

ਗੁਰੂ ਸਾਹਿਬ ਨੇ ਜਿਹੜੇ ਖ਼ਿਤਾਬ ਤੇ ਬਖ਼ਸ਼ਿਸ਼ਾਂ 40 ਸਿੰਘਾਂ ਨੂੰ ਦਿੱਤੇ, ਉਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ:

"ਭਾਈ ਭਾਗ ਸਿੰਘ ਤੇ ਭਾਈ ਦਿਲਬਾਗ ਸਿੰਘ ਜੀ ਦਾ ਮ੍ਰਿਤਕ ਸਰੀਰ ਇਕ ਥਾਂ ਉੱਤੇ ਪਿਆ ਸੀ, ਉਨ੍ਹਾਂ ਦੋਹਾਂ ਨੂੰ ਸਭ ਤੋਂ ਪਹਿਲਾਂ ਪੰਜ ਹਜ਼ਾਰੀ ਦੀ ਪਦਵੀ ਦਿੱਤੀ। ਤੀਜੇ ਭਾਈ ਮਾਨ ਸਿੰਘ ਜੀ ਨੂੰ 'ਕਸ਼ਮੀਰ ਦਾ ਰਾਜਾ' ਕਿਹਾ। ਚੌਥੇ ਸਰਵਰ ਨਿਧਾਨ ਸਿੰਘ ਜੀ ਨੂੰ ਬੀਸ ਹਜ਼ਾਰੀ ਦੀ ਪਦਵੀ ਬ਼ਖ਼ਸ਼ੀ। ਕੁੱਝ ਅੱਗੇ ਹੋਰ ਪੰਜ ਸਿੰਘਾਂ ਭਾਈ ਘਰਬਾਰਾ ਸਿੰਘ, ਭਾਈ ਦਰਬਾਰਾ ਸਿੰਘ, ਭਾਈ ਦਯਾਲ ਸਿੰਘ, ਭਾਈ ਨਿਹਾਲ ਸਿੰਘ ਅਤੇ ਭਾਈ ਖ਼ੁਸ਼ਹਾਲ ਸਿੰਘ ਦੀਆਂ ਮ੍ਰਿਤਕ ਦੇਹਾਂ ਪਈਆਂ ਹੋਈਆਂ ਸਨ, ਉਨ੍ਹਾਂ ਸਾਰਿਆਂ ਨੂੰ ਤੀਸ ਹਜ਼ਾਰੀ ਦੀ ਪਦਵੀ ਦਿੱਤੀ। ਚਾਰ ਸੂਰਬੀਰ ਸਿੰਘ ਭਾਈ ਗੰਡਾ ਸਿੰਘ, ਭਾਈ ਸ਼ਮੇਰ ਸਿੰਘ, ਭਾਈ ਸਿੰਘਾਂ, ਸਿੰਘ ਭੱਲਾ ਅਤੇ ਭਾਈ ਸੁਹੇਲ ਸਿੰਘ ਨੂੰ ਚਾਲੀਸ ਹਜ਼ਾਰੀ ਦਾ ਖ਼ਿਤਾਬ ਬਖ਼ਸ਼ਿਆ। ਚੌਧਵੇਂ ਭਾਈ ਚੰਬਾ ਸਿੰਘ ਨੂੰ ਲਾਹੌਰ ਦਾ ਸੂਬੇਦਾਰ ਅਤੇ ਪੰਦਰਵੇਂ ਭਾਈ ਗੰਗਾ ਸਿੰਘ ਜੀ ਨੂੰ ਸੂਰਤ ਬੰਦਰ ਦਾ ਬਾਦਸ਼ਾਹ ਹੋਣ ਦਾ ਵਰ ਦਿੱਤਾ। ਸੋਲ੍ਹਵੇਂ ਅਤੇ ਸਤਾਰ੍ਹਵੇਂ ਭਾਈ ਸੁਮੇਰ ਸਿੰਘ ਅਤੇ ਭਾਈ ਸੁਲਤਾਨ ਸਿੰਘ ਦੋਹਾਂ ਨੂੰ ਫ਼ਰਖਾਬਾਦ ਦੀ ਸੂਬੇਦਾਰੀ ਦਾ ਮਾਣ ਬਖ਼ਸ਼ਿਆ। ਅਠ੍ਹਾਰਵੇਂ ਭਾਈ ਮਾਇਆ ਸਿੰਘ ਨੂੰ ਪੰਜਾਹ ਹਜ਼ਾਰੀ ਮਨਸਬ ਦਿੱਤਾ ਤੇ ਉਨ੍ਹੀਵੇਂ ਭਾਈ ਮੱਸਾ ਸਿੰਘ ਨੂੰ ਕੰਧਾਰ ਦਾ ਰਾਜ ਸੌਂਪਿਆ। ਵੀਹਵੇਂ ਭਾਈ ਸਰਜਾ ਸਿੰਘ ਜੀ ਨੂੰ ਪੰਜਾਹ ਹਜ਼ਾਰੀ ਦਾ ਖ਼ਿਤਾਬ ਦਿੱਤਾ। ਇੱਕੀਵੇਂ ਭਾਈ ਸਾਧੂ ਸਿੰਘ ਨੂੰ ਮੁਲਤਾਨ ਸੂਬੇ ਦਾ ਰਾਜ ਅਤੇ ਬਾਈ ਤੇ ਤੇਈ ਭਾਈ ਗੁਲਾਬ ਸਿੰਘ ਤੇ ਭਾਈ ਹਰਸਾ ਸਿੰਘ ਨੂੰ ਸਵਾ ਲੱਖੀ ਪਦਵੀ ਬਖ਼ਸ਼ੀ। ਚੌਵੀਵੇਂ ਭਾਈ ਸੰਗਤ ਸਿੰਘ ਜੀ ਨੂੰ 'ਦਿੱਲੀ ਦਾ ਪਾਤਸ਼ਾਹ' ਕਿਹਾ। ਪੰਜੀਵੇ ਤੇ ਛੱਬੀਵੇਂ ਭਾਈ ਹਰੀ ਸਿੰਘ ਸਿੰਘ ਤੇ ਭਾਈ ਧੰਨਾ ਸਿੰਘ ਨੂੰ 'ਮੈਨ ਦੁਆਬ' ਦੀ ਮਾਲਕੀ ਬਖ਼ਸ਼ੀ। ਸਤਾਈਵੇਂ ਭਾਈ ਕਰਮ ਸਿੰਘ ਨੂੰ ਸਰਹਿੰਦ ਦੀ ਸਰਦਾਰੀ ਤੇ ਅਠਾਈਵੇਂ ਭਾਈ ਕੀਰਤ ਸਿੰਘ ਨੂੰ ਬਿਬੇਕੀ ਦੀ ਪਦਵੀ ਦਿੱਤੀ। ਉਨੱਤੀਵੇਂ ਤੇ ਤੀਹਵੇਂ ਭਾਈ ਲਛਮਣ ਸਿੰਘ ਤੇ ਭਾਈ ਬੁੱਧਾ ਸਿੰਘ ਨੂੰ 'ਪਰਬਤਾਂ ਦਾ ਰਾਜਾ' ਕਿਹਾ। ਇਕੱਤੀਵੇਂ ਤੇ ਬੱਤੀਵੇਂ ਭਾਈ ਕੇਸੋ ਸਿੰਘ ਤੇ ਭਾਈ ਜਾਦੋ ਸਿੰਘ ਨੂੰ ਪੇਸ਼ਾਵਰ ਦਾ ਹੁਕਮਰਾਨ ਕਿਹਾ। ਤੇਤੀਵੇਂ ਭਾਈ ਸੋਭਾ ਸਿੰਘ ਨੂੰ ਕਾਬਲ ਦਾ ਸ਼ਾਹ ਤੇ ਚੌਤੀਵੇਂ ਭਾਈ ਜੋਗਾ ਸਿੰਘ ਨੂੰ ਰੂਮ ਤੇ ਸ਼ਾਮ ਦਾ ਬਾਦਸ਼ਾਹ ਕਿਹਾ। ਪੈਂਤੀਵੇਂ ਭਾਈ ਭੰਗਾ ਸਿੰਘ ਨੂੰ ਈਰਾਨ ਦਾ ਬਾਦਸ਼ਾਹ ਦੀ ਪਦਵੀ ਦਿੱਤੀ। ਛੱਤੀਵੇਂ ਭਾਈ ਜੰਗਾ ਸਿੰਘ ਨੂੰ ਕਾਸ਼ੀ ਪਤੀ, ਸੈਤੀਂਵੇਂ ਭਾਈ ਧਰਮ ਸਿੰਘ ਨੂੰ ਬਲਖ਼ ਬੁਖ਼ਾਰਾ, ਅਠੱਤੀਵੇਂ ਭਾਈ ਕਰਮ ਸਿੰਘ ਨੂੰ ਮੱਕੇ ਮਦੀਨੇ ਦਾ ਰਾਜ ਤੇ ਉਨਤਾਲੀਵੇਂ ਭਾਈ ਕਾਲਾ ਸਿੰਘ ਨੂੰ 'ਤੁਰਕੀ ਦਾ ਤਖ਼ਤ' ਪ੍ਰਦਾਨ ਕੀਤਾ। ਚਾਲੀਵੇਂ ਭਾਈ ਮਹਾਂ ਸਿੰਘ ਜੀ ਸਨ ਜਿਨ੍ਹਾਂ ਨੂੰ ਉਹ ਮਾਣ ਪ੍ਰਾਪਤ ਹੋਇਆ ਜੋ ਸਾਹਿਬਜ਼ਾਦਿਆਂ ਨੂੰ ਵੀ ਨਹੀਂ ਸੀ ਮਿਲਿਆ। ਉਨ੍ਹਾਂ ਨੇ ਆਪਣੇ ਆਖ਼ਰੀ ਸਵਾਸ ਦਸ਼ਮੇਸ਼ ਪਿਤਾ ਜੀ ਦੀ ਪਾਵਨ ਝੋਲੀ ਵਿਚ ਲਏ।"

ਦਸ਼ਮੇਸ਼ ਪਿਤਾ ਜੀ ਨੇ ਸਾਰੇ ਸ਼ਹੀਦਾਂ ਦੀਆਂ ਲੋਥਾਂ ਨੂੰ ਇਕ ਵੱਡੇ ਅੰਗੀਠੇ ਉੱਤੇ ਚਿਣਵਾ ਕੇ ਆਪਣੇ ਹੱਥੀਂ ਅੰਗੀਠੇ ਨੂੰ ਅੱਗ ਦਿੱਤੀ। ਗੁਰੂ ਜੀ ਨੇ ਉਥੇ ਹੀ ਇਹ ਬਚਨ ਕੀਤੇ:

"ਇਹ ਚਾਲੀ ਮੁਕਤੇ ਜਨਮ ਮਰਨ ਤੋਂ ਰਹਿਤ ਹੋਏ। ਉਨ੍ਹਾਂ ਉੱਚੀ ਪਦਵੀ ਪਾਈ। ਉਹ ਪਦਵੀ ਜੋ ਰਿਖੀਸਰਾਂ, ਤਪੀਸਰਾਂ, ਸਿੱਧ ਮੁਨੀਸਰਾਂ ਨੂੰ ਪ੍ਰਾਪਤ ਨਹੀਂ, ਮੁਕਤਿਆਂ ਨੂੰ ਮਿਲੀ।"

ਇਸ ਯੁੱਧ ਵਿਚ ਮਾਈ ਭਾਗੋ ਦਾ ਯੋਗਦਾਨ ਅਦੁੱਤੀ ਹੈ। ਜੋ ਸਿੰਘ ਸਿੰਘਣੀਆਂ ਲਈ ਪ੍ਰੇਰਣਾ ਦਾ ਸ੍ਰੋਤ ਹੈ। ਮਾਈ ਭਾਗੋ ਦਾ ਜਨਮ ਝਬਾਲ ਨਾਮੀ ਪਿੰਡ ਵਿਚ ਹੋਇਆ ਜੋ ਤਰਨਤਾਰਨ ਤੋਂ 15 ਕੁ ਕਿਲੋਮੀਟਰ ਦੀ ਵਿੱਥ ਉਤੇ ਸਥਿਤ ਹੈ। ਇਹ ਮਾਈ ਬਚਪਨ ਤੋਂ ਹੀ ਮਰਦਾਵਾਂ ਸੁਭਾਅ ਰੱਖਦੀ ਸੀ, ਹਿੰਮਤੀ ਅਤੇ ਨਿਡਰ ਸੁਭਾਅ ਦੀ ਮਾਲਿਕ ਸੀ। ਇਸਨੇ ਆਪਣੇ ਪਰਿਵਾਰ ਤੋਂ ਬਹਾਦਰੀ, ਗੁਰੂ-ਵਿਸ਼ਵਾਸ, ਸੱਚਾਈ, ਨਿਡਰਤਾ ਤੇ ਨਿਰਭੈਤਾ ਆਦਿ ਗੁਣ ਗ੍ਰਹਿਣ ਕੀਤੇ ਸਨ। ਉਹ ਆਪਣੇ ਪਿਤਾ ਨਾਲ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਦਰਬਾਰ ਵਿਚ ਜਾਣ ਕਰਕੇ ਗੁਰਸਿੱਖੀ ਦੀ ਪ੍ਰੇਮਣ ਤੇ ਗੁਰਸਿੱਖੀ ਦੇ ਅਸੂਲਾਂ ਦੀ ਧਾਰਨੀ ਸੀ। ਇਸ ਦੇ ਪਰਿਵਾਰ ਵਾਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਗੁਰਗੱਦੀ ਨਸ਼ੀਨੀ ਸਮੇਂ ਆਨੰਦਪੁਰ ਸਾਹਿਬ ਗਏ ਸਨ ਤੇ ਇਹ ਵੀ ਨਾਲ ਗਈ ਸੀ। ਜਦੋਂ ਸੰਨ 1700 ਵਿਚ ਪਹਾੜੀਆਂ ਨੇ ਗੁਰੂ ਸਾਹਿਬ ਨਾਲ ਜੰਗ ਸ਼ੁਰੂ ਕਰ ਦਿੱਤੀ ਤੇ ਇਸਦੀ ਖ਼ਬਰ ਅੰਮ੍ਰਿਤਸਰ ਦੇ ਇਲਾਕੇ ਵਿਚ ਪੁੱਜੀ ਤਾਂ ਬਹੁਤ ਸਾਰੇ ਗੱਭਰੂ, ਜਿਨ੍ਹਾਂ ਵਿਚ ਮਸੰਦ ਦੁਨੀ ਚੰਦ ਦੇ ਪੋਤਰੇ ਸ. ਅਨੂਪ ਸਿੰਘ ਤੇ ਸ. ਸਰੂਪ ਸਿੰਘ ਉੱਘੇ ਜੱਥੇਦਾਰ ਸਨ, ਸ੍ਰੀ ਆਨੰਦਪੁਰ ਸਾਹਿਬ ਜਾਣ ਲਈ ਤਿਆਰ ਹੋਏ ਤਾਂ ਮਾਈ ਭਾਗੋ ਵੀ ਇਸ ਜਥੇ ਨਾਲ ਜਾਣ ਲਈ ਤਿਆਰ ਹੋ ਗਈ ਪਰ ਮਾਤਾ-ਪਿਤਾ ਨੇ ਜਾਣ ਦੀ ਆਗਿਆ ਨਾ ਦਿੱਤੀ।

ਮਾਈ ਭਾਗੋ ਆਨੰਦਪੁਰ ਤਾਂ ਨਾ ਜਾ ਸਕੀ ਪਰ ਉਸਨੇ ਦਿਲ ਨਾ ਹਾਰਿਆ। ਆਪਣਾ ਹੌਂਸਲਾ ਬੁਲੰਦ ਰੱਖਿਆ ਤੇ ਪਿੰਡ ਵਿਚ ਹੀ ਸ਼ਸਤਰ ਵਿਦਿਆ ਸਿੱਖਣੀ ਸ਼ੁਰੂ ਕਰ ਦਿੱਤੀ। ਉਹ ਨੇਜਾਬਾਜ਼ੀ ਵਿਚ ਜ਼ਿਆਦਾ ਦਿਲਚਸਪੀ ਰੱਖਦੀ ਸੀ। ਉਹ ਛੋਟੀਆਂ-ਛੋਟੀਆਂ ਝਾੜੀਆਂ-ਬੂਟਿਆਂ ਨੂੰ ਆਪਣਾ ਨਿਸ਼ਾਨਾ ਬਣਾਉਂਦੀ ਤਾਂ ਜੋ ਆਪਣਾ ਅਭਿਆਸ ਲਗਾਤਾਰ ਜਾਰੀ ਰੱਖ ਸਕੇ। ਫਿਰ ਮਾਈ ਭਾਗੋ ਦਾ ਵਿਆਹ ਪੱਟੀ ਪਿੰਡ ਦੇ ਸਰਦਾਰ ਨਿਧਾਨ ਸਿੰਘ ਨਾਲ ਹੋ ਗਿਆ।

1704 ਈ: ਤੋਂ ਬਾਅਦ ਜਦੋਂ ਇਹ ਖ਼ਬਰਾਂ ਆਉਣੀਆਂ ਸ਼ੁਰੂ ਹੋ ਗਈਆਂ ਕਿ ਕਲਗੀਧਰ ਪਿਤਾ ਜੀ ਆਨੰਦਪੁਰ ਛੱਡ ਕੇ ਮਾਲਵੇ ਪੁੱਜ ਗਏ ਹਨ ਤੇ ਉਨ੍ਹਾਂ ਦੇ ਚਾਰੇ ਸਾਹਿਬਜ਼ਾਦੇ ਸ਼ਹੀਦ ਹੋ ਗਏ ਹਨ ਤਾਂ ਉਸ ਸਮੇਂ ਮਾਈ ਭਾਗ ਕੌਰ ਕੋਲੋਂ ਗੁਰੂ ਜੀ ਪ੍ਰਤੀ ਜੋ ਪ੍ਰੇਮ ਤੇ ਸ਼ਰਧਾ ਦੇ ਜਜ਼ਬਾਤ ਸਨ, ਉਹ ਸੰਭਾਲੇ ਨਾ ਗਏ ਤੇ ਬੀਰ ਰਸ ਨਾਲ ਉਨ੍ਹਾਂ ਦਾ ਖ਼ੂਨ ਉਬਾਲੇ ਖਾਣ ਲੱਗਾ। ਆਪਣੇ ਜੀਵਨ ਸਾਥੀ ਨੂੰ ਕਹਿਣ ਲੱਗੇ,

"ਚਲੋ ਸਿੰਘ ਜੀ ! ਸਰੀਰ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਪਣ ਕਰੀਏ, ਉਂਝ ਵੀ ਤਾਂ ਕਿਸੇ ਦੁੱਖ ਨਾਲ ਮਰਨਾ ਹੀ ਹੈ। ਅਸੀਂ ਸੁੱਖ ਨਾਲ ਘਰ ਬੈਠੇ ਰਹੀਏ ਤੇ ਆਪਣੇ ਸਤਿਗੁਰੂ ਜੀ ਦੁੱਖ ਸਹਿੰਦੇ ਰਹਿਣ। ਸਿੱਖਾਂ ਨੂੰ ਬੇਰਹਿਮੀ ਨਾਲ ਕਤਲ ਕੀਤਾ ਜਾ ਰਿਹਾ ਹੈ, ਚਾਰੇ ਸਾਹਿਬਜ਼ਾਦੇ ਸ਼ਹੀਦ ਹੋ ਗਏ ਹਨ, ਦਾਤਾ ਗੁਰੂ ਜਗਤ ਦੀ ਰੱਖਿਆ ਖ਼ਾਤਰ ਜੂਝਦਾ ਤੇ ਦਰ-ਬਦਰ ਹੁੰਦਾ ਫਿਰੇ। ਹੁਣ ਦੁਸ਼ਮਣ ਉਨ੍ਹਾਂ ਦੀ ਜਾਨ ਦਾ ਵੈਰੀ ਬਣਿਆ ਫਿਰਦਾ ਹੈ। ਇਸ ਤਰ੍ਹਾਂ ਦੇ ਹਾਲਤਾਂ ਵਿਚ ਲਾਹਨਤ ਹੈ ਸਾਡੇ ਉੱਤੇ ਕਿ ਅਸੀਂ ਘਰ ਬੈਠੇ ਰਹੀਏ।"

ਮਾਈ ਭਾਗੋ ਦੇ ਜੀਵਨ ਸਾਥੀ ਨੇ ਜਦੋਂ ਇਹ ਕਿਹਾ ਕਿ ਸਾਨੂੰ ਇਸ ਬਿਪਤਾ ਦੇ ਸਮੇਂ ਜ਼ਰੂਰ ਗੁਰੂ ਜੀ ਦੇ ਨਾਲ ਹੋਣਾ ਚਾਹੀਦਾ ਹੈ ਤਾਂ ਮਾਈ ਉੱਠੀ ਤੇ ਘੋੜੇ ਉੱਤੇ ਚੜ੍ਹ ਕੇ ਸਾਰੇ ਪਿੰਡ ਵਿਚ ਪੱਲੂ ਫੇਰ ਦਿੱਤਾ ਕਿ ਚੱਲੋ ਜਿਸ ਕਿਸੇ ਨੇ ਵੀ ਸਤਿਗੁਰੂ ਜੀ ਤੋਂ ਜਾਨ ਵਾਰਨੀ ਹੈ। ਇਸ ਤਰ੍ਹਾਂ ਮਾਈ ਭਾਗੋ ਨੇ ਪਿੰਡਾਂ ਦੇ ਸਿੱਖ ਤਿਆਰ ਕੀਤੇ ਜੋ ਝਬਾਲ ਆ ਕੇ ਇਕੱਠੇ ਹੋ ਗਏ। ਇਨ੍ਹਾਂ ਸਾਰੇ ਸਿੰਘਾਂ ਨੇ ਮੁਕਤਸਰ ਦੀ ਲੜਾਈ ਵਿਚ ਆਪਣਾ ਵਡਮੁੱਲਾ ਯੋਗਦਾਨ ਪਾਇਆ। ਮਾਈ ਭਾਗੋ ਮਰਦਾਵੇਂ ਭੇਸ ਵਿਚ ਤੁਰਕਾਂ ਨਾਲ ਲੜਦੀ ਹੋਈ ਜ਼ਖ਼ਮੀ ਹੋ ਗਈ ਸੀ। ਜ਼ਖ਼ਮ ਕੋਈ ਬਹੁਤੇ ਡੂੰਘੇ ਨਹੀਂ ਸਨ। ਜ਼ਖ਼ਮਾਂ ਉੱਤੇ ਮਲ੍ਹਮਪੱਟੀ ਕੀਤੀ ਗਈ ਅਤੇ ਮਾਈ ਨੂੰ ਜਲ ਪਿਲਾਇਆ ਗਿਆ।

ਮਾਈ ਭਾਗੋ ਬਾਕੀ ਗੁਰਸਿੱਖ ਵੀਰਾਂ-ਭੈਣਾਂ ਦੀ ਤਰ੍ਹਾਂ ਦਸ਼ਮੇਸ਼ ਪਿਤਾ ਦੇ ਨਾਲ ਹੀ ਰਹੇ। ਸਿੱਖ ਇਤਿਹਾਸ ਵਿਚ ਉਹ ਮਾਈ ਭਾਗ ਕੌਰ ਦੇ ਨਾਮ ਨਾਲ ਜਾਣੇ ਜਾਂਦੇ ਹਨ। ਉਹ ਆਪਣੇ ਰੰਗ ਵਿਚ ਬੇਪ੍ਰਵਾਹ ਵਿਚਰਦੇ ਸਨ। ਰਾਤ ਵੇਲੇ ਜਿੱਥੇ ਗੁਰੂ ਸਾਹਿਬ ਦਾ ਆਸਣ ਲੱਗਦਾ ਸੀ, ਆਪ ਜੀ ਹੱਥ ਵਿਚ ਸਾਂਗ ਲੈ ਕੇ ਰਾਤ ਭਰ ਮਰਦਾਂ ਦੀ ਤਰ੍ਹਾਂ ਪਹਿਰਾ ਦਿੰਦੇ ਸਨ। ਨਾਂਦੇੜ ਦੇ ਸਾਰੇ ਕੌਤਕ ਮਾਈ ਭਾਗ ਕੌਰ ਨੇ ਆਪਣੀ ਅੱਖੀਂ ਵੇਖੇ। ਬੰਦਾ ਸਿੰਘ ਬਹਾਦਰ ਦੀਆਂ ਪੰਜਾਬ ਆਉਣ ਦੀਆਂ ਤਿਆਰੀਆ ਵੇਲੇ ਵੀ ਮਾਈ ਭਾਗ ਕੌਰ ਉਥੇ ਹੀ ਸਨ। ਜਦੋਂ ਗੁਰੂ ਸਾਹਿਬ ਜੋਤਿ ਜੋਤਿ ਸਮਾ ਗਏ ਤਾਂ ਮਾਈ ਭਾਗ ਕੌਰ ਨਾਂਦੇੜ ਛੱਡ ਕੇ ਬਿਦਰ ਸ਼ਹਿਰ ਚਲੇ ਗਏ। ਬਿਦਰ ਤੋਂ 10 ਕੁ ਕਿਲੋਮੀਟਰ ਦੂਰ ਜਨਵਾੜਾ ਵਿਖੇ ਮਾਤਾ ਜੀ ਨੇ ਆਪਣਾ ਨਿਵਾਸ ਰੱਖਿਆ। ਜਨਵਾੜਿਆਂ ਦੀ ਗੜ੍ਹ ਵਿਚ ਇਕ ਛੋਟੇ ਜਿਹੇ ਮਕਾਨ ਵਿਚ ਉਹ ਰਹੇ। ਇਥੇ ਅੱਜ ਕੱਲ੍ਹ ਮਾਈ ਭਾਗ ਕੌਰ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਬਣਿਆ ਹੋਇਆ ਹੈ।

ਮਾਈ ਭਾਗ ਕੌਰ ਨੇ ਆਪਣਾ ਜੀਵਨ ਦਸ਼ਮੇਸ਼ ਪਿਤਾ ਦੇ ਮਿਸ਼ਨ ਨੂੰ ਸਮਰਪਿਤ ਕਰਕੇ ਸਿੱਖ ਇਤਿਹਾਸ ਵਿਚ ਆਪਣਾ ਵਿਸ਼ੇਸ਼ ਥਾਂ ਬਣਾਇਆ। ਸਿੱਖ ਕੌਮ ਦੇ ਦਿਲਾਂ ਅੰਦਰ ਉਨ੍ਹਾਂ ਲਈ ਅਥਾਹ ਪ੍ਰੇਮ ਤੇ ਸ਼ਰਧਾ ਹੈ। ਇਸੇ ਸਦਕਾ ਹਜ਼ੂਰ ਸਾਹਿਬ ਗੁਰਦੁਆਰੇ ਲਾਗੇ ਮਾਈ ਭਾਗੋ ਦਾ ਬੁੰਗਾ ਹੈ ਜੋ ਹੁਣ ਤੱਕ ਮੌਜੂਦ ਹੈ।

ਜਦੋਂ ਮੇਰਾ ਆਰਟੀਕਲ 'ਮੇਰੀ ਜੇਲ੍ਹ ਯਾਤਰਾ' ਅਖ਼ਬਾਰ ਵਿਚ ਛਪਿਆ ਤਾਂ ਉਸ ਦਿਨ ਸਵੇਰੇ ਨੌਂ ਵਜੇ ਤੋਂ ਲੈ ਕੇ ਦੇਰ ਰਾਤ ਗਿਆਰਾਂ ਵਜੇ ਤੱਕ ਡੇਢ ਸੌ ਤੋਂ ਜਿਆਦਾ ਫ਼ੋਨ ਆਏ। ਇਕ ਫ਼ੋਨ ਕਰਨ ਵਾਲਾ ਇਨਸਾਨ ਤਾਂ ਐਨਾ ਭਾਵੁਕ ਹੋ ਗਿਆ ਕਿ ਭਰੇ ਗਲੇ ਨਾਲ ਕਹਿਣ ਲੱਗਾ, "ਬੀਬਾ, ਤੁਸੀਂ ਅੱਜ ਦੇ ਸਮੇਂ ਦੀ ਮਾਈ ਭਾਗੋ ਹੋ, ਜੋ ਐਨੀ ਛੋਟੀ ਉਮਰ ਵਿਚ ਪੰਥ ਲਈ ਜੇਲ੍ਹ ਕੱਟੀ। ਮੇਰਾ ਦਿਲ ਕਰਦਾ ਹੈ ਕਿ ਮੈਂ ਆਪਣਾ ਸਿਰ ਤੁਹਾਡੇ ਕਦਮਾਂ 'ਤੇ ਰੱਖ ਦੇਵਾਂ।" ਅਸਲ ਵਿਚ ਸੰਨ 1984 ਵਿਚ ਧਰਮ ਯੁੱਧ ਮੋਰਚੇ ਦੌਰਾਨ ਮੈਂ ਜੇਲ੍ਹ ਗਈ ਸੀ ਅਤੇ ਉਸੇ ਸੰਬੰਧ ਵਿਚ ਮੈਂ ਆਰਟੀਕਲ ਲਿਖਿਆ ਸੀ। ਆਪਣੀ ਤੁਲਨਾ ਜਦੋਂ ਮੈਂ ਮਾਈ ਭਾਗੋ ਨਾਲ ਸੁਣੀ ਤਾਂ ਮੈਨੂੰ ਆਪਣੇ ਉੱਤੇ ਬੜਾ ਮਾਣ ਮਹਿਸੂਸ ਹੋਇਆ। ਮੈਂ ਪਹਿਲਾਂ ਵੀ ਉਨ੍ਹਾਂ ਬਾਰੇ ਪੜ੍ਹਿਆ ਹੋਇਆ ਸੀ, ਉਸ ਦਿਨ ਦੁਬਾਰਾ ਪੜ੍ਹਿਆ ਤਾਂ ਮੇਰੀਆਂ ਅੱਖਾਂ ਵਿਚ ਇਹ ਸੋਚ ਕੇ ਅੱਥਰੂ ਆ ਗਏ ਕਿ ਉਸ ਇਨਸਾਨ ਨੇ ਬਹੁਤ ਵੱਡੀ ਸ਼ਖ਼ਸੀਅਤ ਨਾਲ ਮੇਰੀ ਤੁਲਨਾ ਕਰ ਦਿੱਤੀ, ਮੈਂ ਤਾਂ ਉਸ ਮਾਈ ਦੇ ਚਰਨਾਂ ਦੀ ਧੂੜ ਹਾਂ, ਉਸ਼ਨੇ ਤਾਂ ਦਸ਼ਮੇਸ਼ ਪਿਤਾ ਜੀ ਦੇ ਦਰਸ਼ਨ ਕੀਤੇ, ਆਪਣੇ ਹੱਥੀਂ ਉਨ੍ਹਾਂ ਦੀ ਸੇਵਾ ਕੀਤੀ ਤੇ ਯੁੱਧ ਵਿੱਚ ਹਿੱਸਾ ਲਿਆ। ਉਹ ਤਾਂ ਇਕ ਪਹੁੰਚੀ ਹੋਈ ਰੂਹ ਸੀ। ਉਨ੍ਹਾਂ ਵਰਗੇ ਸਦ ਵਿਚਾਰ ਮੇਰੇ ਜ਼ਰੂਰ ਹਨ ਤੇ ਦਸ਼ਮੇਸ਼ ਪਿਤਾ ਪ੍ਰਤੀ ਪ੍ਰੇਮ ਤੇ ਸ਼ਰਧਾ ਵੀ ਅਥਾਹ ਹੈ ਪਰ ਉਹ ਆਪਣੀ ਮਿਸਾਲ ਆਪ ਸਨ। ਅੱਜ ਕੱਲ੍ਹ ਦੀਆਂ ਯੁਵਤੀਆਂ ਮਾਈ ਭਾਗੋ ਦੇ ਜੀਵਨ ਤੋਂ ਪ੍ਰੇਰਨਾ ਲੈ ਕੇ ਕੌਮ ਅਤੇ ਦੇਸ਼ ਪ੍ਰਤੀ ਆਪਣੇ ਫ਼ਰਜ਼ਾਂ ਨੂੰ ਪਹਿਚਾਣ ਕੇ ਆਪਣਾ ਅਦੁੱਤੀ ਯੋਗਦਾਨ ਪਾ ਸਕਦੀਆਂ ਹਨ। ਮਾਈ ਭਾਗੋ ਦਾ ਜੀਵਨ ਉਨ੍ਹਾਂ ਲਈ ਇਕ ਮਾਰਗ ਦਰਸ਼ਨ ਹੋਵੇਗਾ।

ਮਾਈ ਭਾਗੋ ਨੇ ਆਪਣੀ ਜ਼ਿੰਦਗੀ ਦੇ ਕਈ ਵਰ੍ਹੇ ਦਸ਼ਮੇਸ਼ ਪਿਤਾ ਦੀ ਸੇਵਾ ਕਰਦਿਆਂ ਗੁਜ਼ਾਰੇ। ਗੁਰੂ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਬਾਅਦ ਮਾਈ ਭਾਗੋ ਨੂੰ ਜ਼ਰੂਰ ਇੰਝ ਲੱਗਦਾ ਹੋਵੇਗਾ ਕਿ ਗੁਰੂ ਜੀ ਹੁਣ ਵੀ ਉਸਦੇ ਅੰਗ ਸੰਗ ਹਨ। ਇਸੇ ਤਰ੍ਹਾਂ ਮੈਨੂੰ ਵੀ ਹਮੇਸ਼ਾ ਇਹ ਮਹਿਸੂਸ ਹੁੰਦਾ ਹੈ ਕਿ ਗੁਰੂ ਜੀ ਹਰ ਵੇਲੇ ਮੇਰੇ ਅੰਗ ਸੰਗ ਹਨ।

-0-

ਅਧਿਆਇ ਗਿਆਰਵਾਂ

# ਨਿਮਾਣਿਆਂ ਦੇ ਮਾਣ

ਨਿਮਾਣਿਆਂ ਦੇ ਮਾਣ,
ਨਿਤਾਣਿਆਂ ਦੇ ਤਾਣ,
ਨਿਓਟਿਆਂ ਦੀ ਓਟ,
ਗੁਰੂ ਗੋਬਿੰਦ ਸਿੰਘ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬੜੇ ਵਚਿੱਤਰ ਢੰਗ ਨਾਲ ਖ਼ਾਲਸਾ ਪੰਥ ਦੀ ਸਾਜਣਾ ਕੀਤੀ। ਇਕੋ ਬਾਟੇ ਵਿਚ ਸਾਰਿਆਂ ਨੂੰ ਅੰਮ੍ਰਿਤ ਛਕਾ ਕੇ ਨਿਮਾਣਿਆਂ ਨੂੰ ਮਾਣ ਬਖ਼ਸ਼ਿਆ ਤੇ ਨਿਤਾਣਿਆਂ ਨੂੰ ਤਾਣ ਨਾਲ ਭਰਪੂਰ ਕਰ ਦਿੱਤਾ। ਜਿਨ੍ਹਾਂ ਦਲਿਤਾਂ ਦੀ ਕੋਈ ਬਾਤ ਨਹੀਂ ਸੀ ਪੁੱਛਦਾ, ਜਿਨ੍ਹਾਂ ਨੂੰ ਹਮੇਸ਼ਾ ਦੁਰਕਾਰਿਆ ਤੇ ਫਿਟਕਾਰਿਆ ਜਾਂਦਾ ਸੀ, ਜੋ ਗ਼ੁਲਾਮੀ ਤੇ ਜ਼ਿੱਲ੍ਹਤ ਦਾ ਜੀਵਨ ਗੁਜ਼ਾਰ ਰਹੇ ਸਨ, ਗੁਰੂ ਸਾਹਿਬ ਨੇ ਉਨ੍ਹਾਂ ਨੂੰ ਯੋਧਿਆਂ ਦੇ ਟਾਕਰੇ 'ਤੇ ਖੜ੍ਹਾ ਕੀਤਾ। ਜਿਨ੍ਹਾਂ ਨੂੰ ਪੀਸ ਕੇ ਮਿੱਟੀ ਵਿਚ ਰਲਾਇਆ ਜਾ ਰਿਹਾ ਸੀ ਤੇ ਹੀਣਿਆਂ ਵਾਂਗ ਰਹਿਣ ਲਈ ਮਜਬੂਰ ਕੀਤਾ ਜਾਂਦਾ ਸੀ, ਉਨ੍ਹਾਂ ਨੂੰ ਗੁਰੂ ਜੀ ਨੇ ਆਪਣੀ ਛਾਤੀ ਨਾਲ ਲਗਾਇਆ ਤੇ 'ਗੁਰੂ ਕਾ ਬੇਟਾ' ਆਖਿਆ। ਉਨ੍ਹਾਂ ਨੂੰ ਅੰਮ੍ਰਿਤ ਨਾਲ ਨਿਵਾਜਿਆ, ਸਰਦਾਰ ਬਣਾ ਦਿੱਤਾ ਤੇ ਪਾਤਸ਼ਾਹੀਆਂ ਬਖ਼ਸ਼ੀਆਂ। ਐਸੇ ਸਿੰਘ ਦਸ਼ਮੇਸ਼ ਜੀ ਨੇ ਪੈਦਾ ਕੀਤੇ ਜੋ ਲੱਖਾਂ ਵਿਚ ਖੜੋਤੇ ਵੀ ਪਹਿਚਾਣੇ ਜਾ ਸਕਣ। ਭਾਈ ਰਤਨ ਸਿੰਘ ਜੀ ਨੇ ਉਹ ਸਾਰੀਆਂ ਜਾਤਾਂ ਗਿਣੀਆਂ ਜਿਨ੍ਹਾਂ ਨੇ ਗੁਰੂ ਜੀ ਦੀ ਸ਼ਰਨ ਲੈ ਕੇ ਸਰਦਾਰੀਆਂ ਪ੍ਰਾਪਤ ਕੀਤੀਆਂ:

"ਗੁਜਰ, ਲੁਹਾਰ, ਅਹੀਰ, ਕਮਜਾਤ।
ਕੰਬੋ, ਸੂਦ੍ਰਨ ਕੋ ਪੂਛੇ ਨ ਬਾਤ।
ਝੀਵਰ ਨਾਈ ਔ ਰੋੜੇ ਘੁਮਿਆਰ।
ਸਾਇਣੀ ਸੁਨਿਆਰੇ, ਚੂੜ ਚਮਾਰ।
ਭੱਟ ਔ ਬ੍ਰਾਹਮਣ ਹੁਤੇ ਮੰਗਵਾਰ।
ਬਹੁ ਰੂਪੀਏ ਲੁਬਾਣੇ ਔਰ ਘੁਮਿਆਰ।
—ਪੰਨਾ 67, ਪੁਰਖ ਭਗਵੰਤ, ਸਤਿਬੀਰ ਸਿੰਘ

ਖ਼ਾਲਸਾ ਸਾਜਣ ਵਾਲੇ ਦਿਨ ਬਹੁਤ ਸਾਰੇ ਲੋਕਾਂ ਨੂੰ ਅੰਮ੍ਰਿਤ ਛਕਦਿਆਂ ਵੇਖ

ਕੇ ਲੈਪਲ ਗ੍ਰਿਫ਼ਨ ਨੇ ਕਿਹਾ ਸੀ ਕਿ ਗੁਰੂ ਜੀ ਨੇ ਖ਼ਾਲਸਾ ਇਸ ਤਰ੍ਹਾਂ ਤਿਆਰ ਕੀਤਾ ਜਿਵੇਂ ਜੁਪੀਟਰ ਦੇਵਤੇ ਨੇ ਆਪਣੇ ਪੱਟਾਂ ਵਿਚੋਂ ਮਿਨਰਵਾ ਪੈਦਾ ਕੀਤਾ ਸੀ। ਜਿਵੇਂ ਦੁਰਗਾ ਨੇ ਆਪਣੇ ਮੱਥੇ ਵਿਚੋਂ ਚੰਡੀ ਜ਼ਾਲਮਾਂ ਦਾ ਖ਼ੂਨ ਪੀਣ ਲਈ ਕੱਢੀ ਸੀ। ਇਸ ਖ਼ਾਲਸੇ ਦੀ ਹੋਂਦ ਹੀ ਜ਼ਾਲਮ ਨੂੰ ਚਿਤਾਵਨੀ ਹੈ ਤੇ ਲਿਤਾੜੇ ਲਈ ਸਹਾਰਾ। ਦੋ ਸੌ ਤੀਹ ਸਾਲਾਂ ਦੀ ਘਾਲ ਦਾ ਇਹ ਸਿੱਟਾ ਸੀ ਕਿ ਉਨ੍ਹਾਂ ਥਾਂਵਾਂ ਤੋਂ ਉਹ ਬੁੱਕਿਆ ਜੋ ਉਥੇ ਕਦੀ ਹੋਇਆ ਨਹੀਂ ਸੀ ਤੇ ਨਾ ਹੀ ਕਦੇ ਹੋਣ ਦੀ ਸੰਭਾਵਨਾ ਸੀ। ਲਾਹੌਰ ਤੋਂ ਦਇਆ, ਦਿੱਲੀ ਤੋਂ ਧਰਮ, ਜਗਨਨਾਥ ਤੋਂ ਹਿੰਮਤ, ਦੁਆਰਕਾ ਤੋਂ ਮੁਹਕਮ ਤੇ ਬਿਦਰ ਤੋਂ ਸਾਹਿਬ ਉਠਾਉਣਾ ਇਕ ਕਰਾਮਾਤ ਹੀ ਸੀ। ਜੋ ਨਿਰਾਲੀ ਸੇਧ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਦਾ ਸਰੂਪ ਬਣਾ ਕੇ ਦਿੱਤੀ, ਉਸ ਲਈ ਗੁਰੂ ਜੀ ਪੂਜਣ ਯੋਗ ਹਨ ਅਤੇ ਫਿਰ ਖ਼ਾਲਸੇ ਵਿਚ ਜੋ ਲੋਕਤੰਤਰ ਦੀ ਭਾਵਨਾ ਭਰੀ, ਉਸਦਾ ਕੋਈ ਬਦਲ ਨਹੀਂ ਹੈ।

ਜਦੋਂ ਵੀ ਕੋਈ ਮਹਾਨ ਸ਼ਖ਼ਸੀਅਤ ਧਰਤੀ 'ਤੇ ਜਨਮ ਲੈਂਦੀ ਹੈ ਤਾਂ ਹਰ ਕੋਈ ਉਸਨੂੰ ਆਪਣੀ-ਆਪਣੀ ਦ੍ਰਿਸ਼ਟੀ ਨਾਲ ਵੇਖਦਾ ਹੈ। ਕੋਈ ਉਸਨੂੰ ਵਿਰਾਟ ਰੂਪ ਵਿਚ ਤੇ ਕੋਈ ਸੰਕੀਰਣ ਰੂਪ ਵਿਚ ਵੇਖਦਾ ਹੈ। ਪ੍ਰਸਿੱਧ ਫ਼ਕੀਰ ਸ਼ਾਹ ਭੀਖ ਜੋ ਭੀਖਣ ਸ਼ਾਹ ਕਰਕੇ ਪ੍ਰਸਿੱਧ ਹੋਏ, ਨੇ ਜਦੋਂ ਆਪਣੇ ਅਨੁਭਵ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਹੋਇਆ ਜਾਣਿਆ ਤਾਂ ਉਨ੍ਹਾਂ ਨਮਾਜ਼ ਪੱਛਮ ਦੀ ਥਾਂ ਪੂਰਬ ਵੱਲ ਅਦਾ ਕੀਤੀ। ਭੀਖਣ ਸ਼ਾਹ ਉਸ ਜਲਵੇ ਦੇ ਦਰਸ਼ਨਾਂ ਨੂੰ ਪ੍ਰਾਪਤ ਕਰਨ ਲਈ ਪੰਜਾਬ ਤੋਂ ਪਟਨਾ ਵੱਲ ਚੱਲ ਪਏ। ਉਨ੍ਹਾਂ ਦਾ ਇਕ ਹੀ ਸੰਕਲਪ ਸੀ ਕਿ ਦੇਖਿਆ ਜਾਏ ਕਿ ਇਹ ਰੱਬੀ ਨੂਰ ਹਿੰਦੂ-ਮੁਸਲਮਾਨਾਂ ਵਿਚੋਂ ਕਿਸਦਾ ਪੱਖ ਪੂਰੇਗਾ? ਇਸ ਮੰਤਵ ਲਈ ਉਹ ਦੋ ਕੁੱਜੀਆਂ ਵਿਚ ਮਠਿਆਈ ਲੈ ਕੇ ਗਏ। ਭੀਖਣ ਸ਼ਾਹ ਨੇ ਗੁਰੂ ਜੀ ਦੇ ਦਰਸ਼ਨ ਕਰਕੇ ਜਦੋਂ ਦੋਵੇਂ ਕੁੱਜੀਆਂ ਉਨ੍ਹਾਂ ਅੱਗੇ ਕੀਤੀਆਂ ਤਾਂ ਉਨ੍ਹਾਂ ਨੇ ਆਪਣੇ ਦੋਵੇਂ ਹੱਥ ਦੋਹਾਂ ਕੁੱਜੀਆਂ 'ਤੇ ਰੱਖ ਦਿੱਤੇ। ਸ਼ਾਹ ਭੀਖ ਨੇ ਗੁਰੂ ਜੀ ਅੱਗੇ ਸੀਸ ਨਿਵਾਇਆ ਤੇ ਉਨ੍ਹਾਂ ਦੇ ਚਰਣ ਚੁੰਮ ਲਏ।

ਦਸ਼ਮੇਸ਼ ਪਿਤਾ ਲਈ ਹਿੰਦੂ ਮੁਸਲਮਾਨ ਸਭ ਬਰਾਬਰ ਸਨ। ਉਹ ਇੱਕ ਪਹੁੰਚੀ ਹੋਈ ਰੂਹ ਸਨ ਜਿਨ੍ਹਾਂ ਨੂੰ ਕੁਝ ਲੋਕ ਠੀਕ ਤਰ੍ਹਾਂ ਨਾਲ ਸਮਝ ਨਹੀਂ ਸਕੇ, ਜਿਵੇਂ ਕੁਝ ਇਤਿਹਾਸਕਾਰ ਅਜਿਹੇ ਹਨ ਜਿਹੜੇ ਇਹ ਕਹਿੰਦੇ ਹਨ ਕਿ ਗੁਰੂ ਜੀ ਨੇ ਨਿੱਜੀ ਹਿੱਤਾਂ ਲਈ ਖ਼ਾਲਸਾ ਪੰਥ ਦੀ ਸਥਾਪਨਾ ਕੀਤੀ, ਉਨ੍ਹਾਂ ਦਾ ਇਹ ਕਹਿਣਾ ਸਹੀ ਨਹੀਂ ਹੈ। ਖ਼ਾਲਸੇ ਦੀ ਸਾਜਣਾ ਕੋਈ ਮਨੁੱਖੀ ਕ੍ਰਿਤ ਨਹੀਂ, ਇਹ ਪ੍ਰਭੂ ਦਾ ਮੂਰਤੀਮਾਨ ਕੀਤਾ ਇਕ ਫ਼ੁਰਨਾ ਹੈ। ਇਹ ਕਿਸੇ ਕਾਤਲ, ਬਦਲੇ ਜਾਂ ਪ੍ਰਤੀਕਰਮ ਵਜੋਂ ਨਹੀਂ ਸਾਜਿਆ ਗਿਆ, ਸਗੋਂ ਪੂਰੀ ਸੋਚ ਵਿਚਾਰ ਉਪਰੰਤ, ਆਗਿਆ ਪਾਲਣ ਲਈ ਇਹ ਬਖ਼ਸ਼ਿਸ਼ ਕੀਤੀ। ਭਾਈ ਗੁਰੂਦਾਸ ਜੀ 'ਰਾਮਕਲੀ ਵਾਰ ਪਾਤਸ਼ਾਹੀ ਦਸਵੇਂ ਕੀ' ਦੀ 16ਵੀਂ ਪਉੜੀ ਵਿਚ ਲਿਖਦੇ ਹਨ ਕਿ ਅਕਾਲ ਪੁਰਖ ਦੇ ਹੁਕਮ ਨਾਲ ਆਤਮ ਗਿਆਨ ਪ੍ਰਗਟ ਹੋਇਆ ਅਤੇ ਸਹਿਜ ਅਵਸਥਾ ਵਿਚ ਹੀ ਖ਼ਾਲਸਾ ਸਾਜਿਆ ਗਿਆ:

ਗੁਰ ਬਰ ਅਕਾਲ ਕੇ ਹੁਕਮ ਸਿਉ

ਉਪਜਿਓ ਬਿਗਿਆਨਾ।
ਤਬ ਸਹਜ ਰਚਿਓ ਖਾਲਸਾ
ਸਾਬਤ ਮਰਦਾਨਾ।

ਗੋਕਲ ਚੰਦ ਨਾਰੰਗ ਦਾ ਵਿਚਾਰ ਸਹੀ ਲੱਗਦਾ ਹੈ ਜਦੋਂ ਉਹ ਲਿਖਦਾ ਹੈ:

> "ਜਿਸ ਤੇਗ਼ ਨੇ ਖਾਲਸੇ ਦੀ ਸ਼ਾਨ ਫ਼ੈਲਾਈ, ਉਸ ਲਈ ਫ਼ੌਲਾਦ ਗੁਰੂ ਨਾਨਕ ਦੇਵ ਜੀ ਕਮਾ ਕੇ ਦੇ ਗਏ ਸਨ। ਜਿਸ ਬੂਟੇ ਨੇ ਗੁਰੂ ਗੋਬਿੰਦ ਸਿੰਘ ਜੀ ਵੇਲੇ ਫਲ ਦਿੱਤਾ ਉਸਦੀ ਬੀਜਾਈ ਗੁਰੂ ਨਾਨਕ ਦੇਵ ਜੀ ਨੇ ਕੀਤੀ ਸੀ ਤੇ ਸਿੰਚਿਆ ਬਾਕੀ ਗੁਰੂ ਸਾਹਿਬਾਨ ਨੇ ਸੀ। ਖ਼ਾਲਸੇ ਦੀ ਸਾਜਨਾ ਉਸੇ ਚਲਦੀ ਲਹਿਰ ਦਾ ਇਕ ਵਹਾਅ ਸੀ। ਪਹਿਲੇ ਨੌਂ ਗੁਰੂ ਸਾਹਿਬਾਨ ਨੇ ਸੁੱਚੀ ਕਿਰਤ, ਨਾਮ ਸਿਮਰਨ, ਵਿਵੇਕ, ਬਾਣੀ ਵਿਚਾਰ ਤੇ ਨਿਰਮਲ ਕਰਮ ਨਾਲ ਮਨੁੱਖ ਦੀ ਉੱਤਮਤਾ, ਇਨਸਾਨੀ ਅਧਿਕਾਰਾਂ ਦੀ ਮਹੱਤਤਾ ਤੇ ਸਰਬ-ਸਾਂਝੀਵਾਲਤਾ ਦੇ ਆਦਰਸ਼ਾਂ ਨੂੰ ਦ੍ਰਿੜ੍ਹ ਕਰਵਾਇਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜੀਵਨ ਆਸ਼ੇ ਨੂੰ ਕੁਝ ਹੋਰ ਉੱਚਾ ਕਰਨ ਲਈ ਖ਼ਾਲਸਾ ਪੰਥ ਦੀ ਸਾਜਨਾ ਕੀਤੀ।"

ਵਾਸਤਵ ਵਿਚ ਖ਼ਾਲਸਾ ਸਾਜਣ ਲਈ ਕੁਝ ਸਾਲ ਨਹੀਂ, ਸਦੀਆਂ ਲੱਗੀਆਂ। ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਪੰਥ ਨੂੰ ਪੂਰਨ ਤੇ ਨਿਰਣੇਜਨਕ ਸਰੂਪ ਮਿਲਿਆ। ਜੋ ਗੱਲਾਂ ਬੀਜ ਰੂਪ ਵਿਚ ਸਨ, ਉਹ ਪ੍ਰਗਟ ਹੋ ਕੇ ਸਭ ਦੇ ਸਾਹਮਣੇ ਆਈਆਂ। ਗੁਰੂ ਨਾਨਕ ਦੇਵ ਜੀ ਪ੍ਰਤੀ ਅਕਾਲ ਪੁਰਖ ਦੇ ਬਚਨ ਆਦਿ ਤੇ ਪੁਰਾਤਨ ਜਨਮ ਸਾਖੀ ਵਿਚ ਸੰਭਾਲੇ ਹੋਏ ਮਿਲਦੇ ਹਨ। ਵੇਈਂ ਪ੍ਰਵੇਸ਼ ਵਾਲੀ ਜਨਮ ਸਾਖੀ ਵਿਚ ਲਿਖਿਆ ਮਿਲਦਾ ਹੈ ਕਿ ਜਦੋਂ ਪ੍ਰਮੇਸ਼ਵਰ ਦੇ ਸੇਵਕ ਗੁਰੂ ਸਾਹਿਬ ਨੂੰ ਪ੍ਰਮਾਤਮਾ ਪਾਸ ਲੈ ਗਏ ਤਾਂ ਅੰਮ੍ਰਿਤ ਦਾ ਕਟੋਰਾ ਭਰ-ਭਰ ਆਗਿਆ ਨਾਲ ਮਿਲਿਆ। ਹੁਕਮ ਹੋਇਆ:

> "ਨਾਨਕ ਇਹ ਅੰਮ੍ਰਿਤ ਨਾਮ ਕਾ ਪਿਆਲਾ ਹੈ, ਪੀਓ ਤੇ ਪਿਲਾਓ।' ਤਬ ਗੁਰੂ ਨਾਨਕ ਤਸਲੀਮ ਕੀਤੀ, ਪਿਆਲਾ ਪੀਤਾ। ਸਾਹਿਬ ਮੇਹਰਬਾਨ ਹੋਆ। ਬਚਨ ਕੀਤਾ, 'ਨਾਨਕ ਮੈਂ ਤੇਰੇ ਨਾਲ ਹਾਂ, ਮੇਰੇ ਤੇਰੇ ਤਾਈਂ ਨਿਹਾਲ ਕੀਆ ਹੈ, ਤੂੰ ਜਾਇ ਕਰ ਨਾਮ ਜਪਿ। ਅਰ ਲੋਕਾਂ ਥੀ ਭੀ ਜਪਾਇ ਅਰ ਸੰਸਰ ਥੀਂ ਨਿਰਲੇਪ ਰਹੁ। ਨਾਮ, ਦਾਨ, ਇਸ਼ਨਾਨ, ਸੇਵਾ, ਸਿਮਰਨ ਵਿਚ ਰਹੁ'।"

ਇਸ ਸਾਖੀ ਤੋਂ ਸਪੱਸ਼ਟ ਹੁੰਦਾ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਅੰਮ੍ਰਿਤ ਦੀ

ਦਾਤ ਪ੍ਰਮੇਸ਼ਰ ਤੋਂ ਲੈ ਕੇ ਫਿਰ ਉਹ ਅੰਮ੍ਰਿਤ ਲੋਕਾਂ ਨੂੰ ਵਰਤਾਇਆ। ਫਿਰ ਉਨ੍ਹਾਂ ਦੇ ਹੀ ਰੂਪ ਦਸਵੀਂ ਜੋਤਿ ਗੁਰੂ ਗੋਬਿੰਦ ਸਿੰਘ ਜੀ ਨੇ ਪੰਚ ਪ੍ਰਮੇਸ਼ਰ ਦੇ ਹੱਥੋਂ ਸਾਨੂੰ ਅੰਮ੍ਰਿਤ ਦੀ ਮਹੱਤਤਾ ਦ੍ਰਿੜ੍ਹ ਕਰਾਉਣ ਲਈ ਪਹਿਲਾਂ ਉਨ੍ਹਾਂ ਕੋਲੋਂ ਆਪ ਅੰਮ੍ਰਿਤ ਛਕਿਆ। ਸੋ ਇਹ ਅੰਮ੍ਰਿਤ ਦੀ ਦਾਤ ਕੋਈ ਨਵੀਂ ਗੱਲ ਨਹੀਂ, ਇਹ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਸ਼ੁਰੂ ਹੋ ਚੁੱਕੀ ਸੀ। ਦਸ਼ਮੇਸ਼ ਜੀ ਨੇ ਸਮੇਂ ਅਨੁਸਾਰ ਇਸਨੂੰ ਨਵਾਂ ਰੂਪ ਦਿੱਤਾ।

ਕਲਗੀਧਰ ਪਾਤਸ਼ਾਹ ਨੇ ਰਹਿਤ, ਆਚਰਨ ਤੇ ਅਮਲੀ ਜੀਵਨ 'ਤੇ ਬਹੁਤ ਜ਼ੋਰ ਦਿੱਤਾ। ਨਸ਼ਿਆਂ ਤੇ ਚੋਰੀ-ਯਾਰੀ ਤੋਂ ਵਰਜਿਆ। ਭਾਈ ਕੇਸਰ ਸਿੰਘ ਜੀ ਛਿੱਬਰ ਲਿਖਦੇ ਹਨ:

ਸ਼ਰਾਬ, ਤਮਾਕੂ, ਜੂਆ, ਚੋਰੀ, ਯਾਰੀ,
ਇਨ ਸੌਂ ਹੇਤ ਨ ਕਰੈ।
ਕੁਸੰਗਤਿ ਮੰਦੀ ਸਭ ਪਰਹਰੈ।
ਸਬਦ ਬਾਣੀ ਸੌਂ ਪ੍ਰੀਤ,
ਸਤਿ ਸੰਗਤਿ ਵਿਚ ਜਾਵੇ।
ਨਿਜ ਨਾਰੀ ਸੌਂ ਪ੍ਰੀਤ ਲਗਾਵੈ
ਨਾਮ, ਦਾਨ, ਇਸ਼ਨਾਨ।
ਧਰਮ ਦੀ ਕ੍ਰਿਤ ਕਮਾਵੈ।

—ਪੰਨਾ 173, ਪੁਰਖ ਭਗਵੰਤ, ਸਤਿਬੀਰ ਸਿੰਘ

ਗੁਰੂ ਜੀ ਵਿਚ ਆਚਰਣ ਸਿਖ਼ਰਾਂ 'ਤੇ ਸੀ। ਸਿੱਖ ਫ਼ੌਜ ਨੇ ਮਾਲ ਅਸਬਾਬ ਨਾਲ ਰੰਘੜਾਂ ਦੀ ਇਕ ਲੜਕੀ ਚੁੱਕ ਲਿਆਂਦੀ। ਗੁਰੂ ਜੀ ਨੇ ਜਦੋਂ ਉਸ ਲੜਕੀ ਨੂੰ ਬੰਦੀਖ਼ਾਨੇ ਵਿਚ ਵੇਖਿਆ ਤਾਂ ਬਹੁਤ ਹੀ ਗੁੱਸੇ ਹੋਏ ਤੇ ਇੱਜ਼ਤ ਨਾਲ ਉਸ ਲੜਕੀ ਨੂੰ ਘਰ ਪਹੁੰਚਾਉਣ ਦਾ ਹੁਕਮ ਦਿੱਤਾ। ਸਿੱਖ ਫ਼ੌਜਾਂ ਨੇ ਬੇਨਤੀ ਕੀਤੀ ਕਿ ਬਦਲੇ ਤੋਂ ਬਗ਼ੈਰ ਤੁਰਕ ਸਿੱਧੇ ਨਹੀਂ ਹੋਣ ਲੱਗੇ। ਇਹ ਸੁਣਕੇ ਗੁਰੂ ਜੀ ਬੋਲੇ, "ਮੈਂ ਤਾਂ ਐਸੇ ਸਿੱਖ ਬਣਾਉਣੇ ਹਨ ਜੋ ਜੰਗਾਂ-ਯੁੱਧਾਂ ਵਿਚ ਵੀ ਆਪਣਾ ਆਚਰਣ ਕਾਇਮ ਰੱਖਣ। ਹਰ ਸਮੇਂ ਉਹ ਆਚਰਣ ਦੀ ਮੂਰਤ ਦਿੱਸਣ।"

ਧੰਨ ਹਨ ਗੁਰੂ ਗੋਬਿੰਦ ਸਿੰਘ ਜੀ ਜਿਨ੍ਹਾਂ ਨੇ ਕਿਰਤੀ, ਧਰਮੀ ਰੂਹ, ਆਚਰਣ ਦੀ ਉੱਚਤਾ, ਉਤਸ਼ਾਹੀ, ਖੁੱਲ੍ਹੇ ਦਿਲਾਂ ਵਾਲੇ, ਖਿੜੇ-ਮੱਥੇ, ਦਿਲੋਂ ਸਾਈਂ ਨਾਲ ਜੁੜੇ ਤੇ ਸੱਚੇ-ਸੁੱਚੇ ਪੁਰਸ਼ ਪੈਦਾ ਕੀਤੇ। ਇਸ ਪ੍ਰਕਾਰ ਦੇ ਗੁਰੂ ਅੱਗੇ ਤਾਂ ਸਿਰ ਆਪਣੇ ਆਪ ਹੀ ਸ਼ਰਧਾ ਨਾਲ ਝੁਕ ਜਾਂਦਾ ਹੈ। ਐਸੇ ਗੁਰੂ ਦੇ ਨਿਆਰੇ ਰੰਗ ਸਦਾ ਮੇਰੇ ਸੰਗ ਰਹਿੰਦੇ ਹਨ ਤੇ ਮੈਂ ਆਪਣੇ ਆਪ ਨੂੰ ਵੱਡੇ ਭਾਗਾਂ ਵਾਲਾ ਸਮਝਦੀ ਹਾਂ। ਇਹ ਗੁਰੂ ਜੀ ਦੀ ਮੇਰੇ ਉੱਪਰ ਅਪਾਰ ਬਖ਼ਸ਼ਿਸ਼ ਹੈ ਜੋ ਉਨ੍ਹਾਂ ਨੇ ਮੈਨੂੰ ਆਪਣੇ ਚਰਨਾਂ ਨਾਲ ਜੋੜਿਆ ਹੋਇਆ ਹੈ।

ਉਸ ਵੇਲੇ ਮੇਰੀ ਆਤਮਾ ਲਹੂ-ਲੁਹਾਨ ਹੋ ਜਾਂਦੀ ਹੈ, ਵਲੂੰਧਰੀ ਜਾਂਦੀ ਹੈ ਜਦੋਂ ਮੈਂ ਕੁਝ ਇਤਿਹਾਸਕਾਰਾਂ ਦੀਆਂ ਗੁਰੂ ਸਾਹਿਬ ਸੰਬੰਧੀ ਸੰਕੀਰਣ ਟਿੱਪਣੀਆਂ ਪੜ੍ਹਦੀ ਹਾਂ।

ਜੇ. ਐਸ. ਗਰੇਵਾਲ ਅਤੇ ਜੇ. ਐਸ. ਬੱਲ ਨੇ ਮਿਲਕੇ ਇਕ ਪੁਸਤਕ ਲਿਖੀ ਜਿਸਦਾ ਨਾਮ ਹੈ, 'ਗੁਰੂ ਗੋਬਿੰਦ ਸਿੰਘ'। ਇਸ ਪੁਸਤਕ ਦੇ ਪੰਨਾ 185 ਉੱਤੇ ਜ਼ਿਕਰ ਮਿਲਦਾ ਹੈ ਕਿ ਗ਼ੁਲਾਮ ਮੁਹਾਊਦੀਨ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਪੰਥ ਦੀ ਸਾਜਣਾ ਆਪਣੇ ਪਿਤਾ ਦੀ ਸ਼ਹੀਦੀ ਦਾ ਬਦਲਾ ਲੈਣ ਲਈ ਹੀ ਕੀਤੀ। ਇੱਕ ਬੇਟੇ ਦੇ ਮਨ ਵਿਚ ਆਪਣੇ ਪਿਤਾ ਦੀ ਸ਼ਹੀਦੀ ਦਾ ਬਦਲਾ ਉਤਪੰਨ ਹੋ ਜਾਣਾ ਕੁਦਰਤੀ ਗੱਲ ਹੈ। 1675 ਈ: ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਹੋਈ ਤੇ 1699 ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਪੰਥ ਦੀ ਸਥਾਪਨਾ ਕਰ ਦਿੱਤੀ। ਉਹ ਤਾਂ ਗੁਰੂ ਗੋਬਿੰਦ ਸਿੰਘ ਜੀ ਦੇ ਮੁਖ਼ਾਰਬਿੰਦ ਵਿਚੋਂ ਇਹ ਸ਼ਬਦ ਵੀ ਕਹਾਉਂਦਾ ਹੈ:

> "So long as I live, I shall meditate revenge, to the point of risking my life in pursuit of this purpose."

ਖ਼ਾਲਸਾ ਪੰਥ ਦੀ ਸਥਾਪਨਾ ਵਾਲੇ ਦਿਨ ਗ਼ੁਲਾਮ ਮੁਹਾਊਦੀਨ ਗੁਰੂ ਜੀ ਦੀ ਸਪੀਚ ਇਸ ਤਰ੍ਹਾਂ ਸ਼ੁਰੂ ਕਰਦਾ ਹੈ:

> "You should remember that the Musalmans have maltreated us. They have killed our ancestors and, having been uprooted from our homes, we have taken refuge from their tyranny in these mountains. Now, in accordance with the manadatory wish of my father, Guru Teg Bahadur, I cherish the desire of avenging myself upon my father's murderers."
>
> (Page 184)

ਇਹ ਕਹਿਣਾ ਕਿੰਨੀ ਸੰਕੀਰਣਤਾ ਵਾਲੀ ਸੋਚ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਪਿਤਾ ਦਾ ਬਦਲਾ ਲੈਣ ਲਈ ਖ਼ਾਲਸਾ ਪੰਥ ਦੀ ਸਾਜਣਾ ਕੀਤੀ। ਇਹ ਬਹੁਤ ਹੀ ਗੰਭੀਰਤਾ ਨਾਲ ਸੋਚ ਵਿਚਾਰ ਕਰਨ ਵਾਲੀ ਗੱਲ ਹੈ ਕਿ ਪੰਜ ਪਿਆਰੇ ਗੁਰੂ ਜੀ ਦੇ ਅਜਿਹੇ ਵਿਚਾਰ ਸੁਣ ਕੇ ਆਪਣਾ ਸੀਸ ਭੇਟ ਕਰਨ ਲਈ ਤਿਆਰ ਹੋਏ ਹੋਣਗੇ, ਸਿਰਫ਼ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਦਾ ਬਦਲਾ ਲੈਣ ਲਈ! ਇਹ ਕਦੇ ਹੋ ਹੀ ਨਹੀਂ ਸਕਦਾ। ਗੁਰੂ ਜੀ ਦੀ ਸੋਚ ਜੇ ਬਦਲਾ ਲੈਣ ਵਾਲੀ ਹੁੰਦੀ ਤਾਂ ਉਹ ਮੁਗ਼ਲਾਂ ਦੀਆਂ ਧੀਆਂ ਭੈਣਾਂ ਨੂੰ ਬਾ-ਇੱਜ਼ਤ ਵਾਪਸ ਉਨ੍ਹਾਂ ਦੇ ਘਰਾਂ ਵਿਚ ਕਦੇ ਨਾ ਪਹੁੰਚਾਉਂਦੇ। ਗੁਰੂ ਜੀ ਨੇ ਹੋ ਰਹੇ ਜ਼ੁਲਮ ਦੇ ਵਿਰੁੱਧ ਆਵਾਜ਼ ਉਠਾਈ, ਉਸ ਜ਼ੁਲਮ ਨੂੰ ਠੱਲ੍ਹ ਪਾਉਣ ਲਈ ਆਪਣਾ ਸਾਰਾ ਸਰਬੰਸ ਵਾਰ ਦਿੱਤਾ। ਗੁਰੂ ਜੀ ਨੇ ਅਵਤਾਰ ਹੀ ਦੁਸ਼ਟਾਂ ਨੂੰ ਖ਼ਤਮ ਕਰਨ ਲਈ

ਧਾਰਿਆ ਸੀ:

ਹਮ ਇਹ ਕਾਜ ਜਮਤ ਮੋ ਆਏ।
ਧਰਮ ਹੇਤ ਗੁਰਦੇਵ ਪਠਾਏ।
ਜਹਾਂ ਤਹਾਂ ਤੁਮ ਧਰਮ ਬਿਥਾਰੋ।
ਦੁਸ਼ਟ ਦੋਖਯਨਿ ਪਕਰਿ ਪਛਾਰੋ।
ਯਾਹੀ ਕਾਜ ਧਰਾ ਹਮ ਜਨਮੰ।
ਸਮਝਿ ਲੇਹੁ ਸਾਧੂ ਸਭ ਮਨਮੰ।
ਧਰਮ ਚਲਾਵਨ ਸੰਤ ਉਬਾਰਨ।
ਦੁਸਟ ਸਭਨ ਕੋ ਮੂਲ ਉਪਾਰਿਨ।

ਇਕ ਹੋਰ ਇਤਿਹਾਸਕਾਰ ਜਾਦੂਨਾਥ ਸਰਕਾਰ ਲਿਖਦਾ ਹੈ:

> "ਖ਼ਾਲਸਾ ਪੰਥ ਸਾਜ ਕੇ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਦੀਆਂ ਮਨੁੱਖੀ ਸ਼ਕਤੀਆਂ ਨੂੰ ਹੋਰ ਪਾਸਿਆਂ ਤੋਂ ਹਟਾ ਕੇ ਨਿਰੋਲ ਇੱਕ ਵਿਸ਼ੇਸ਼ ਲੀਹ 'ਤੇ ਪਾ ਦਿੱਤਾ। ਸਿੱਖ ਸਰਬ-ਗੁਣ ਸੰਪੂਰਨ ਨਾ ਰਹੇ। ਗੁਰੂ ਸਾਹਿਬ ਨੇ ਸਿੱਖਾਂ ਦੀ ਪ੍ਰਮਾਰਥਕ ਏਕਤਾ ਅਤੇ ਧਾਰਮਿਕ ਸੰਗਠਨ ਨੂੰ ਨਿੱਜੀ ਸਫ਼ਲਤਾ ਤੇ ਰਾਜਨੀਤਕ ਉੱਨਤੀ ਦਾ ਸਾਧਨ ਬਣਾ ਲਿਆ। ਇਸ ਦਾ ਸਿੱਟਾ ਇਹ ਨਿਕਲਿਆ ਕਿ ਸਿੱਖਾਂ ਦੀ ਸਦੀਆਂ ਤੋਂ ਰਹੀ ਸਦਾਚਾਰਕ ਉੱਨਤੀ ਇਕਦਮ ਰੁਕ ਗਈ ਤੇ ਉਹ ਨਿਰੋਲ ਸਿਪਾਹੀ ਹੀ ਬਣ ਕੇ ਰਹਿ ਗਏ।"

ਇਨ੍ਹਾਂ ਟਿੱਪਣੀਆਂ ਤੋਂ ਸਪੱਸ਼ਟ ਹੁੰਦਾ ਹੈ ਕਿ ਅਜਿਹੇ ਇਤਿਹਾਸਕਾਰ ਗੁਰੂ ਜੀ ਦੀ ਸ਼ਖ਼ਸੀਅਤ ਨੂੰ ਸਮਝਣ ਤੋਂ ਅਸਮਰੱਥ ਸਨ। ਦਸ਼ਮੇਸ਼ ਪਿਤਾ ਬਾਰੇ ਇਸ ਤਰ੍ਹਾਂ ਦੇ ਸ਼ਬਦ ਕਹਿਣੇ ਸਿੱਖ ਇਤਿਹਾਸ ਬਾਰੇ ਪੂਰੀ ਜਾਣਕਾਰੀ ਨਾ ਰੱਖਣਾ ਹੈ। ਖ਼ਾਲਸਾ ਸਾਜਣ ਤੋਂ ਪਹਿਲਾਂ ਗੁਰੂ ਜੀ ਸੱਤ ਜੰਗਾਂ ਲੜ ਚੁੱਕੇ ਸਨ। ਉਨ੍ਹਾਂ ਵਿਚੋਂ ਕੋਈ ਨਿੱਜੀ ਲਾਭ ਗੁਰੂ ਜੀ ਨੇ ਨਹੀਂ ਸੀ ਉਠਾਇਆ। ਤਖ਼ਤ 'ਤੇ ਬੈਠਣ ਵੇਲੇ ਉਨ੍ਹਾਂ ਕੋਲ ਕੇਵਲ ਮਾਖੋਵਾਲ ਦੀ, ਉਨ੍ਹਾਂ ਦੇ ਪਿਤਾ ਵਲੋਂ ਖ਼ਰੀਦੀ ਹੋਈ ਧਰਤੀ ਸੀ ਤੇ ਜੋਤੀ ਜੋਤ ਸਮਾਉਣ ਵੇਲੇ ਉਹ ਮਾਖੋਵਾਲ ਦੀ ਧਰਤੀ ਵੀ ਨਹੀਂ ਸੀ। ਇਕ ਇੰਚ ਜ਼ਮੀਨ 'ਤੇ ਗੁਰੂ ਜੀ ਨੇ ਆਪਣਾ ਕੋਈ ਅਧਿਕਾਰ ਨਹੀਂ ਜਮਾਇਆ।

ਅਜਿਹੇ ਇਤਿਹਾਸਕਾਰ ਇਹ ਭੁੱਲਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਅਜਿਹੇ ਪਿਤਾ ਦੇ ਸਪੁੱਤਰ ਸਨ ਜਿਨ੍ਹਾਂ ਨੇ ਹਿੰਦੂ ਧਰਮ ਦੀ ਰੱਖਿਆ ਖ਼ਾਤਰ ਆਪਣੀ ਸ਼ਹਾਦਤ ਦਿੱਤੀ। ਅੱਜ ਹਿੰਦੂ ਧਰਮ ਨੂੰ ਮੰਨਣ ਵਾਲੇ ਇਸ ਗੱਲ ਨੂੰ ਸਵੀਕਾਰ ਕਰਨ ਚਾਹੇ ਨਾ। ਕਈ ਇਤਿਹਾਸਕਾਰ ਇਸਨੂੰ ਵੀ ਗੁਰੂ ਦਾ ਵੱਡਪਣ ਸਮਝਣ ਦੀ ਬਜਾਏ 'ਸਵੈ ਸਹੇੜੀ

ਸ਼ਹਾਦਤ' ਕਹਿੰਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਾਬਰ ਨੂੰ ਜਾਬਰ, ਰਾਜੇ ਸ਼ੀਹ ਮੁਕੱਦਮ ਕੁੱਤੇ ਤੱਕ ਕਿਹਾ, ਇਕ ਪ੍ਰਭੂ ਤੋਂ ਸਿਵਾਏ ਉਹ ਕਿਸੇ ਅੱਗੇ ਝੁਕੇ ਨਹੀਂ, ਧਰਤੀ ਦੇ ਲੋਕਾਂ ਨੂੰ ਸੋਧਣ ਲਈ ਉਨ੍ਹਾਂ ਨੇ ਆਪਣੇ ਜੀਵਨ ਵਿਚ ਚਾਰ ਉਦਾਸੀਆਂ ਕੀਤੀਆਂ। ਗੁਰੂ ਨਾਨਕ ਦੀ ਪੰਜਵੀਂ ਜੋਤਿ ਨੇ ਜ਼ੁਲਮ ਅੱਗੇ ਸਿਰ ਨਹੀਂ ਝੁਕਾਇਆ ਸਗੋਂ ਤੱਤੀ ਤਵੀ 'ਤੇ ਬੈਠ ਕੇ ਆਪਣੇ ਉੱਪਰ ਤੱਤਾ ਰੇਤਾ ਪਵਾ ਕੇ ਸ਼ਹੀਦ ਹੋਣਾ ਸਵੀਕਾਰ ਕੀਤਾ। ਗੁਰੂ ਨਾਨਕ ਦੀ ਨੌਵੀਂ ਜੋਤਿ ਨੇ ਧਰਮ ਦੀ ਰੱਖਿਆ ਲਈ ਆਪਣਾ ਬਲੀਦਾਨ ਦਿੱਤਾ ਤੇ ਦਸਵੀਂ ਜੋਤਿ ਨੇ ਆਪਣਾ ਸਰਬੰਸ ਹੀ ਵਾਰ ਦਿੱਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਦੁਨਿਆਵੀ ਤੌਰ 'ਤੇ ਦੇਖਣਾ ਇਨ੍ਹਾਂ ਇਤਿਹਾਸਕਾਰਾਂ ਦੀ ਇਕ ਵੱਡੀ ਗ਼ਲਤੀ ਹੈ। ਗੁਰੂ ਸਾਹਿਬ ਇਕ ਪਹੁੰਚੀ ਹੋਈ ਰੂਹ ਸਨ, ਜਿਨ੍ਹਾਂ ਨੂੰ ਉਹ ਸਮਝ ਨਹੀਂ ਸਕੇ। ਕੀ ਕੋਈ ਬਾਪ ਆਪਣੇ ਬੇਟਿਆਂ ਨੂੰ ਆਪਣੇ ਹੱਥੀਂ ਸ਼ਹੀਦੀ ਗਾਨਾ ਬੰਨ੍ਹਕੇ ਜੰਗ ਦੇ ਮੈਦਾਨ ਵਿਚ ਤੋਰਦਾ ਹੈ ? ਗੁਰੂ ਸਾਹਿਬ ਨੇ ਆਪਣਾ ਸਰਬੰਸ ਵਾਰ ਕੇ ਐਸੀ ਮਿਸਾਲ ਪੇਸ਼ ਕੀਤੀ ਜੋ ਦੁਨੀਆਂ ਦੇ ਇਤਿਹਾਸ ਵਿਚ ਹੋਰ ਕਿਧਰੇ ਦੇਖਣ ਨੂੰ ਨਹੀਂ ਮਿਲਦੀ।

ਗੁਰੂ ਜੀ ਇਕ ਸੰਤ ਸਿਪਾਹੀ ਸਨ ਜਿਨ੍ਹਾਂ ਨੇ ਸਾਰਿਆਂ ਨੂੰ ਇੱਕੋ ਬਾਟੇ ਵਿੱਚੋਂ ਅੰਮ੍ਰਿਤ ਛਕਾ ਕੇ, ਇਕ ਕਮਾਨ ਹੇਠਾਂ ਇਕੱਠਾ ਕੀਤਾ। ਸਿੱਖਾਂ ਨੂੰ ਇਕ ਲੜੀ ਵਿਚ ਪਰੋ ਕੇ ਐਸੀ ਜਥੇਬੰਦੀ ਬਣਾਈ ਜਿਸਨੇ ਮੁਗ਼ਲਾਂ ਦਾ ਟਾਕਰਾ ਕੀਤਾ। ਗੁਰੂ ਨਾਨਕ ਨੇ ਸਿੱਖ ਕੌਮ ਦਾ ਮਹੱਲ 'ਬਾਣੀ' ਅਤੇ 'ਸਿੱਖ ਸੰਗਤ' 'ਤੇ ਖੜ੍ਹਾ ਕੀਤਾ ਸੀ, ਗੁਰੂ ਗੋਬਿੰਦ ਸਿੰਘ ਜੀ ਨੇ ਉਸੇ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਸੰਗਤ ਨੂੰ ਖ਼ਾਲਸਾ ਬਣਾ ਦਿੱਤਾ। ਇਬਸਟਨ ਨੇ ਠੀਕ ਲਿਖਿਆ ਹੈ:

> "ਹਿੰਦੁਸਤਾਨ ਦੇ ਲੰਬੇ ਇਤਿਹਾਸ ਵਿਚ ਪਹਿਲੀ ਵਾਰ ਕੋਈ ਧਰਮ ਸਿਆਸੀ ਤਾਕਤ ਬਣਿਆ ਅਤੇ ਐਸੀ ਕੌਮ ਦਾ ਜਨਮ ਹੋਇਆ ਜੋ ਆਪਣੇ ਆਪ ਵਿਚ ਇਕ ਵੱਖਰੀ ਕਿਸਮ ਦੀ ਸੀ। ਹਿੰਦੁਸਤਾਨ ਨੇ ਐਸੀ ਕੌਮ ਕਦੇ ਨਹੀਂ ਵੇਖੀ ਸੀ। ਨੀਵੀਂ ਜਾਤ ਦੇ ਚੂਹੜੇ, ਚਮਿਆਰ, ਨਾਈ ਅਤੇ ਛੀਂਬਿਆਂ ਜਿਨ੍ਹਾਂ ਕਦੇ ਸ਼ਾਸਤਰਾਂ ਨੂੰ ਹੱਥ ਤੱਕ ਨਹੀਂ ਸੀ ਲਗਾਇਆ ਅਤੇ ਜੋ ਉੱਚੀਆਂ ਜਾਤਾਂ ਦੇ ਪੈਰਾਂ ਥੱਲੇ ਲਿਤਾੜੇ ਜਾਂਦੇ ਰਹੇ ਸਨ, ਨੇ ਗੁਰੂ ਜੀ ਦੀ ਅਗਵਾਈ ਹੇਠਾਂ ਨਿਰੀ ਬਹਾਦਰੀ ਦੇ ਗੁਣ ਹੀ ਨਾ ਗ੍ਰਹਿਣ ਕੀਤੇ ਸਗੋਂ ਦੁਖੀ ਇਨਸਾਨ ਲਈ ਆਪਾ ਵਾਰਣ ਲਈ ਤਿਆਰ ਹੋਏ। ਗੁਰੂ ਜੀ ਨੇ ਸਿੱਖਾਂ ਵਿਚੋਂ ਨਿੱਜਵਾਦ ਖ਼ਤਮ ਕਰਕੇ ਦੂਜੇ ਲਈ ਮਰਨ ਦਾ ਚਾਅ ਪੈਦਾ ਕੀਤਾ। ਰੋਂਦੂ, ਨਿਰਾਸ਼ਾਵਾਦੀ ਪੁਰਸ਼ ਨੂੰ ਗੁਰੂ ਜੀ ਨੇ ਖ਼ੁਸ਼ ਰਹਿਣਾ, ਆਸ਼ਾਵਾਦੀ ਤੇ ਜੁਅੱਰਤ ਵਾਲਾ ਬਣਾ ਦਿੱਤਾ। ਸਿੱਖਾਂ ਵਿਚ ਐਸਾ ਗੁਣ ਪੈਦਾ ਕਰ ਦਿੱਤਾ ਜੋ ਟੁੱਟ ਤੇ ਸਕਦਾ ਸੀ ਪਰ ਲਿਫ਼ ਨਹੀਂ ਸੀ ਸਕਦਾ, ਜੋ ਜ਼ੁਲਮ ਦੀ ਵਧਦੀ ਲਹਿਰ ਅੱਗੇ ਚੱਟਾਨ ਬਣ ਖੜ੍ਹਾ ਹੋ ਜਾਵੇਗਾ, ਬੰਦ-ਬੰਦ ਕਟਵਾ ਲਵੇਗਾ, ਖੋਪਰ ਲੁਹਾ ਲਵੇਗਾ ਪਰ ਆਦਰਸ਼

ਨੂੰ ਹੱਥੋਂ ਕਦੇ ਨਹੀਂ ਛੱਡੇਗਾ।"

ਸੰਕੀਰਣ ਸੋਚ ਰੱਖਣ ਵਾਲੇ ਇਤਿਹਾਸਕਾਰਾਂ ਦੀਆਂ ਟਿੱਪਣੀਆਂ ਪੜ੍ਹ ਕੇ ਗੁਰੂ ਜੀ ਪ੍ਰਤੀ ਮੇਰੀ ਸ਼ਰਧਾ ਵਿਚ ਕੋਈ ਫ਼ਰਕ ਨਹੀਂ ਪਿਆ। ਮੈਂ ਉਨ੍ਹਾਂ ਨੂੰ ਇਕ ਸੰਤ ਸਿਪਾਹੀ ਸਮਝਦੀ ਹਾਂ ਜਿਨ੍ਹਾਂ ਵਿਚ ਇਕ ਪਹੁੰਚੇ ਹੋਏ ਸੰਤ ਵਾਲੇ ਗੁਣ ਸਨ ਤੇ ਸਿਪਾਹੀ ਵਾਲੀ ਦਿੱਖ ਸੀ। ਗੁਰੂ ਜੀ ਨੇ ਤਲਵਾਰ ਜ਼ਰ, ਜੋਰੂ ਤੇ ਜ਼ਮੀਨ ਲਈ ਨਹੀਂ ਸਗੋਂ ਹੋ ਰਹੇ ਜ਼ੁਲਮ ਨੂੰ ਜੜ੍ਹੋਂ ਉਖਾੜਣ ਲਈ ਉਠਾਈ ਸੀ। ਗੁਰੂ ਜੀ ਦੇ ਤੀਰਾਂ ਨਾਲ ਸੋਨਾ ਵੀ ਲੱਗਾ ਹੁੰਦਾ ਸੀ ਤਾਂ ਜੋ ਫੱਟੜ ਹੋਏ ਨੂੰ ਮੱਲ੍ਹਮ-ਪੱਟੀ ਲਈ ਤੇ ਮਰਨ ਵਾਲੇ ਨੂੰ ਕੱਫ਼ਣ ਲਈ ਪੈਸੇ ਮਿਲ ਜਾਣ। ਅਜਿਹਾ ਕੋਈ ਨਿਰਾਲਾ ਸੰਤ ਸਿਪਾਹੀ ਹੀ ਕਰ ਸਕਦਾ ਸੀ।

ਗੁਰੂ ਸਾਹਿਬ ਨੇ ਮੈਨੂੰ ਆਪਣੇ ਚਰਨਾਂ ਨਾਲ ਜੋੜ ਕੇ ਮੇਰੇ 'ਤੇ ਮਹਾਨ ਬਖ਼ਸ਼ਿਸ਼ ਕੀਤੀ। ਬਹੁਤ ਸਾਰੀਆਂ ਮੁਸ਼ਕਿਲ ਘੜੀਆਂ ਵਿਚ ਮੇਰਾ ਸਾਥ ਦਿੱਤਾ, ਦੁੱਖਾਂ ਸਮੇਂ ਮੇਰੇ ਨਾਲ ਖੜ੍ਹੋਤੇ, ਮੇਰਾ ਦਾਮਨ ਲੀਰੋ-ਲੀਰ ਹੋਣ ਤੋਂ ਬਚਾਇਆ, ਮੈਨੂੰ ਹਮੇਸ਼ਾ ਚੜ੍ਹਦੀ ਕਲਾ ਵਿਚ ਰੱਖਿਆ। ਮੈਨੂੰ ਆਪਣੇ ਪਵਿੱਤਰ ਚਰਨਾਂ ਦੀ ਛੋਹ ਪ੍ਰਾਪਤ ਬਹੁਤ ਸਾਰੇ ਅਸਥਾਨਾਂ ਦੇ ਦਰਸ਼ਨ ਕਰਵਾਏ। ਐਸੇ ਗੁਰੂ ਤੋਂ ਮੈਂ ਕਰੋੜਾਂ ਵਾਰੀ ਬਲਿਹਾਰੇ ਜਾਂਦੀ ਹਾਂ।

ਗੁਰੂ ਜੀ ਨੇ ਹਮੇਸ਼ਾ ਮੇਰੀ ਰੂਹ ਦੀ ਆਵਾਜ਼ ਸੁਣੀ, ਉਸੇ ਤਰ੍ਹਾਂ ਜਿਵੇਂ ਸੈਦ ਖ਼ਾਨ ਜੋ ਬੁੱਧੂ ਸ਼ਾਹ ਦੀ ਪਤਨੀ ਨਸੀਰਾਂ ਦਾ ਭਰਾ ਸੀ, ਉਸਦੀ ਸੁਣੀ। ਪਹਾੜੀ ਰਾਜਿਆਂ ਦੀਆਂ ਸ਼ਿਕਾਇਤਾਂ 'ਤੇ ਔਰੰਗਜ਼ੇਬ ਨੇ ਸੈਦ ਖ਼ਾਨ ਨੂੰ ਗੁਰੂ ਗੋਬਿੰਦ ਸਿੰਘ ਜੀ ਨਾਲ ਟੱਕਰ ਲੈਣ ਲਈ ਭੇਜਿਆ। ਗੁਰੂ ਜੀ ਨਾਲ ਟੱਕਰ ਲੈਣ ਤੋਂ ਪਹਿਲਾਂ ਉਹ ਸਾਢੌਰਾ ਆਪਣੇ ਭੈਣ-ਜੀਜੇ ਨੂੰ ਮਿਲਣ ਗਿਆ। ਉਨ੍ਹਾਂ ਦੋਹਾਂ ਨੇ ਉਸਨੂੰ ਸਮਝਾਇਆ ਕਿ ਇਸ ਖ਼ੁਦਾ ਦੇ ਰੂਪ ਨਾਲ ਉਸਨੂੰ ਟੱਕਰ ਨਹੀਂ ਲੈਣੀ ਚਾਹੀਦੀ। ਉਦੋਂ ਉਸਨੇ ਉਨ੍ਹਾਂ ਦੋਹਾਂ ਦੀ ਇੱਕ ਨਾ ਸੁਣੀ ਤੇ ਫ਼ੌਜਾਂ ਦੀ ਅਗਵਾਈ ਲਈ ਆਨੰਦਪੁਰ ਪੁੱਜ ਗਿਆ। ਪਰ ਆਨੰਦਪੁਰ ਪੁੱਜਦੇ ਸਾਰ ਭੈਣ ਤੇ ਜੀਜੇ ਦੇ ਵਿਚਾਰਾਂ ਨੇ ਘੇਰ ਲਿਆ। ਫਿਰ ਆਪਣੇ ਆਪ ਨੂੰ ਹੀ ਕਹਿਣ ਲੱਗਾ ਕਿ ਜੇ ਗੁਰੂ ਜੀ ਐਸੇ ਹਨ, ਦਿਲਾਂ ਦੀਆਂ ਜਾਣਦੇ ਹਨ ਤਾਂ ਸਾਹਮਣੇ ਆਉਣ। ਗੁਰੂ ਜੀ ਨੇ ਵੀ ਉਸਦੇ ਦਿਲ ਦੀਆਂ ਤਰੰਗਾਂ ਸੁਣੀਆਂ ਤੇ ਉਸ ਵੱਲ ਘੋੜੇ 'ਤੇ ਇਕੱਲੇ ਹੀ ਚੱਲ ਪਏ। ਗੁਰੂ ਜੀ ਦੇ ਦਰਸ਼ਨ ਕਰਦਿਆਂ ਹੀ ਉਹ ਪੁਕਾਰ ਉੱਠਿਆ:

ਖ਼ੁਦਾ ਆਇਦ ਖ਼ੁਦਾ ਆਇਦ।
ਮੈਂ ਆਇਦ ਖ਼ੁਦਾ ਬੰਦਾ।
ਹਕੀਕਤ ਦਰ ਮਿਜ਼ਾਜ ਆਇਦ।
ਕਿ ਮੁਰਦਹ ਰਾ ਕੈਨਦ ਜ਼ਿੰਦਾ।

ਗੁਰੂ ਜੀ ਨੇ ਕਿਹਾ, "ਖਾਨ ਵਾਰ ਤਾਂ ਕਰ।" ਉਹ ਘੋੜੇ ਤੋਂ ਥੱਲੇ ਉੱਤਰ ਆਇਆ ਤੇ ਆਪਣਾ ਸਿਰ ਰਕਾਬ ਵਿਚ ਟਿਕਾਏ ਗੁਰੂ ਚਰਨਾਂ 'ਤੇ ਰੱਖ ਦਿੱਤਾ ਅਤੇ ਕੁੱਝ ਨਾ ਬੋਲਿਆ।

ਸੈਦ ਖ਼ਾਨ ਉਥੋਂ ਹੀ ਇਬਾਦਤ ਲਈ ਕਿਧਰੇ ਚਲਾ ਗਿਆ। ਇਹ ਸਭ ਵਾਰਤਾ ਮੁਗ਼ਲ ਫ਼ੌਜ ਦੇ ਸਾਹਮਣੇ ਵਾਪਰੀ।

ਗੁਰੂ ਜੀ ਨੇ ਕਾਇਰਾਂ ਨੂੰ ਸ਼ੇਰ ਬਣਾ ਕੇ ਉਨ੍ਹਾਂ ਤੋਂ ਜੰਗਾਂ ਲੜਾਈਆਂ। ਕੋਈ ਵੀ ਜੰਗ ਉਨ੍ਹਾਂ ਨੇ ਨਿੱਜ ਲਈ ਨਹੀਂ ਸੀ ਲੜੀ। ਗੁਰੂ ਜੀ ਦੀ ਸ਼ਖ਼ਸੀਅਤ ਸੱਚ ਨੂੰ ਰੌਸ਼ਨ ਕਰਨ ਵਾਲੀਆਂ ਨੌਂ ਮਿਸ਼ਾਲਾ ਦਾ ਨਜ਼ਾਰਾ ਦਰਸਾਉਣ ਵਾਲੀ ਅਤੇ ਝੂਠ ਤੇ ਕੁਸਤਿ ਦੇ ਹਨੇਰੇ ਨੂੰ ਨਾਸ਼ ਕਰਨ ਵਾਲੀ ਹੈ। ਗੁਰੂ ਜੀ ਨੇ ਨਿਆਸਰਿਆਂ ਨੂੰ ਆਸਰਾ ਦਿੱਤਾ, ਨਿਮਾਣਿਆਂ ਨੂੰ ਮਾਣ ਦਿੱਤਾ ਤੇ ਆਪਣੀ ਜਾਦੂਈ ਸ਼ਕਤੀ ਨਾਲ ਲਿਤਾੜੇ ਤੇ ਛੇਕੇ ਹੋਏ ਲੋਕਾਂ ਨੂੰ ਯੋਧੇ ਅਤੇ ਬਹਾਦਰ ਬਣਾਇਆ। ਇਸ ਪ੍ਰਕਾਰ ਦੇ ਮਹਾਨ ਗੁਰੂ ਦੀਆਂ ਯਾਦਾਂ ਉਨ੍ਹਾਂ ਦੀ ਜ਼ਿੰਦਗੀ ਦੇ ਨਿਰਾਲੇ ਰੰਗ ਸਦਾ ਮੇਰੇ ਅੰਗ ਸੰਗ ਰਹਿੰਦੇ ਹਨ।

–0–

ਅਧਿਆਇ ਬਾਰ੍ਹਵਾਂ

# ਕਾਇਆ ਕਲਪ ਕੀਨੀ

ਕਲਗੀਧਰ ਨੇ ਬੈਰਾਗੀ ਨੂੰ ਸਿੰਘ ਸਜਾ ਦਿੱਤਾ,
ਮਾਧੋ ਦਾਸ ਤੋਂ ਬੰਦਾ ਸਿੰਘ ਬਹਾਦਰ ਬਣਾ ਦਿੱਤਾ।
ਗੁਰੂ ਦੇ ਥਾਪੜੇ ਨਾਲ ਜ਼ੁਲਮ ਨੂੰ ਠੱਲ੍ਹ ਪਾ ਦਿੱਤੀ,
ਸਰਹਿੰਦ ਦੀ ਇੱਟ ਨਾਲ ਇੱਟ ਵਜਾ ਦਿੱਤੀ।

ਹਜ਼ੂਰ ਸਾਹਿਬ ਜਦੋਂ ਮੈਂ ਸੱਚਖੰਡ ਦੇ ਦਰਸ਼ਨਾਂ ਨੂੰ ਗਈ ਤਾਂ ਇੱਕ ਦਿਨ ਗੋਦਾਵਰੀ ਨਦੀ ਦੇ ਕਿਨਾਰੇ ਜਾ ਬੈਠੀ। ਉਸ ਤੋਂ ਪਹਿਲਾਂ ਮੈਂ ਗੋਦਾਵਰੀ ਦੇ ਕੰਢੇ ਉੱਤੇ ਸਥਿਤ ਸਾਰੇ ਗੁਰਦੁਆਰਿਆਂ ਅੰਦਰ ਜਾ ਕੇ ਨਤਮਸਤਕ ਹੋ ਆਈ ਸਾਂ। ਬੰਦਾ ਸਿੰਘ ਬਹਾਦਰ ਦਾ ਗੁਰਦੁਆਰਾ ਉਸ ਲਾਈਨ ਵਿਚ ਬਣੇ ਗੁਰਦੁਆਰਿਆਂ ਵਿਚੋਂ ਸਭ ਤੋਂ ਅਖ਼ੀਰ 'ਤੇ ਹੈ, ਉਥੇ ਮੱਥਾ ਟੇਕਣ ਉਪਰੰਤ ਮੈਂ ਕੁਝ ਪਲ ਵਾਹਿਗੁਰੂ ਦਾ ਸਿਮਰਨ ਕੀਤਾ। ਉਥੇ ਬੰਦਾ ਸਿੰਘ ਬਹਾਦਰ ਦੀ ਵੱਡੀ ਸਾਰੀ ਤਸਵੀਰ ਪਈ ਵੇਖੀ, ਸ਼ਾਇਦ ਕਿਸੇ ਸ਼ਰਧਾਲੂ ਨੇ ਭੇਟ ਕੀਤੀ ਹੋਵੇਗੀ। ਉਸ ਤਸਵੀਰ ਨੂੰ ਨੀਝ ਨਾਲ ਦੇਖਣ ਉਪਰੰਤ ਮੈਂ ਗੋਦਾਵਰੀ ਦੇ ਕੰਢੇ ਜਾ ਬੈਠੀ। ਲੰਬੀ ਚੌੜੀ ਗੋਦਾਵਰੀ ਵਿਚ ਤੇਜ਼ ਗਤੀ ਨਾਲ ਜਲ ਵਹਿ ਰਿਹਾ ਸੀ, ਕਦੇ-ਕਦੇ ਜਲ ਵਿਚ ਛੋਟੀਆਂ-ਛੋਟੀਆਂ ਲਹਿਰਾਂ ਵੀ ਉੱਠ ਰਹੀਆਂ ਸਨ।

ਉੱਥੇ ਬੈਠਿਆਂ ਬੰਦਾ ਬਹਾਦਰ ਦੇ ਸਾਰੇ ਜੀਵਨ ਦੀ ਝਲਕ ਮੇਰੀਆਂ ਅੱਖਾਂ ਅੱਗੋਂ ਗੁਜ਼ਰ ਗਈ। ਮੈਂ ਸੋਚਣ ਲੱਗੀ ਕਿ ਕਦੇ ਇਸ ਨਦੀ ਵਿਚ ਬੰਦਾ ਬਹਾਦਰ ਰੋਜ਼ ਇਸ਼ਨਾਨ ਕਰਦਾ ਹੋਵੇਗਾ। ਇਹ ਨਦੀ ਅੱਜ ਵੀ ਉਸੇ ਤਰ੍ਹਾਂ ਵਹਿ ਰਹੀ ਹੈ ਪਰ ਬੰਦਾ ਸਿੰਘ ਬਹਾਦਰ ਸਰੀਰਕ ਰੂਪ ਵਿਚ ਨਹੀਂ ਹੈ, ਸਿਰਫ਼ ਉਸ ਦੀਆਂ ਯਾਦਾਂ ਬਾਕੀ ਹਨ। ਮੇਰੀ ਸੋਚ ਵਿਚ ਇਹ ਗੱਲ ਵੀ ਆਈ ਕਿ ਜਦੋਂ ਕਲਗੀਧਰ ਪਿਤਾ ਆਏ ਹੋਣਗੇ ਤਾਂ ਇਥੇ ਬੰਦਾ ਬਹਾਦਰ ਦੇ ਡੇਰੇ ਵਿਚ ਜਾ ਕੇ ਪਲੰਘ ਉੱਤੇ ਬਿਰਾਜਮਾਨ ਹੋਏ ਸਨ। ਮਾਧੋ ਦਾਸ ਨੂੰ ਜਦੋਂ ਉਸ ਦੇ ਸੇਵਕਾਂ ਨੇ ਇਸ ਬਾਰੇ ਦੱਸਿਆ ਤਾਂ ਉਹ ਗੱਸੇ ਨਾਲ ਭਰਿਆ ਡੇਰੇ ਪੁੱਜਾ। ਉਸਨੇ ਰਿਧੀਆਂ-ਸਿਧੀਆਂ ਰਾਹੀਂ ਪਲੰਘ ਨੂੰ ਉਲਟਾਉਣ ਦੀ ਪੂਰੀ ਕੋਸ਼ਿਸ਼ ਕੀਤੀ ਪਰ ਮਹਾਂਬਲੀ ਦਸ਼ਮੇਸ਼ ਪਿਤਾ ਉੱਪਰ ਕੋਈ ਅਸਰ ਨਾ ਹੋਇਆ। ਉਸ ਦੀਆਂ ਸਭ ਸ਼ਕਤੀਆਂ ਉੱਡ-ਪੁੱਡ ਗਈਆਂ। ਉਹ ਹੈਰਾਨ ਹੋ ਕੇ ਗੁਰੂ ਜੀ ਨੂੰ ਪੁੱਛਣ ਲੱਗਾ, "ਤੁਸੀਂ ਕੌਣ ਹੋ ?" ਗੁਰੂ ਜੀ ਨੇ ਉੱਤਰ ਦਿੱਤਾ ਕਿ ਉਹ ਹੀ ਜਿਸ ਨੂੰ ਤੂੰ ਜਾਣਦਾ ਹੈਂ। ਮਾਧੋ ਦਾਸ, "ਮੈਂ ਤੁਹਾਡੇ ਬਾਰੇ ਕੀ ਜਾਣਦਾ ਹਾਂ ?" ਦਸ਼ਮੇਸ਼ ਪਿਤਾ ਬੋਲੇ, "ਮਨ ਵਿਚ ਵਿਚਾਰ ਕਰ, ਸੋਚ।" ਮਾਧੋ ਦਾਸ ਬੈਰਾਗੀ ਸੋਚ ਕੇ ਬੋਲਿਆ, "ਕੀ ਤੁਸੀਂ ਗੁਰੂ ਗੋਬਿੰਦ ਸਿੰਘ ਜੀ ਹੋ ?" ਗੁਰੂ ਜੀ ਨੇ ਜਦੋਂ 'ਹਾਂ' ਕਿਹਾ

ਤਾਂ ਉਸਨੇ ਫਿਰ ਪੁੱਛਿਆ, "ਤੁਸੀਂ ਇਥੇ ਕਿਸ ਲਈ ਆਏ ਹੋ ?" ਗੁਰੂ ਜੀ ਨੇ ਕਿਹਾ ਕਿ ਤੈਨੂੰ ਆਪਣਾ ਸਿੱਖ ਬਣਾਉਣ ਤੇ ਸਿੱਧੇ ਰਾਹ ਪਾਉਣ ਲਈ ਆਇਆ ਹਾਂ। ਮਾਧੋ ਦਾਸ ਗੁਰੂ ਜੀ ਦੇ ਚਰਨਾਂ ਉੱਤੇ ਢਹਿ ਪਿਆ ਤੇ ਕਹਿਣ ਲੱਗਾ, "ਜੀ ! ਮੈਂ ਆਪ ਦਾ ਬੰਦਾ ਹਾਂ, ਜਿਵੇਂ ਹਜ਼ੂਰ ਦੀ ਆਗਿਆ ਹੋਵੇ, ਤਿਵੇਂ ਹੀ ਕਰਨ ਨੂੰ ਤਨੋਂ-ਮਨੋਂ ਹਾਜ਼ਰ ਹਾਂ।"

ਦਸ਼ਮੇਸ਼ ਪਿਤਾ ਨੇ ਉਸਨੂੰ ਦੱਸਿਆ, "ਮੁਸਲਮਾਨ ਹਕੂਮਤ ਦੇਸ਼ ਵਿਚ ਅੱਤਿਆਚਾਰਾਂ ਦਾ ਤੂਫ਼ਾਨ ਮਚਾ ਰਹੀ ਹੈ, ਜਨਤਾ ਵਿਚਾਰੀ ਤ੍ਰਾਹ-ਤ੍ਰਾਹ ਕਰ ਰਹੀ ਹੈ, ਉਸਦੀ ਖ਼ਬਰਸਾਰ ਲੈਣ ਵਾਲਾ ਕੋਈ ਨਹੀਂ। ਤੇਰੇ ਵਿਚ ਮੈਨੂੰ ਕੁਝ ਕਰਨ ਦੀ ਤਾਕਤ ਪ੍ਰਤੀਤ ਹੁੰਦੀ ਹੈ ਪਰ ਤੂੰ ਇਥੇ ਬੈਰਾਗੀ ਬਣ ਕੇ ਬੈਠਾ ਏਂ। ਹੁਣ ਸਮਾਂ ਹੈ ਸੰਤ ਸਿਪਾਹੀ ਬਣ ਕੇ ਮੈਦਾਨ ਵਿਚ ਨਿੱਤਰਿਆ ਜਾਵੇ ਤੇ ਜ਼ਾਲਮਾਂ ਨੂੰ ਸੋਧਿਆ ਜਾਵੇ।" ਮਾਧੋ ਦਾਸ ਬੈਰਾਗੀ ਨੇ ਗੁਰੂ ਜੀ ਦੀ ਆਗਿਆ ਮੰਨ ਲਈ। ਗੁਰੂ ਜੀ ਨੇ ਉਸਨੂੰ ਖੰਡੇ-ਬਾਟੇ ਦਾ ਅੰਮ੍ਰਿਤ ਛਕਾਇਆ ਤੇ ਉਸਦਾ ਨਾਂ ਬੰਦਾ ਸਿੰਘ ਰੱਖਿਆ। ਆਪਣੀ ਬਹਾਦਰੀ ਕਾਰਨ ਇਤਿਹਾਸ ਵਿਚ ਉਹ ਬੰਦਾ ਸਿੰਘ ਬਹਾਦਰ ਦੇ ਨਾਮ ਨਾਲ ਪ੍ਰਸਿੱਧ ਹੋਇਆ।

ਗੁਰੂ ਜੀ ਨੇ ਬੰਦਾ ਸਿੰਘ ਬਹਾਦਰ ਨੂੰ ਪੰਜਾਬ ਤੋਰਨ ਤੋਂ ਪਹਿਲਾਂ ਸਿੱਖ ਇਤਿਹਾਸ, ਮੁਗ਼ਲਾਂ ਦੇ ਜ਼ੁਲਮਾਂ, ਸ੍ਰੀ ਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ ਤੇਗ਼ ਬਹਾਦਰ ਜੀ ਅਤੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਬਾਰੇ ਦੱਸਿਆ। ਗੁਰੂ ਜੀ ਕੋਲੋਂ ਇਹ ਸਾਰਾ ਕੁਝ ਸੁਣਕੇ ਉਸ ਵਿਚ ਖ਼ਾਲਸਾਈ ਬੀਰ-ਰਸ ਪੈਦਾ ਹੋ ਕੇ ਠਾਠਾਂ ਮਾਰਨ ਲੱਗਾ। ਉਸਦੇ ਅੰਦਰ ਧਰਮ-ਯੁੱਧ ਦਾ ਚਾਉ ਉਛਾਲੇ ਮਾਰਨ ਲੱਗਾ। ਉਸਨੇ ਗੁਰੂ ਜੀ ਅੱਗੇ ਬੇਨਤੀ ਕੀਤੀ ਕਿ ਉਸਨੂੰ ਪੰਜਾਬ ਜਾਣ ਅਤੇ ਖ਼ਾਲਸੇ ਦੀ ਸਹਾਇਤਾ ਨਾਲ ਜ਼ਾਲਮਾਂ ਨੂੰ ਸੋਧਣ ਦੀ ਆਗਿਆ ਦਿੱਤੀ ਜਾਵੇ। ਵਿਦਾਇਗੀ ਵੇਲੇ ਗੁਰੂ ਜੀ ਨੇ ਆਪਣੇ ਭੱਥੇ ਵਿਚੋਂ ਪੰਜ ਤੀਰ, ਨਿਸ਼ਾਨ ਸਾਹਿਬ ਤੇ ਨਗਾਰਾ ਦਿੱਤਾ ਤੇ ਪੰਜ ਸਿੰਘਾਂ ਨੂੰ ਨਾਲ ਤੋਰਿਆ। ਇਹ ਉਪਦੇਸ਼ ਵੀ ਦਿੱਤਾ, "ਜਤ-ਸਤ ਰੱਖਣਾ, ਪਰਾਈ ਇਸਤਰੀ ਦੇ ਨੇੜੇ ਨਹੀਂ ਜਾਣਾ, ਮਨ, ਬਚਨ ਤੇ ਕਰਮ ਕਰਕੇ ਪਵਿੱਤਰ ਰਹਿਣਾ, ਸੱਚ 'ਤੇ ਤੁਰਨਾ, ਸਿੱਖ ਰਹਿਤ ਵਿਚ ਪੱਕੇ ਰਹਿਣਾ, ਆਪਣੇ ਆਪ ਨੂੰ ਗੁਰੂ ਪੰਥ ਦਾ ਦਾਸ ਸਮਝਣਾ ਅਤੇ ਖ਼ਾਲਸੇ ਦੇ ਅਨੁਸਾਰ ਚੱਲਣਾ ਤੇ ਆਪਣੇ ਆਪ ਨੂੰ ਗੁਰੂ ਨਾ ਅਖਵਾਉਣਾ। ਪੰਜਾਂ ਪਿਆਰਿਆਂ ਦੀ ਸਲਾਹ ਅਨੁਸਾਰ ਚੱਲਣਾ, ਦੀਨ-ਦੁਖੀਆਂ ਦੀ ਸਹਾਇਤਾ ਕਰਨੀ ਤੇ ਦੁਸ਼ਟਾਂ ਨੂੰ ਦੰਡ ਦੇਣਾ। ਜਦੋਂ ਕੋਈ ਭੀੜ ਬਣੇ ਤਾਂ ਵਾਹਿਗੁਰੂ ਅੱਗੇ ਅਰਦਾਸ ਕਰਨੀ।"

ਦਸ਼ਮੇਸ਼ ਪਿਤਾ ਦਾ ਆਸ਼ੀਰਵਾਦ ਲੈ ਕੇ ਬੰਦਾ ਸਿੰਘ ਬਹਾਦਰ ਨੇ ਪੰਜਾਬ ਵੱਲ ਚਾਲੇ ਪਾ ਦਿੱਤੇ। ਰਸਤੇ ਵਿਚ ਉਹ ਜ਼ਾਲਮਾਂ, ਜਾਬਰਾਂ ਨੂੰ ਸੋਧਦੇ ਹੋਏ ਉਨ੍ਹਾਂ ਦੇ ਗੜ੍ਹ ਤੋੜਦੇ ਗਏ। 26 ਨਵੰਬਰ 1709 ਨੂੰ ਉਹ ਸਮਾਣੇ ਪਹੁੰਚੇ। ਇਹ ਮੁਗ਼ਲਾਂ ਦਾ ਇੱਕ ਵੱਡਾ ਗੜ੍ਹ ਸੀ। ਇਸ ਸਥਾਨ ਵਿਰੁੱਧ ਖ਼ਾਲਸੇ ਅੰਦਰ ਬਹੁਤ ਗੁੱਸਾ ਸੀ ਕਿਉਂਕਿ ਇਥੋਂ ਦੇ ਸੱਯਦ ਜਲਾਲਦੀਨ ਨੇ ਦਿੱਲੀ ਵਿਚ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦਾ ਸੀਸ ਤਲਵਾਰ ਨਾਲ ਕੱਟਿਆ ਸੀ। ਸਿਰਫ਼ ਐਨਾ ਹੀ ਨਹੀਂ, ਇਥੋਂ ਦੇ ਸੱਯਦਾਂ ਨੇ ਛੋਟੇ ਸਾਹਿਬਜ਼ਾਦਿਆਂ ਦੇ ਨੀਹਾਂ ਵਿਚ ਚਿਣੇ ਜਾਣ ਅਤੇ ਕੋਹੇ ਜਾਣ ਦਾ ਫ਼ਤਵਾ ਦਿੱਤਾ ਸੀ ਅਤੇ ਇਥੋਂ ਦੇ ਹੀ ਦੋ

ਪਠਾਣ ਜੱਲਾਦਾਂ ਨੇ ਛੋਟੇ ਸਾਹਿਬਜ਼ਾਦਿਆਂ ਦੇ ਸੀਸ ਕੱਟੇ ਸਨ। ਇਥੇ ਤਿੰਨ ਦਿਨ ਲੜਾਈ ਹੁੰਦੀ ਰਹੀ। ਅੰਤ ਨੂੰ ਸਭ ਜਰਵਾਣੇ ਤੇਗ਼ ਦੀ ਭੇਂਟ ਹੋ ਗਏ ਤੇ ਖ਼ਾਲਸੇ ਦੀ ਫ਼ਤਹਿ ਹੋਈ। ਬਾਬਾ ਬੰਦਾ ਸਿੰਘ ਬਹਾਦਰ ਨੇ ਇਥੇ ਅੱਠ ਦਿਨ ਡੇਰਾ ਕੀਤਾ।

ਸਮਾਣੇ ਤੋਂ ਬਾਅਦ ਬਾਬਾ ਬੰਦਾ ਸਿੰਘ ਬਹਾਦਰ ਕਪੂਰੀ ਵੱਲ ਰਵਾਨਾ ਹੋਏ। ਇਥੋਂ ਦਾ ਹਾਕਮ ਕਦਮਦੀਨ ਲੋਕਾਂ ਉੱਤੇ ਬੜਾ ਜ਼ੁਲਮ ਕਰਦਾ ਸੀ। ਉਹ ਹਿੰਦੂ ਇਸਤਰੀਆਂ ਨੂੰ ਡੋਲਿਆਂ ਵਿਚੋਂ ਕੱਢ ਕੇ ਉਨ੍ਹਾਂ ਦਾ ਸਤ ਭੰਗ ਕਰਦਾ ਸੀ ਤੇ ਹਿੰਦੂਆਂ ਉੱਤੇ ਹੋਰ ਵੀ ਬੜੀਆਂ ਸਖ਼ਤੀਆਂ ਕਰਦਾ ਸੀ। ਇਸ ਪਾਪੀ ਨੂੰ ਸਜ਼ਾ ਦੇ ਕੇ ਬੰਦਾ ਬਹਾਦਰ ਸਢੌਰੇ ਗਏ। ਸਢੌਰੇ ਦੇ ਹਾਕਮ ਉਸਮਾਨ ਖ਼ਾਂ ਨੇ ਦਸ਼ਮੇਸ਼ ਪਿਤਾ ਦੇ ਸ਼ਰਧਾਲੂ ਸੇਵਕ ਸੱਯਦ ਬੁੱਧੂ ਸ਼ਾਹ ਨੂੰ ਇਸ ਕਾਰਣ ਦੁੱਖ ਅਤੇ ਤਸੀਹੇ ਦੇ ਕੇ ਮਾਰਿਆ ਸੀ ਕਿ ਉਸਨੇ ਭੰਗਾਣੀ ਦੇ ਯੁੱਧ ਵਿਚ ਗੁਰੂ ਜੀ ਦੀ ਸਹਾਇਤਾ ਕੀਤੀ ਸੀ। ਉਸਮਾਨ ਖ਼ਾਂ ਤੇ ਉਸਦੇ ਸਾਥੀਆਂ ਨੂੰ ਸੱਯਦ ਬੁੱਧੂ ਸ਼ਾਹ ਦੇ ਕਤਲ ਦੇ ਜ਼ੁਲਮ ਬਦਲੇ ਫਾਹੇ ਲਾਇਆ ਗਿਆ। ਮੁਸਲਮਾਨ ਸਰਦਾਰਾਂ ਤੇ ਚੌਧਰੀਆਂ ਦੇ ਘਰ ਲੁੱਟੇ ਤੇ ਸਾੜੇ ਗਏ ਪਰ ਸਿੰਘਾਂ ਨੇ ਮੁਸਲਮਾਨ ਪੀਰਾਂ-ਫ਼ਕੀਰਾਂ ਦੀਆਂ ਜਗ੍ਹਾਂ ਦਾ ਕੋਈ ਨੁਕਸਾਨ ਨਾ ਕੀਤਾ। ਸ਼ਾਹ ਅਬਦੁੱਲ ਵਹਾਬ 'ਕੁਤਬੁਲ ਅਕਤਾਬ' ਅਤੇ ਸ਼ਾਹ ਅਬਦੁੱਲ ਹਮੀਦ 'ਗੰਜੇ ਇਲਮ' ਦੀਆਂ ਖ਼ਾਨਗਾਹਾਂ ਦੇ ਦਰਸ਼ਨ ਹੁਣ ਵੀ ਕੀਤੇ ਜਾ ਸਕਦੇ ਹਨ। ਕਿਸੇ ਮੁਸਲਮਾਨ ਜੇਤੂ ਫ਼ੌਜ ਨੇ ਅਜਿਹਾ ਕਦੇ ਨਹੀਂ ਕੀਤਾ।

ਬਾਬਾ ਬੰਦਾ ਸਿੰਘ ਬਹਾਦਰ ਦੇ ਮਨ ਵਿਚ ਸਰਹਿੰਦ ਦੇ ਸੂਬੇਦਾਰ ਵਜੀਰ ਖ਼ਾਂ ਵਿਰੁੱਧ ਖ਼ਾਸ ਰੋਹ ਸੀ। ਛੋਟੇ ਸਾਹਿਬਜ਼ਾਦਿਆਂ ਦਾ ਉਸ ਕੋਲੋਂ ਬਦਲਾ ਲੈਣਾ ਮੁੱਖ ਉਦੇਸ਼ ਸੀ। ਕਿਉਂਕਿ ਇਸੇ ਵਜੀਰ ਖ਼ਾਂ ਨੇ ਦਸ਼ਮੇਸ਼ ਪਿਤਾ ਨੂੰ ਆਨੰਦਪੁਰ ਵਿਚ ਬੇਓੜਕ ਦੁੱਖ ਦਿੱਤਾ ਸੀ। ਫਿਰ ਕਸਮਾਂ ਤੋੜ ਕੇ ਆਨੰਦਪੁਰ ਤੋਂ ਜਾ ਰਹੇ ਗੁਰੂ ਸਾਹਿਬ ਜੀ ਉੱਪਰ ਪਿੱਛੋਂ ਹਮਲਾ ਕੀਤਾ ਸੀ। ਮਗਰੋਂ ਇਸ ਨੇ ਗੁਰੂ ਜੀ ਨੂੰ ਫੜਣ ਲਈ ਉਨ੍ਹਾਂ ਪਿੱਛੇ ਫ਼ੌਜ ਭੇਜੀ ਸੀ। ਅੰਤ ਵਿਚ ਇਸਨੇ ਦੋ ਪਠਾਣ ਨਾਂਦੇੜ ਭੇਜ ਕੇ ਦਸ਼ਮੇਸ਼ ਪਿਤਾ ਨੂੰ ਕਤਲ ਕਰਾਇਆ ਸੀ। ਸਰਹਿੰਦ ਵੱਲ ਜਾਂਦਿਆਂ ਸਿੰਘ ਬੜੀ ਗਿਣਤੀ ਵਿਚ ਬਾਬਾ ਬੰਦਾ ਸਿੰਘ ਬਹਾਦਰ ਦੇ ਜੱਥੇ ਵਿਚ ਸ਼ਾਮਲ ਹੋ ਰਹੇ ਸਨ। ਇਸ ਫ਼ੌਜ ਵਿਚ ਤਿੰਨ ਤਰ੍ਹਾਂ ਦੇ ਬੰਦੇ ਸਨ। ਇਕ ਪੂਰਨ ਗੁਰਸਿੱਖ ਸਨ ਜਿਨ੍ਹਾਂ ਨੇ ਦਸ਼ਮੇਸ਼ ਪਿਤਾ ਜੀ ਕੋਲੋਂ ਖੰਡੇ-ਬਾਟੇ ਦਾ ਅੰਮ੍ਰਿਤ ਛਕਿਆ ਹੋਇਆ ਸੀ। ਇਨ੍ਹਾਂ ਨੂੰ ਲੁੱਟ ਦੇ ਮਾਲ ਜਾਂ ਕਿਸੇ ਦੁਨਿਆਵੀ ਸ਼ੈਅ ਦੀ ਭੁੱਖ ਨਹੀਂ ਸੀ। ਦੂਸਰੇ ਤਨਖ਼ਾਹਦਾਰ ਸੀ ਜਿਨ੍ਹਾਂ ਨੂੰ ਫੂਲ-ਬੰਸ ਦੇ ਰਾਮ ਸਿੰਘ ਤੇ ਤ੍ਰਿਲੋਕ ਸਿੰਘ ਵਰਗੇ ਚੌਧਰੀਆਂ ਨੇ ਭਰਤੀ ਕਰਕੇ ਭੇਜਿਆ ਸੀ। ਤੀਜੀ ਸ਼੍ਰੇਣੀ ਵਿਚ ਉਹ ਲੋਕ ਸ਼ਾਮਿਲ ਸਨ ਜਿਨ੍ਹਾਂ ਦਾ ਉਦੇਸ਼ ਸਿਰਫ਼ ਲੁੱਟ ਮਾਰ ਕਰਨਾ ਸੀ।

ਜਿਉਂ-ਜਿਉਂ ਬਾਬਾ ਬੰਦਾ ਸਿੰਘ ਬਹਾਦਰ ਦੀ ਫ਼ੌਜ ਸਰਹੰਦ ਵੱਲ ਵਧ ਰਹੀ ਸੀ, ਉਸਦੀ ਗਿਣਤੀ ਲਗਾਤਾਰ ਵਧਦੀ ਜਾ ਰਹੀ ਸੀ। ਦੂਜੇ ਪਾਸੇ ਵਜੀਰ ਖ਼ਾਂ ਨੇ ਇਸ ਜੰਗ ਨੂੰ ਜੱਹਾਦ ਦਾ ਰੂਪ ਦੇ ਦਿੱਤਾ ਸੀ ਤੇ ਸਾਰੇ ਮੁਸਲਮਾਨਾਂ ਨੂੰ ਕਾਫ਼ਰਾਂ ਵਿਰੁੱਧ ਲੜਣ ਲਈ ਵੰਗਾਰਿਆ ਸੀ। ਵਜੀਰ ਖ਼ਾਂ ਨੇ ਕੋਝੀ ਚਾਲ ਚੱਲੀ ਤੇ ਸੁੱਚਾ ਨੰਦ ਦੇ ਭਤੀਜੇ ਨੂੰ ਸਲਾਹ

ਦਿੱਤੀ ਕਿ ਉਹ ਕੁਝ ਫ਼ੌਜ ਲੈ ਕੇ ਖ਼ਾਲਸੇ ਨਾਲ ਜਾ ਮਿਲੇ। ਉਸ ਗ਼ੱਦਾਰ ਦੀ ਇਹ ਨੀਅਤ ਸੀ ਕਿ ਮੌਕਾ ਮਿਲਦੇ ਹੀ ਬੰਦਾ ਸਿੰਘ ਬਹਾਦਰ ਦਾ ਕਤਲ ਕਰ ਦਿੱਤਾ ਜਾਵੇ।

12 ਮਈ 1710 ਈ: ਨੂੰ ਚਪੜਚਿੜੀ ਦੇ ਮੈਦਾਨ ਵਿਚ ਘਮਾਸਾਨ ਯੁੱਧ ਹੋਇਆ। ਇਸ ਪਹਿਲੇ ਹਮਲੇ ਵਿਚ ਸੁੱਚਾ ਨੰਦ ਦਾ ਭਤੀਜਾ ਅਤੇ ਸਿਰਫ਼ ਲੁੱਟ ਮਾਰ ਕਰਨ ਦੀ ਨੀਅਤ ਰੱਖਣ ਵਾਲੇ ਮੈਦਾਨ ਛੱਡ ਕੇ ਭੱਜ ਗਏ। ਇਸ ਲੜਾਈ ਵਿਚ ਭਾਈ ਫ਼ਤਹਿ ਸਿੰਘ ਨੇ ਵਜੀਰ ਖ਼ਾਂ ਉੱਪਰ ਅਜਿਹਾ ਵਾਰ ਕੀਤਾ ਕਿ ਉਸਦਾ ਸਿਰ ਧਰਤੀ ਉੱਤੇ ਡਿੱਗ ਪਿਆ। ਚਪੜਚਿੜੀ ਦੀ ਜਿੱਤ ਮਗਰੋਂ ਬਾਬਾ ਬੰਦਾ ਸਿੰਘ ਬਹਾਦਰ ਸ੍ਰਹਿੰਦ ਵੱਲ ਵਧਿਆ। ਵਜੀਰ ਖ਼ਾਂ ਦੇ ਹਮਾਇਤੀਆਂ ਨੂੰ ਜੋ ਸਿੱਖਾਂ ਦੇ ਵੈਰੀ ਸਨ, ਮਾਰਿਆ ਗਿਆ ਤੇ ਸਰਹਿੰਦ ਨੂੰ ਲੁੱਟਿਆ ਗਿਆ। ਸੁੱਚਾ ਨੰਦ ਦੀ ਹਵੇਲੀ ਦਾ ਵੀ ਸਫ਼ਾਇਆ ਕਰ ਦਿੱਤਾ ਗਿਆ ਪਰ ਸ਼ੇਖ ਅਹਿਮਦ ਮੁਜੱਦਦ ਅਲਫ ਸਾਨੀ ਦੇ ਮਜਾਰ ਅਤੇ ਕਈ ਹੋਰ ਯਾਦਗਾਰਾਂ ਨੂੰ ਛੇੜਿਆ ਨਾ ਗਿਆ। ਉਹ ਹੁਣ ਤੱਕ ਵੀ ਕਾਇਮ ਹਨ। ਇਸ ਮਗਰੋਂ ਮਲੇਰਕੋਟਲੇ ਉੱਤੇ ਹਮਲਾ ਕੀਤਾ ਗਿਆ। ਜਲਾਲਾਬਾਦ ਦੇ ਆਲੇ-ਦੁਆਲੇ ਦੇ ਤਿੰਨ ਪਿੰਡਾਂ ਉਪਰ ਵੀ ਬੰਦਾ ਸਿੰਘ ਬਹਾਦਰ ਨੇ ਆਪਣਾ ਕਬਜ਼ਾ ਕਰ ਲਿਆ। ਦੁਆਬੇ, ਮਾਝੇ ਤੇ ਰਿਆੜਕੀ ਵਿਚ ਵੀ ਖ਼ਾਲਸੇ ਨੇ ਜਿੱਤਾਂ ਪ੍ਰਾਪਤ ਕੀਤੀਆਂ।

ਇਨ੍ਹਾਂ ਜਿੱਤਾਂ ਨਾਲ ਲਾਹੌਰ ਤੋਂ ਚੜ੍ਹਦੇ ਪਾਸੇ ਦਾ ਸਾਰਾ ਪੰਜਾਬ ਖ਼ਾਲਸੇ ਦੇ ਕਬਜ਼ੇ ਵਿਚ ਆ ਗਿਆ। ਮੁਗ਼ਲ ਹਾਕਮ ਘਬਰਾ ਗਏ। ਉਨ੍ਹਾਂ ਨੂੰ ਇਸਲਾਮੀ ਹਕੂਮਤ ਦਾ ਅੰਤ ਦਿਖਾਈ ਦੇਣ ਲੱਗਾ। ਮੁਗ਼ਲ ਹਕੂਮਤ ਅੰਦਰ ਖ਼ਾਲਸੇ ਦਾ ਅਜਿਹਾ ਡਰ ਪੈਦਾ ਹੋਇਆ ਕਿ ਮੁਗਲ ਰਾਜਧਾਨੀ ਦਿੱਲੀ ਵਿਚ ਵੀ ਕੋਈ ਮੁਗ਼ਲ ਅਜਿਹਾ ਨਹੀਂ ਸੀ ਜੋ ਖ਼ਾਲਸੇ ਵਿਰੁੱਧ ਲੜਣ ਦੀ ਜੁਅੱਰਤ ਕਰਦਾ। ਅੰਗਰੇਜ਼ ਇਤਿਹਾਸਕਾਰ ਮੈਲਕਮ ਲਿਖਦਾ ਹੈ ਕਿ ਜੇ ਬਹਾਦਰ ਸ਼ਾਹ ਵੇਲੇ ਸਿਰ ਦੱਖਣ ਤੋਂ ਵਾਪਸ ਨਾ ਆਉਂਦਾ ਤਾਂ ਸਾਰਾ ਹਿੰਦੁਸਤਾਨ ਇਨ੍ਹਾਂ ਹਮਲਾਵਰਾਂ (ਸਿੱਖਾਂ) ਦੇ ਕਬਜ਼ੇ ਵਿਚ ਆ ਜਾਂਦਾ।

ਬਹਾਦਰ ਸ਼ਾਹ ਨੂੰ ਖ਼ਾਲਸਾਈ ਮੁਹਿੰਮ, ਸਰਹਿੰਦ ਫ਼ਤਿਹ ਤੇ ਪੰਜਾਬ ਵਿਚ ਸਿੱਖਾਂ ਦੀ ਬਗ਼ਾਵਤ ਦੀ ਖ਼ਬਰ ਜੂਨ 1710 ਈ. ਨੂੰ ਅਜਮੇਰ ਵਿਚ ਮਿਲੀ। 27 ਜੂਨ 1710 ਨੂੰ ਉਸਨੇ ਉੱਤਰ ਵੱਲ ਕੂਚ ਕਰ ਦਿੱਤਾ। ਉਸਨੇ ਨਿੱਕੇ ਵੱਡੇ ਸਾਰੇ ਹਾਕਮਾਂ ਤੇ ਚੌਧਰੀਆਂ ਨੂੰ ਹੁਕਮ ਦਿੱਤਾ ਕਿ ਉਹ ਫ਼ੌਜ ਲੈ ਕੇ ਜਿੰਨੀ ਜਲਦੀ ਹੋ ਸਕੇ, ਪੰਜਾਬ ਵੱਲ ਕੂਚ ਕਰਨ। ਉਸਨੇ ਆਪ ਵੀ ਪੰਜਾਬ ਵੱਲ ਕੂਚ ਕਰ ਦਿੱਤਾ। ਉਹ ਦਾੜ੍ਹੀ ਵਾਲੇ ਹਰ ਬੰਦੇ ਨੂੰ ਸਿੱਖ ਸਮਝਦਾ ਤੇ ਉਸਨੂੰ ਸ਼ੱਕ ਦੀ ਨਜ਼ਰ ਨਾਲ ਵੇਖਦਾ।

ਉਸਨੇ 8 ਸਤੰਬਰ 1710 ਈ. ਨੂੰ ਇਹ ਸ਼ਾਹੀ ਫ਼ੁਰਮਾਨ ਜਾਰੀ ਕਰ ਦਿੱਤਾ ਕਿ ਸ਼ਾਹੀ ਅਮਲੇ ਵਿਚ ਸ਼ਾਮਿਲ ਸਭ ਹਿੰਦੂ ਆਪਣੀ ਦਾੜ੍ਹੀ ਮੁਨਾ ਦੇਣ। ਬਾਦਸ਼ਾਹ ਨੂੰ ਬਾਬਾ ਬੰਦਾ ਸਿੰਘ ਬਹਾਦਰ ਬਾਰੇ ਜੋ ਰਿਪੋਰਟਾਂ ਭੇਜੀਆਂ ਗਈਆਂ ਸਨ, ਉਹ ਦਿਲ-ਕੰਬਾਊ ਸਨ। ਬਾਬਾ ਜੀ ਬਾਰੇ ਦੱਸਿਆ ਗਿਆ ਸੀ ਕਿ ਉਹ ਕਰਾਮਾਤੀ ਸ਼ਕਤੀਆਂ ਦੇ ਮਾਲਕ ਹਨ, ਉਨ੍ਹਾਂ ਦੇ ਮੂੰਹ ਵਿਚੋਂ ਅੱਗ ਦੇ ਭਾਂਬੜ ਨਿਕਲਦੇ ਹਨ ਤੇ ਉਨ੍ਹਾਂ ਦੇ ਸਾਥੀਆਂ ਉੱਪਰ ਹਥਿਆਰਾਂ ਦਾ ਕੋਈ ਅਸਰ ਨਹੀਂ ਹੁੰਦਾ। ਬਾਦਸ਼ਾਹ ਨੇ ਅਣਗਿਣਤ ਫ਼ੌਜ ਖ਼ਾਲਸੇ ਦੇ

ਟਾਕਰੇ 'ਤੇ ਖੜ੍ਹੀ ਕਰ ਦਿੱਤੀ।

ਸ਼ਾਹੀ ਫ਼ੌਜ ਅਤੇ ਖ਼ਾਲਸੇ ਵਿਚਕਾਰ ਕਰਨਾਲ ਤੋਂ 25 ਕੁ ਮੀਲ ਦੀ ਵਿੱਥ 'ਤੇ ਲਾਡਵੇ ਕੋਲ ਟੱਕਰ ਹੋਈ। ਦੋਹਾਂ ਵਿਚਕਾਰ ਜਬਰਦਸਤ ਲੜਾਈ ਹੋਈ ਪਰ ਸ਼ਾਹੀ ਫ਼ੌਜ ਦੀ ਵਧੇਰੇ ਗਿਣਤੀ ਕਾਰਨ ਸਿੱਖਾਂ ਦੀ ਕੋਈ ਪੇਸ਼ ਨਾ ਗਈ ਤੇ ਉਨ੍ਹਾਂ ਨੂੰ ਪਿੱਛੇ ਹਟਣਾ ਪਿਆ। ਕੱਤਕ ਸੰਮਤ 1767 ਵਿਚ ਅਮੀਨਗੜ੍ਹ ਦੇ ਜੰਗਲ ਵਿਚ ਦੋਹਾਂ ਧਿਰਾਂ ਵਿਚਕਾਰ ਫਿਰ ਲੜਾਈ ਹੋਈ। ਸਿੰਘ ਐਨੇ ਜੋਸ਼ ਨਾਲ ਲੜੇ ਕਿ ਇਕ ਵਾਰੀ ਤਾਂ ਉਨ੍ਹਾਂ ਨੇ ਸ਼ਾਹੀ ਫ਼ੌਜਾਂ ਦੇ ਛੱਕੇ ਛੁਡਾ ਦਿੱਤੇ। ਇਸ ਲੜਾਈ ਵਿਚ ਸ਼ਾਹੀ ਫ਼ੌਜ ਦੇ ਮੁਕਾਬਲੇ ਸਿੱਖਾਂ ਦਾ ਜ਼ਿਆਦਾ ਨੁਕਸਾਨ ਹੋਇਆ। ਜਿਹੜੇ ਸਿੱਖ ਇਸ ਲੜਾਈ ਵਿਚ ਬਚ ਗਏ, ਉਹ ਸਰਹਿੰਦ ਅਤੇ ਲੋਹਗੜ੍ਹ ਵੱਲ ਚਲੇ ਗਏ। ਫ਼ੀਰੋਜ਼ ਖ਼ਾਂ ਮੈਵਾਤੀ ਨੇ ਫੱਟੜ ਸਿੰਘਾਂ ਨੂੰ ਚੁਣ-ਚੁਣ ਕੇ ਮਾਰਿਆ ਅਤੇ ਉਨ੍ਹਾਂ ਦੇ ਸੀਸ ਰੁੱਖਾਂ ਨਾਲ ਕੇਸਾਂ ਤੋਂ ਟੰਗ ਦਿੱਤੇ। ਉਸਨੇ ਸਿੰਘਾਂ ਦੀਆਂ ਲੋਥਾਂ ਦੇ ਗੱਡੇ ਭਰਕੇ ਬਾਦਸ਼ਾਹ ਕੋਲ ਭੇਜੇ, ਜਿਨ੍ਹਾਂ ਨੂੰ ਦੇਖ ਕੇ ਉਹ ਬੜਾ ਖ਼ੁਸ਼ ਹੋਇਆ।

ਅਮੀਨਗੜ੍ਹ ਦੀ ਲੜਾਈ ਨੇ ਹਵਾ ਦਾ ਰੁੱਖ ਹੀ ਬਦਲ ਦਿੱਤਾ। ਜਿਹੜੇ ਹਾਕਮ ਸਿੰਘਾਂ ਤੋਂ ਭੈਅ ਖਾਂਦੇ ਸਨ, ਹੁਣ ਉਹ ਸ਼ੇਰ ਬਣ ਬੈਠੇ ਤੇ ਸਿੱਖਾਂ ਦਾ ਡੱਟ ਕੇ ਮੁਕਾਬਲਾ ਕਰਨ ਲਈ ਫ਼ੌਜਾਂ ਲੈ ਕੇ ਮੈਦਾਨ ਵਿਚ ਆਉਣ ਲੱਗੇ। ਜਲੰਧਰ ਦੇ ਹਾਕਮ ਸ਼ਮਸ ਖ਼ਾਂ ਨੇ ਸੁਲਤਾਨਪੁਰ ਤੋਂ ਫ਼ੌਜ ਲੈ ਕੇ ਸਰਹਿੰਦ ਉੱਤੇ ਧਾਵਾ ਬੋਲ ਦਿੱਤਾ। ਉੱਥੇ ਸਿੰਘਾਂ ਦੀ ਥੋੜ੍ਹੀ ਗਿਣਤੀ ਹੋਣ ਕਾਰਨ ਇਕ ਦਿਨ ਦੀ ਸਖ਼ਤ ਲੜਾਈ ਮਗਰੋਂ ਹੀ ਉਸਨੇ ਸਰਹਿੰਦ ਨੂੰ ਜਿੱਤ ਲਿਆ ਤੇ ਸਿੱਖਾਂ ਨੇ ਲੋਹਗੜ੍ਹ ਵੱਲ ਚਾਲੇ ਪਾ ਦਿੱਤੇ। ਉਧਰੋਂ ਬਹਾਦਰ ਸ਼ਾਹ ਵੀ ਅਣਗਿਣਤ ਫ਼ੌਜ ਲੈ ਕੇ ਬਾਬਾ ਬੰਦਾ ਸਿੰਘ ਬਹਾਦਰ ਦੇ ਕਿਲ੍ਹੇ ਲੋਹਗੜ੍ਹ ਵੱਲ ਵਧ ਰਿਹਾ ਸੀ।

ਬਹਾਦਰ ਸ਼ਾਹ ਦੀ ਫ਼ੌਜ 4 ਦਸੰਬਰ 1710 ਈ. ਨੂੰ ਲੋਹਗੜ੍ਹ ਨੇੜੇ ਪੁੱਜ ਗਈ ਤੇ ਉਸਨੇ ਸਢੌਰੇ ਕੋਲ ਡੇਰਾ ਲਾ ਲਿਆ। ਦੂਜੇ ਦਿਨ ਬਾਬਾ ਬੰਦਾ ਸਿੰਘ ਬਹਾਦਰ ਦੀ ਖ਼ਾਲਸਈ ਫ਼ੌਜ ਨੇ ਉਨ੍ਹਾਂ ਉੱਪਰ ਹਮਲਾ ਕਰ ਦਿੱਤਾ। ਇਸ ਸੰਬੰਧੀ ਮੁਸਲਮਾਨ ਇਤਿਹਾਸਕਾਰ ਖਾਫੀ ਖ਼ਾਂ ਲਿਖਦਾ ਹੈ:-

> "ਜਿਹੜੀ ਲੜਾਈ ਇਸ ਮਗਰੋਂ ਹੋਈ, ਮੈਂ ਉਹ ਬਿਆਨ ਨਹੀਂ ਕਰ ਸਕਦਾ। ਫ਼ਕੀਰਾਂ ਜਿਹੇ ਕੱਪੜਿਆਂ ਵਾਲੇ ਸਿੰਘਾਂ ਨੇ ਸ਼ਾਹੀ ਫ਼ੌਜ ਦੀਆਂ ਭੰਬੀਰੀਆਂ ਭੁਆ ਦਿੱਤੀਆਂ। ਸ਼ਾਹੀ ਫ਼ੌਜ ਦੇ ਇੰਨੇ ਆਦਮੀ ਮਾਰੇ ਗਏ ਤੇ ਫੱਟੜ ਹੋ ਕੇ ਡਿੱਗ ਪਏ ਕਿ ਕੁਝ ਚਿਰ ਤੋਂ ਬਾਅਦ ਇਉਂ ਜਾਪਣ ਲੱਗ ਪਿਆ ਕਿ ਉਹ ਹਾਰ ਜਾਵੇਗੀ।"

ਪਰ ਸ਼ਾਹੀ ਫ਼ੌਜ ਨੂੰ ਹੋਰ ਸਹਾਇਤਾ ਪੁੱਜਣ ਕਾਰਨ ਸਿੱਖਾਂ ਦੀ ਕੋਈ ਪੇਸ਼ ਨਾ ਗਈ ਤੇ ਸੂਰਜ ਅਸਤ ਹੋਣ ਸਮੇਂ ਸਿੱਖ ਲੋਹਗੜ੍ਹ ਵੱਲ ਮੁੜ ਪਏ। ਸੱਠ ਹਜ਼ਾਰ ਸ਼ਾਹੀ ਫ਼ੌਜ ਨੇ ਲੋਹਗੜ੍ਹ ਦੇ ਕਿਲ੍ਹੇ ਨੂੰ ਘੇਰਾ ਪਾ ਲਿਆ। ਇਸ ਥਾਂ ਦੀ ਕਿਲ੍ਹੇਬੰਦੀ ਅਤੇ ਮੋਰਚਾਬੰਦੀ

ਐਨੀ ਪੱਕੀ ਸੀ ਕਿ ਕਿੰਨਾ ਚਿਰ ਤਾਂ ਬਾਦਸ਼ਾਹ ਨੂੰ ਕਿਲ੍ਹੇ ਉੱਤੇ ਹਮਲਾ ਕਰਨ ਦਾ ਹੌਂਸਲਾ ਹੀ ਨਾ ਪਿਆ। ਉਸਨੂੰ ਇਕ ਤਰਕੀਬ ਸੁੱਝੀ, ਉਸਨੇ ਘੇਰੇ ਨੂੰ ਹੋਰ ਮਜ਼ਬੂਤ ਕਰ ਲਿਆ ਤਾਂ ਜੋ ਅੰਦਰ ਰਸਦ ਪਾਣੀ ਨਾ ਜਾ ਸਕੇ। ਹੌਲੀ-ਹੌਲੀ ਕਿਲ੍ਹੇ ਅੰਦਰਲੀ ਰਸਦ ਖ਼ਤਮ ਹੋ ਗਈ। ਰਸਦ ਮੁੱਕ ਜਾਣ ਕਾਰਨ ਸਿੱਖਾਂ ਨੂੰ ਆਪਣੀ ਭੁੱਖ ਮਿਟਾਉਣ ਲਈ ਆਪਣੇ ਘੋੜੇ ਖਾਣ ਲਈ ਮਜਬੂਰ ਹੋਣਾ ਪਿਆ। ਜਦੋਂ ਕਿਲ੍ਹੇ ਅੰਦਰ ਖਾਣ ਲਈ ਕੁਝ ਵੀ ਨਾ ਰਿਹਾ ਤਾਂ ਇਹ ਫ਼ੈਸਲਾ ਕੀਤਾ ਗਿਆ ਕਿ ਭਾਈ ਗੁਲਾਬ ਸਿੰਘ, ਬਾਬਾ ਜੀ ਦੀ ਪੁਸ਼ਾਕ ਪਹਿਨ ਕੇ ਕਿਲ੍ਹੇ ਅੰਦਰ ਰਹੇਗਾ ਤੇ ਬਾਕੀ ਸਿੰਘ ਬਾਬਾ ਬੰਦਾ ਸਿੰਘ ਬਹਾਦਰ ਸਮੇਤ ਕਿਲ੍ਹਾ ਖ਼ਾਲੀ ਕਰ ਜਾਣਗੇ। ਇਸ ਫ਼ੈਸਲੇ ਅਨੁਸਾਰ 10 ਦਸੰਬਰ, 1710 ਦੀ ਰਾਤ ਨੂੰ ਬਾਬਾ ਬੰਦਾ ਸਿੰਘ ਜੀ ਕਿਲ੍ਹੇ ਵਿਚੋਂ ਨਿਕਲੇ ਅਤੇ ਵੈਰੀ ਦਲ ਦੇ ਆਹੂ ਲਾਹੁੰਦੇ ਹੋਏ ਆਪਣੀ ਸੈਨਾ ਸਮੇਤ ਨਾਹਣ ਦੀ ਰਿਆਸਤ ਵਿਚੋਂ ਲੰਘ ਕੇ ਪਹਾੜੀਂ ਜਾ ਚੜ੍ਹੇ।

11 ਦਸੰਬਰ ਨੂੰ ਮੁਗ਼ਲ ਫ਼ੌਜ ਨੇ ਲੋਹਗੜ੍ਹ ਉੱਪਰ ਕਬਜ਼ਾ ਕਰ ਲਿਆ। ਕਿਲ੍ਹੇ ਵਿਚ ਭਾਈ ਗੁਲਾਬ ਸਿੰਘ ਦੇ ਨਾਲ ਦਸ-ਬਾਰ੍ਹਾਂ ਸਿੱਖ ਹੀ ਸਨ। ਬਾਦਸ਼ਾਹ ਨੂੰ ਇਹ ਵੇਖਕੇ ਬੜੀ ਹੈਰਾਨੀ ਹੋਈ ਕਿ ਬਾਬਾ ਬੰਦਾ ਸਿੰਘ ਬਹਾਦਰ ਆਪ ਉਥੋਂ ਨਿਕਲ ਗਏ ਸਨ। ਬਾਦਸ਼ਾਹ ਨੇ ਆਪਣੇ ਇਕ ਜਰਨੈਲ ਨੂੰ ਹੁਕਮ ਦਿੱਤਾ ਕਿ ਪਹਾੜਾਂ ਵਿਚ ਜਾ ਕੇ ਬਾਬਾ ਬੰਦਾ ਸਿੰਘ ਜੀ ਦਾ ਪਿੱਛਾ ਕਰਕੇ ਉਨ੍ਹਾਂ ਨੂੰ ਫੜ ਲਿਆਉ ਅਤੇ ਜੇ ਉਹ ਫੜੇ ਨਾ ਜਾ ਸਕੇ ਤਾਂ ਨਾਹਣ ਦੇ ਰਾਜੇ ਨੂੰ ਫੜ ਲਿਆਂਦਾ ਜਾਵੇ। ਬਾਬਾ ਬੰਦਾ ਸਿੰਘ ਬਹਾਦਰ ਤਾਂ ਸੈਨਾ ਦੇ ਹੱਥ ਨਾ ਆਏ ਜਿਸ ਕਾਰਣ ਨਾਹਣ ਦੇ ਰਾਜੇ ਭੂਪ ਪ੍ਰਕਾਸ਼ ਨੂੰ ਕੈਦ ਕਰ ਲਿਆ ਗਿਆ। ਫਿਰ ਉਸਨੂੰ ਤੇ ਭਾਈ ਗੁਲਾਬ ਸਿੰਘ ਨੂੰ ਲੋਹੇ ਦੇ ਪਿੰਜਰੇ ਵਿਚ ਬੰਦ ਕਰਕੇ ਦਿੱਲੀ ਭੇਜ ਦਿੱਤਾ ਗਿਆ।

ਉਧਰ ਲੋਹਗੜ੍ਹ ਦੇ ਕਿਲ੍ਹੇ ਤੋਂ ਬਚ ਨਿਕਲਣ ਬਾਅਦ ਬਾਬਾ ਬੰਦਾ ਸਿੰਘ ਬਹਾਦਰ ਨੇ ਮੁਗ਼ਲ ਰਾਜ ਦੀ ਜੜ੍ਹ ਹਿਲਾਉਣ ਲਈ ਫੇਰ ਯਤਨ ਸ਼ੁਰੂ ਕਰ ਦਿੱਤੇ। ਉਨ੍ਹਾਂ ਨੇ ਸੰਗਤਾਂ ਨੂੰ ਹੁਕਮਨਾਮੇ ਜਾਰੀ ਕੀਤੇ ਜਿਨ੍ਹਾਂ ਵਿਚ ਲਿਖਿਆ ਗਿਆ ਸੀ ਕਿ ਜਿੰਨੀ ਜਲਦੀ ਹੋ ਸਕਦਾ ਹੈ ਖ਼ਾਲਸਾ ਦਲ ਵਿਚ ਸ਼ਾਮਿਲ ਹੋਵੋ। ਲੋਹਗੜ੍ਹ ਤੋਂ ਜਾਣ ਮਗਰੋਂ ਅਗਲੇ ਦਿਨ 12 ਦਸੰਬਰ ਦਾ ਜੌਨਪੁਰ ਦੀ ਸੰਗਤ ਦੇ ਨਾਂ ਲਿਖਿਆ ਹੁਕਮਨਾਮਾ ਉਪਲਬਧ ਹੈ। ਇਨ੍ਹਾਂ ਹੁਕਮਨਾਮਿਆਂ ਦੇ ਪੁੱਜਦਿਆਂ ਹੀ ਸਿੱਖ ਕੀਰਤਪੁਰ ਇਕੱਠੇ ਹੋਣੇ ਸ਼ੁਰੂ ਹੋ ਗਏ। ਇੱਥੇ ਇਹ ਵਿਚਾਰ ਕੀਤਾ ਗਿਆ ਕਿ ਜਿਨ੍ਹਾਂ ਪਹਾੜੀ ਰਾਜਿਆਂ ਨੇ ਦਸ਼ਮੇਸ਼ ਪਿਤਾ ਜੀ ਨੂੰ ਕਸ਼ਟ ਦਿੱਤੇ ਸਨ, ਢੇਰ ਸਾਰੀਆਂ ਮੁਸ਼ਕਿਲਾਂ ਪੈਦਾ ਕੀਤੀਆਂ ਸਨ, ਉਨ੍ਹਾਂ ਨੂੰ ਸਜ਼ਾ ਦਿੱਤੀ ਜਾਵੇ।

ਸਭ ਤੋਂ ਪਹਿਲਾਂ ਬੰਦਾ ਸਿੰਘ ਬਹਾਦਰ ਨੇ ਕਹਿਲੂਰ ਦੇ ਰਾਜੇ ਭੀਮ ਚੰਦ ਨੂੰ ਚਿੱਠੀ ਲਿਖੀ ਕਿ ਉਹ ਈਨ ਮੰਨ ਜਾਵੇ ਪਰ ਉਹ ਨਾ ਮੰਨਿਆ। ਖ਼ਾਲਸਾ ਦਲ ਨੇ ਉਸਦੀ ਰਾਜਧਾਨੀ ਬਿਲਾਸਪੁਰ ਉਪਰ ਹਮਲਾ ਕਰ ਦਿੱਤਾ, ਘਮਾਸਾਨ ਲੜਾਈ ਹੋਈ ਜਿਸ ਵਿਚ ਪਹਾੜੀਏ ਰਾਜਪੂਤ ਹਾਰ ਗਏ। ਇਹ ਵੇਖ ਕੇ ਪਹਾੜੀ ਰਾਜਿਆਂ ਵਿਚ ਟਾਕਰਾ ਕਰਨ ਦੀ ਹਿੰਮਤ ਨਾ ਹੋਈ। ਉਨ੍ਹਾਂ ਨੇ ਈਨ ਮੰਨ ਲਈ। ਮੰਡੀ ਦੇ ਰਾਜੇ ਸਿੱਧ ਸੈਨ ਨੇ ਐਲਾਨ ਕਰ

ਦਿੱਤਾ ਕਿ ਮੈਂ ਗੁਰੂ ਨਾਨਕ ਦੇਵ ਜੀ ਦਾ ਸਿੱਖ ਹਾਂ। ਉਹ ਦਸ਼ਮੇਸ਼ ਪਿਤਾ ਦਾ ਵੀ ਸ਼ਰਧਾਲੂ ਸੀ। ਉਸਨੇ ਕੁੱਲੂ ਦੇ ਰਾਜੇ ਵਿਰੁੱਧ ਬਾਬਾ ਜੀ ਦੀ ਸਹਾਇਤਾ ਕੀਤੀ। ਚੰਬਾ ਰਿਆਸਤ ਦੇ ਰਾਜੇ ਉਦੈ ਸਿੰਘ ਨੇ ਤਾਂ ਬਾਬਾ ਜੀ ਨਾਲ ਸਾਕ ਨਾਤਾ ਕਾਇਮ ਕਰ ਲਿਆ। ਉਸਨੇ ਆਪਣੇ ਘਰਾਣੇ ਦੀ ਸੁੰਦਰ ਕੁੜੀ ਦਾ ਵਿਆਹ ਬਾਬਾ ਜੀ ਨਾਲ ਕਰ ਦਿੱਤਾ। ਉਸਦੇ ਇਕ ਪੁੱਤਰ ਪੈਦਾ ਹੋਇਆ ਜਿਸਦਾ ਨਾਮ ਅਜੈ ਸਿੰਘ ਰੱਖਿਆ ਗਿਆ। ਸਿੱਖ ਯੁੱਧ ਕਰਕੇ ਪਹਾੜੀ ਚੜ੍ਹ ਜਾਇਆ ਕਰਨ ਤੇ ਕਾਬੂ ਨਾ ਆਉਣ।

ਬਾਦਸ਼ਾਹ 18 ਫ਼ਰਵਰੀ 1712 ਨੂੰ ਮਰ ਗਿਆ। ਕੁਝ ਚਿਰ ਤਖ਼ਤ ਬਾਰੇ ਝਗੜਾ ਚੱਲਦਾ ਰਿਹਾ। ਇਸ ਝਗੜੇ ਦਾ ਫ਼ਾਇਦਾ ਲੈਂਦਿਆਂ ਬਾਬਾ ਬੰਦਾ ਸਿੰਘ ਬਹਾਦਰ ਨੇ ਆਪਣੀ ਤਾਕਤ ਮੁੜ ਕਾਇਮ ਕੀਤੀ ਤੇ ਖੁੱਸੇ ਹੋਏ ਇਲਾਕੇ ਮੁੜ ਜਿੱਤ ਲਏ। ਉਨ੍ਹਾਂ ਨੇ ਸਢੌਰੇ ਅਤੇ ਲੋਹਗੜ੍ਹ ਉੱਪਰ ਕਬਜ਼ਾ ਕਰ ਲਿਆ। ਲੋਹਗੜ੍ਹ ਫੇਰ ਸਿੱਖਾਂ ਦੀ ਤਾਕਤ ਦਾ ਕੇਂਦਰ ਬਣ ਗਿਆ। ਉੱਧਰ ਬਹਾਦਰ ਸ਼ਾਹ ਤੋਂ ਬਾਅਦ ਫਰੁੱਖਸੀਅਰ ਬਾਦਸ਼ਾਹ ਬਣ ਗਿਆ। ਉਸਨੇ ਅਬਦੁੱਲ ਸਮੱਦ ਖ਼ਾਂ ਨੂੰ ਲਾਹੌਰ ਦਾ ਸੂਬਾ ਨੀਯਤ ਕੀਤਾ ਅਤੇ ਉਸਦੇ ਪੁੱਤਰ ਜ਼ਕਰੀਆ ਖ਼ਾਂ ਨੂੰ ਜੰਮੂ ਦਾ ਫ਼ੌਜਦਾਰ ਥਾਪਿਆ। ਬਾਦਸ਼ਾਹ ਨੇ ਇਨ੍ਹਾਂ ਨੂੰ ਹੁਕਮ ਦਿੱਤਾ ਕਿ ਬਾਬਾ ਬੰਦਾ ਸਿੰਘ ਨੂੰ ਸਢੌਰੇ ਤੇ ਲੋਹਗੜ੍ਹ ਤੋਂ ਕੱਢ ਦਿੱਤਾ ਜਾਵੇ।

ਬਾਦਸ਼ਾਹ ਦਾ ਇਹ ਹੁਕਮ ਮਿਲਦਿਆਂ ਹੀ ਪਿਉ ਪੁੱਤਰ ਬਹੁਤ ਸਾਰੀ ਸ਼ਾਹੀ ਫ਼ੌਜ ਅਤੇ ਇਲਾਕੇ ਦੇ ਸਰਦਾਰਾਂ ਦੇ ਲਸ਼ਕਰ ਲੈ ਕੇ ਸਢੌਰੇ ਤੇ ਲੋਹਗੜ੍ਹ ਪਹੁੰਚ ਗਏ। ਇਨ੍ਹਾਂ ਨੇ ਘੇਰਾ ਪਾ ਲਿਆ। ਸਿੰਘਾਂ ਨੇ ਵੈਰੀ ਦਲ ਨੂੰ ਚੀਰ ਕੇ ਨਿਕਲ ਜਾਣ ਦਾ ਫ਼ੈਸਲਾ ਕੀਤਾ। ਬਾਬਾ ਬੰਦਾ ਸਿੰਘ ਬਹਾਦਰ ਜੰਮੂ ਦੀਆਂ ਪਹਾੜੀਆਂ ਵਿਚ ਜਾ ਠਹਿਰੇ। ਉੱਥੇ ਉਨ੍ਹਾਂ ਨੇ ਵਜ਼ੀਰਾਬਾਦ ਦੇ ਇੱਕ ਖ਼ੱਤਰੀ ਦੀ ਧੀ ਸਾਹਿਬ ਕੌਰ ਨਾਲ ਆਪਣਾ ਦੂਜਾ ਵਿਆਹ ਕਰਵਾਇਆ ਤੇ ਆਪਣਾ ਟਿਕਾਣਾ ਕਾਇਮ ਕੀਤਾ ਜਿਸ ਦਾ ਨਾਂ ਹੁਣ 'ਡੇਰਾ ਬੰਦਾ ਸਿੰਘ' ਹੈ। ਦੂਜੇ ਵਿਆਹ ਤੋਂ ਵੀ ਉਨ੍ਹਾਂ ਦੇ ਘਰ ਇੱਕ ਪੁੱਤਰ ਪੈਦਾ ਹੋਇਆ ਜਿਸਦਾ ਨਾਂ ਰਣਜੀਤ ਸਿੰਘ ਰੱਖਿਆ ਗਿਆ।

ਬਾਬਾ ਬੰਦਾ ਸਿੰਘ ਬਹਾਦਰ ਸੰਨ 1715 ਈ. ਵਿਚ ਫਿਰ ਮੈਦਾਨੀ ਇਲਾਕੇ ਵਿਚ ਆ ਗਏ। ਉਨ੍ਹਾਂ ਨੇ ਕਲਾਨੌਰ ਤੇ ਬਟਾਲਾ ਫਿਰ ਸਰ ਕਰ ਲਏ ਤੇ ਉੱਥੇ ਸਿੱਖ ਅਫ਼ਸਰ ਨਿਯੁਕਤ ਕਰ ਦਿੱਤੇ। ਜਦੋਂ ਬਾਦਸ਼ਾਹ ਨੂੰ ਸਿੱਖਾਂ ਦੀਆਂ ਇਨ੍ਹਾਂ ਜਿੱਤਾਂ ਦਾ ਪਤਾ ਲੱਗਾ ਤਾਂ ਉਹ ਲੋਹਾ-ਲਾਖ਼ਾ ਹੋ ਗਿਆ। ਉਸਨੇ ਲਾਹੌਰ ਦੇ ਸੂਬੇ ਅਬਦੁੱਲ ਸਮੱਦ ਖ਼ਾਂ ਨੂੰ ਇਸੇ ਕਰਕੇ ਸਖ਼ਤ ਝਾੜ ਪਾਈ। ਉਸਨੇ ਮੁਗ਼ਲ ਤੇ ਹਿੰਦੂ ਅਹਿਲਕਾਰਾਂ, ਰਾਜਿਆਂ ਅਤੇ ਹਾਕਮਾਂ ਨੂੰ ਹੁਕਮ ਭੇਜੇ ਕਿ ਆਪਣੇ ਬੰਦੇ ਲੈ ਕੇ ਸੂਬਾ ਲਾਹੌਰ ਦੀ ਫ਼ੌਜ ਦੀ ਵੱਧ ਤੋਂ ਵੱਧ ਮੱਦਦ ਕੀਤੀ ਜਾਵੇ। ਕਾਂਗੜੇ ਅਤੇ ਜਸਰੋਟਾ ਦੇ ਰਾਜੇ ਵੀ ਆਪਣੀ ਸੈਨਾ ਲੈ ਕੇ ਫ਼ੌਜ ਨਾਲ ਆ ਰਲੇ। ਇਸ ਤਰ੍ਹਾਂ ਬਾਬਾ ਬੰਦਾ ਸਿੰਘ ਬਹਾਦਰ ਦੇ ਵਿਰੁੱਧ ਬਹੁਤ ਵੱਡੀ ਗਿਣਤੀ ਵਿਚ ਫ਼ੌਜ ਆ ਚੜ੍ਹੀ। ਬਾਬਾ ਬੰਦਾ ਸਿੰਘ ਬਹਾਦਰ ਗੁਰਦਾਸਪੁਰ ਤੋਂ ਚਾਰ ਕੁ ਮੀਲ ਪੱਛਮ ਵੱਲ ਪਿੰਡ ਗੁਰਦਾਸ ਨੰਗਲ ਵਿਚ ਭਾਈ ਦੁਨੀਚੰਦ ਦੇ ਹਾਤੇ ਵਿਚ ਜਾ ਠਹਿਰੇ ਤੇ ਇਸ ਥਾਂ ਨੂੰ ਉਨ੍ਹਾਂ ਨੇ ਸ਼ਾਹੀ ਫ਼ੌਜ ਦਾ ਮੁਕਾਬਲਾ ਕਰਨ ਲਈ ਤਿਆਰ ਕਰਨਾ ਸ਼ੁਰੂ ਕਰ ਦਿੱਤਾ।

ਉਨ੍ਹਾਂ ਨੇ ਇਸ ਹਾਤੇ ਦੁਆਲੇ ਮੋਰਚੇ ਬਣਾਏ, ਇਕ ਖਾਈ ਪੁੱਟੀ ਤੇ ਉਸ ਵਿਚ ਨੇੜੇ ਦੀ ਨਹਿਰ ਤੋਂ ਪਾਣੀ ਲਿਆ ਕੇ ਪਾਇਆ। ਇਸ ਤੋਂ ਬਾਹਰਵਾਰ ਚਿੱਕੜ ਵਾਲੀ ਥਾਂ ਬਣਾਈ ਤਾਂ ਜੋ ਵੈਰੀ ਅੱਗੇ ਨਾ ਵਧ ਸਕੇ।

ਅਪ੍ਰੈਲ ਦੇ ਮਹੀਨੇ ਸੰਨ 1715 ਵਿਚ ਸ਼ਾਹੀ ਫ਼ੌਜ ਨੇ ਗੁਰਦਾਸ ਨੰਗਲ ਨੂੰ ਘੇਰਾ ਪਾ ਲਿਆ। ਘੇਰਾ ਐਨਾ ਜਿਆਦਾ ਸਖ਼ਤ ਸੀ ਕਿ ਘਾਹ ਦਾ ਤੀਲਾ ਅਤੇ ਅਨਾਜ ਦਾ ਦਾਣਾ ਤੀਕਰ ਅੰਦਰ ਨਹੀਂ ਸੀ ਪਹੁੰਚ ਸਕਦਾ। ਫਿਰ ਵੀ ਕੁੱਝ ਸਿੰਘ ਆਪਣੀ ਜਾਨ ਤਲੀ ਉੱਤੇ ਰੱਖਕੇ ਬਾਹਰ ਆਉਂਦੇ ਤੇ ਖਾਣ-ਪੀਣ ਦੀਆਂ ਵਸਤਾਂ ਲੁੱਟ ਕੇ ਲੈ ਜਾਂਦੇ ਸਨ। ਇਸ ਤਰ੍ਹਾਂ ਕਈ ਮਹੀਨੇ ਲੰਘ ਗਏ। ਅਬਦੁੱਲ ਸਮੱਦ ਖ਼ਾਂ ਨੇ ਹਜ਼ਾਰਾਂ ਆਦਮੀ ਲਾ ਕੇ ਰੁੱਖ ਵੱਢਾ ਦਿੱਤੇ ਤੇ ਹਜ਼ਾਰਾਂ ਹੀ ਊਠਾਂ ਉੱਤੇ ਛਾਪੇ ਢੁਆ ਕੇ ਹਾਤੇ ਦੁਆਲੇ ਬੀੜ ਦਿੱਤੇ ਤਾਂ ਜੋ ਸਿੱਖ ਬਾਹਰ ਨਾ ਨਿਕਲ ਸਕਣ। ਕਿਲ੍ਹੇ ਦੇ ਅੰਦਰ ਰਸਦ ਖ਼ਤਮ ਹੋਣ ਕਰਕੇ ਸਿੱਖਾਂ ਨੂੰ ਕਈ-ਕਈ ਦਿਨ ਭੁੱਖੇ ਰਹਿਣਾ ਪੈਂਦਾ।

ਇਸ ਸਮੇਂ ਬਾਬਾ ਬਿਨੋਦ ਸਿੰਘ ਅਤੇ ਬਾਬਾ ਬੰਦਾ ਸਿੰਘ ਵਿਚ ਮਨ-ਮੁਟਾਉ ਹੋ ਗਿਆ। ਬਾਬਾ ਬਿਨੋਦ ਸਿੰਘ ਦੀ ਇਹ ਸਲਾਹ ਸੀ ਕਿ ਗੜ੍ਹੀ ਛੱਡ ਦਿੱਤੀ ਜਾਵੇ ਪਰ ਬਾਬਾ ਬੰਦਾ ਸਿੰਘ ਜੀ ਗੜ੍ਹੀ ਖ਼ਾਲੀ ਕਰਨ ਦੇ ਹੱਕ ਵਿਚ ਨਹੀਂ ਸੀ। ਬਾਬਾ ਕਾਹਨ ਸਿੰਘ ਨੇ ਜਦੋਂ ਇਹ ਕਿਹਾ ਕਿ ਇਕ ਜਣਾ ਗੜ੍ਹੀ ਵਿਚੋਂ ਚਲਿਆ ਜਾਵੇ ਤਾਂ ਬਿਨੋਦ ਸਿੰਘ ਨੇ ਇਹ ਸੁਝਾਅ ਮੰਨ ਲਿਆ ਤੇ ਉਹ ਘੋੜੇ 'ਤੇ ਚੜ੍ਹ ਕੇ ਹਾਤੇ ਤੋਂ ਬਾਹਰ ਨਿਕਲ ਗਿਆ।

ਗੜ੍ਹੀ ਅੰਦਰ ਸਿੱਖਾਂ ਨੇ ਆਪਣੀ ਭੁੱਖ ਮਿਟਾਉਣ ਲਈ ਘੋੜਿਆਂ, ਖੋਤਿਆਂ ਤੇ ਹੋਰ ਪਸ਼ੂਆਂ ਦਾ ਮਾਸ ਖਾਣਾ ਸ਼ੁਰੂ ਕਰ ਦਿੱਤਾ। ਜਦੋਂ ਬਾਲਣ ਵੀ ਖ਼ਤਮ ਹੋ ਗਿਆ ਤਾਂ ਸਿੰਘ ਮਾਸ ਕੱਚਾ ਹੀ ਖਾਣ ਲੱਗ ਪਏ। ਘਾਹ, ਰੁੱਖਾਂ ਦੇ ਪੱਤੇ ਵੀ ਖਾਧੇ ਗਏ। ਜਾਨਵਰਾਂ ਦੀਆਂ ਹੱਡੀਆਂ ਪੀਹ-ਪੀਹ ਕੇ ਖਾਧੀਆਂ ਗਈਆਂ। ਕਈਆਂ ਨੇ ਆਪਣੇ ਪੱਟਾਂ ਨਾਲੋਂ ਮਾਸ ਵੱਢ ਕੇ ਖਾਧਾ। ਲਗਪਗ ਅੱਠ ਮਹੀਨੇ ਘੇਰਾ ਜਾਰੀ ਰਿਹਾ। ਸਿੰਘ ਸੂਰਬੀਰ ਭੁੱਖ ਕਾਰਨ ਪਿੰਜਰ ਬਣ ਗਏ। ਉਨ੍ਹਾਂ ਵਿਚ ਤਲਵਾਰ ਤੇ ਬੰਦੂਕ ਚੁੱਕਣ ਦੀ ਸੱਤਿਆ ਵੀ ਖ਼ਤਮ ਹੋ ਗਈ।

7 ਦਸੰਬਰ ਸੰਨ 1715 ਨੂੰ ਮੁਗ਼ਲ ਫ਼ੌਜ ਗੜ੍ਹੀ ਦਾ ਦਰਵਾਜਾ ਭੰਨ ਕੇ ਅੰਦਰ ਜਾ ਵੜੀ ਤੇ ਬਾਬਾ ਬੰਦਾ ਸਿੰਘ ਜੀ ਤੇ ਉਨ੍ਹਾਂ ਦੇ ਸਾਥੀਆਂ ਨੂੰ ਗ੍ਰਿਫ਼ਤਾਰ ਕਰ ਲਿਆ। ਬਾਬਾ ਜੀ ਦੀ ਪਤਨੀ ਤੇ ਤਿੰਨ ਵਰ੍ਹਿਆਂ ਦੇ ਬੇਟੇ ਸ੍ਰੀ ਅਜੈ ਸਿੰਘ ਨੂੰ ਵੀ ਫੜ ਲਿਆ। ਅਬਦੁੱਲ ਸਮੱਦ ਖ਼ਾਂ ਪਹਿਲਾਂ ਇਨ੍ਹਾਂ ਨੂੰ ਲਾਹੌਰ ਲੈ ਕੇ ਗਿਆ ਤੇ ਉੱਥੇ ਬਜ਼ਾਰਾਂ ਵਿਚ ਜਲੂਸ ਦੀ ਸ਼ਕਲ ਵਿਚ ਫੇਰਿਆ ਗਿਆ। ਬਾਬਾ ਜੀ ਚਾਹੇ ਕੈਦ ਸਨ , ਫਿਰ ਵੀ ਉਨ੍ਹਾਂ ਦੀਆਂ ਕਰਾਮਾਤੀ ਸ਼ਕਤੀਆਂ ਦਾ ਮੁਗ਼ਲਾਂ ਉੱਪਰ ਅਜਿਹਾ ਪ੍ਰਭਾਵ ਸੀ ਕਿ ਉਨ੍ਹਾਂ ਨੂੰ ਡਰ ਸੀ ਕਿ ਉਹ ਉੱਡ ਕੇ ਕਿਤੇ ਉਨ੍ਹਾਂ ਦੇ ਹੱਥ ਵਿਚੋਂ ਨਾ ਨਿਕਲ ਜਾਣ। ਇਸ ਕਰਕੇ ਉਨ੍ਹਾਂ ਨੂੰ ਸੰਗਲਾਂ ਨਾਲ ਜਕੜ ਕੇ ਲੋਹੇ ਦੇ ਪਿੰਜਰੇ ਵਿਚ ਬੰਦ ਕੀਤਾ ਹੋਇਆ ਸੀ। ਇਸ ਪਿੰਜਰੇ ਨੂੰ ਹਾਥੀ ਉੱਪਰ ਰੱਖਿਆ ਹੋਇਆ ਸੀ ਤੇ ਇਕ ਮੁਗ਼ਲ ਨੂੰ ਬਾਬਾ ਬੰਦਾ ਸਿੰਘ ਜੀ ਕੋਲ ਬਿਠਾਇਆ ਹੋਇਆ ਸੀ ਤਾਂ ਜੋ ਉਹ ਜੇਕਰ ਬਚ ਕੇ ਨਿਕਲ ਜਾਣ ਦਾ ਯਤਨ ਕਰਨ

ਤਾਂ ਉਨ੍ਹਾਂ ਨੂੰ ਮਾਰ ਦਿੱਤਾ ਜਾਵੇ।

ਬਾਬਾ ਬੰਦਾ ਸਿੰਘ ਬਹਾਦਰ ਦੇ ਦੋ ਸੌ ਕਰੀਬ ਸਾਥੀਆਂ ਦੇ ਪੈਰਾਂ ਵਿਚ ਬੇੜੀਆਂ ਪਾਈਆਂ ਹੋਈਆਂ ਸਨ ਤੇ ਹੱਥਕੜੀਆਂ ਲਗਾ ਕੇ ਉਨ੍ਹਾਂ ਨੂੰ ਖੱਚਰਾਂ ਅਤੇ ਖੋਤਿਆਂ ਉਪਰ ਬਿਠਾਇਆ ਹੋਇਆ ਸੀ। ਉਨ੍ਹਾਂ ਵਿਚੋਂ ਕੁੱਝ ਕੁ ਨੂੰ ਕੈਦੀ ਬਣਾ ਲਿਆ ਗਿਆ ਤੇ ਬਾਕੀਆਂ ਦੇ ਸਿਰ ਵੱਢ ਕੇ ਨੇਜ਼ਿਆਂ ਉੱਪਰ ਟੰਗੇ ਗਏ। ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਇਸ ਤਰ੍ਹਾਂ ਕੈਦੀਆਂ ਦੀ ਗਿਣਤੀ 740 ਅਤੇ ਨੇਜ਼ਿਆਂ ਉੱਪਰ ਟੰਗੇ ਹੋਏ ਸਿਰਾਂ ਦੀ ਗਿਣਤੀ 2000 ਹੋ ਗਈ। ਇਸ ਤੋਂ ਇਲਾਵਾ ਸੱਤ ਸੌ ਗੱਡੇ ਸਿੱਖਾਂ ਦੇ ਸਿਰਾਂ ਦੇ ਲੱਦੇ ਹੋਏ ਸਨ। ਸਭ ਤੋਂ ਅੱਗੇ ਢੋਲ ਵੱਜ ਰਿਹਾ ਸੀ, ਉਨ੍ਹਾਂ ਉੱਪਰ ਮੁਗ਼ਲ ਸਿਪਾਹੀ ਦੋ ਹਜ਼ਾਰ ਸ਼ਹੀਦ ਸਿੱਖਾਂ ਦੇ ਸੀਸ ਨੇਜ਼ਿਆਂ ਉੱਪਰ ਟੰਗੀ ਜਾ ਰਹੇ ਸਨ। ਉਨ੍ਹਾਂ ਪਿੱਛੇ ਬਾਬਾ ਬੰਦਾ ਸਿੰਘ ਬਹਾਦਰ ਤੇ ਫਿਰ 740 ਸਿੱਖ ਕੈਦੀ ਜਾ ਰਹੇ ਸਨ। 29 ਫ਼ਰਵਰੀ 1716 ਈ. ਨੂੰ ਇਹ ਸਾਰੇ ਦਿੱਲੀ ਪੁੱਜੇ। ਦਿੱਲੀ ਵਿਚ ਇਹ ਡੌਂਡੀ ਪਿੱਟੀ ਗਈ ਕਿ ਲੋਕ ਤਮਾਸ਼ਾ ਵੇਖਣ ਜ਼ਰੂਰ ਆਉਣ।

ਜਦੋਂ ਲੋਕ ਇਕੱਠੇ ਹੋ ਕੇ ਇਨ੍ਹਾਂ ਨੂੰ ਵੇਖਕੇ ਹੱਸ ਰਹੇ ਸਨ ਤਾਂ ਸਾਰੇ ਸਿੱਖ ਉਤਸ਼ਾਹ ਨਾਲ ਉੱਚੀ ਆਵਾਜ਼ ਵਿਚ ਸ਼ਬਦ ਪੜ੍ਹ ਰਹੇ ਸਨ। ਇੱਕ ਮੁਸਲਮਾਨ ਲੇਖਕ ਸਈਅਦ ਮੁਹੰਮਦ ਲਿਖਦਾ ਹੈ, "ਗੁਰੂ ਗੋਬਿੰਦ ਸਿੰਘ ਦੇ ਇਨ੍ਹਾਂ ਬਹਾਦਰ ਸਿੱਖਾਂ ਨੇ ਉਹ ਸਭ ਕੁੱਝ ਖ਼ੁਸ਼ੀ ਨਾਲ ਸਹਾਰਿਆ ਜੋ ਦੁਸ਼ਮਣਾਂ ਨੇ ਉਨ੍ਹਾਂ ਨਾਲ ਵਰਤਾਇਆ। ਉਨ੍ਹਾਂ ਨੇ ਅਡੋਲ ਤੇ ਸ਼ਾਂਤ ਚਿੱਤ ਰਹਿੰਦਿਆਂ ਦੁੱਖ ਮਹਿਸੂਸ ਕੀਤੇ ਬਿਨਾਂ, ਸ਼ਹੀਦ ਦੀ ਮੌਤੇ ਮਰਨ ਲਈ ਚਾਅ ਪ੍ਰਗਟ ਕੀਤੇ।" 5 ਮਾਰਚ ਸੰਨ 1716 ਈ. ਨੂੰ ਕੋਤਵਾਲੀ ਕੋਲ ਇਨ੍ਹਾਂ ਸਿੰਘਾਂ ਦੇ ਕਤਲ ਸ਼ੁਰੂ ਹੋਏ। ਹਰ ਰੋਜ਼ ਸੌ ਸਿੱਖਾਂ ਦਾ ਕਤਲ ਕੀਤਾ ਜਾਂਦਾ। ਹਰ ਸਿੱਖ ਨੇ ਹੱਸਦਿਆਂ ਹੋਇਆਂ ਸ਼ਹੀਦੀ ਪਾਈ, ਕਿਸੇ ਵੀ ਸਿੱਖ ਨੇ ਆਪਣੇ ਧਰਮ ਨੂੰ ਨਾ ਤਿਆਗਿਆ। ਮੁਸਲਮਾਨ ਇਤਿਹਾਸਕਾਰ ਗ਼ੁਲਾਮ ਹੁਸੈਨ ਖ਼ਾਂ ਆਪਣੀ ਰਚਨਾ 'ਸਿਆਰੁਲ ਮੁਤਾਖਰੀਨ' ਵਿਚ ਲਿਖਦਾ ਹੈ:-

> "ਪਰ ਅਨੋਖੀ ਗੱਲ ਇਹ ਹੈ ਕਿ ਇਹ ਲੋਕ ਕਤਲ ਸਮੇਂ ਨਾ ਕੇਵਲ ਪੱਕੇ ਤੇ ਅਡੋਲ ਹੀ ਰਹੇ, ਸਗੋਂ ਮਰਨ ਲਈ ਪਹਿਲ ਬਾਰੇ ਆਪੋ ਵਿਚ ਝਗੜਦੇ ਸਨ, ਹਰ ਕੋਈ ਕਹਿੰਦਾ ਸੀ ਕਿ ਪਹਿਲਾਂ ਮੇਰੀ ਵਾਰੀ ਹੈ, ਹਰੇਕ ਜੱਲਾਦ ਨੂੰ ਮਨਾਉਣ ਤੇ ਪ੍ਰੇਰਨ ਦੇ ਯਤਨ ਕਰਦਾ ਸੀ ਕਿ ਮੈਨੂੰ ਵਾਰੀ ਪਹਿਲਾਂ ਦੇਵੀਂ।"

ਇਸ ਕਤਲੇਆਮ ਤੋਂ ਤਿੰਨ ਮਹੀਨੇ ਬਾਅਦ ਬਾਬਾ ਬੰਦਾ ਸਿੰਘ ਤੇ ਉਨ੍ਹਾਂ ਦੇ ਸਾਥੀਆਂ ਨੂੰ ਸਖ਼ਤ ਤਸੀਹੇ ਦਿੱਤੇ ਗਏ। ਉਨ੍ਹਾਂ ਨੂੰ ਇਸਲਾਮ ਜਾਂ ਮੌਤ ਕਬੂਲ ਕਰਨ ਲਈ ਕਿਹਾ ਗਿਆ। ਉਨ੍ਹਾਂ ਨੇ ਸ਼ਹੀਦੀਆਂ ਪ੍ਰਾਪਤ ਕਰ ਲਈਆਂ ਪਰ ਆਪਣਾ ਧਰਮ ਨਾ ਛੱਡਿਆ। ਬਾਬਾ ਜੀ ਦੇ ਤਿੰਨ ਸਾਲਾਂ ਦੇ ਬੱਚੇ ਨੂੰ ਉਨ੍ਹਾਂ ਦੀ ਗੋਦੀ ਵਿਚ ਬਿਠਾ ਕੇ ਮਾਰਨ

ਲਈ ਕਿਹਾ ਗਿਆ। ਜਦੋਂ ਉਨ੍ਹਾਂ ਨੇ ਇਹ ਕਰਨ ਤੋਂ ਨਾਂਹ ਕਰ ਦਿੱਤੀ ਤਾਂ ਜੱਲਾਦ ਨੇ ਉਸ ਮਾਸੂਮ ਦੇ ਟੋਟੇ ਕਰ ਦਿੱਤੇ ਅਤੇ ਉਸਦਾ ਤੜਫ਼ਦਾ ਦਿਲ ਕੱਢ ਕੇ ਉਨ੍ਹਾਂ ਦੇ ਮੂੰਹ ਵਿਚ ਤੁੰਨਿਆ ਗਿਆ। ਬਾਬਾ ਜੀ ਇਸ ਸਾਰੇ ਨੂੰ ਪ੍ਰਮਾਤਮਾ ਦਾ ਭਾਣਾ ਮੰਨ ਕੇ ਅਡੋਲ ਤੇ ਸ਼ਾਂਤ ਚਿੱਤ ਬੈਠੇ ਰਹੇ।

ਬਾਬਾ ਬੰਦਾ ਸਿੰਘ ਬਹਾਦਰ ਨੂੰ ਬੜੀ ਬੇਰਹਿਮੀ ਨਾਲ ਸ਼ਹੀਦ ਕੀਤਾ ਗਿਆ। ਪਹਿਲਾਂ ਉਨ੍ਹਾਂ ਦੀ ਸੱਜੀ ਅੱਖ ਕੱਢੀ ਗਈ, ਫਿਰ ਖੱਬੀ। ਉਸ ਤੋਂ ਬਾਅਦ ਵਾਰੀ ਵਾਰੀਂ ਉਨ੍ਹਾਂ ਦੇ ਹੱਥ-ਪੈਰ ਵੱਢੇ ਗਏ। ਮਗਰੋਂ ਅੰਗ-ਅੰਗ ਕੱਟਿਆ ਗਿਆ, ਤੱਤੇ ਲਾਲ ਜੰਬੂਰਾਂ ਨਾਲ ਉਨ੍ਹਾਂ ਦਾ ਮਾਸ ਨੋਚਿਆ ਗਿਆ। ਸਭ ਤੋਂ ਅਖ਼ੀਰ ਵਿਚ ਉਨ੍ਹਾਂ ਦਾ ਸੀਸ ਕੱਟਿਆ ਗਿਆ। ਇਸ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਿਦਕੀ 'ਬੰਦੇ' ਬਾਬਾ ਬੰਦਾ ਸਿੰਘ ਬਹਾਦਰ ਜੀ ਨੇ ਸ਼ਹੀਦੀ ਪ੍ਰਾਪਤ ਕੀਤੀ।

ਜਦੋਂ ਵੀ ਮੈਂ ਬਾਬਾ ਬੰਦਾ ਸਿੰਘ ਬਹਾਦਰ ਬਾਰੇ ਪੜ੍ਹਦੀ ਹਾਂ ਤਾਂ ਬਲਿਹਾਰੇ! ਬਲਿਹਾਰੇ! ਜਾਂਦੀ ਹਾਂ ਦਸ਼ਮੇਸ਼ ਪਿਤਾ ਜੀ ਦੀ ਅਦੁੱਤੀ ਸੋਚ ਤੋਂ ਜਿਨ੍ਹਾਂ ਨੇ ਨਾਂਦੇੜ ਜਾ ਕੇ ਆਪਣੇ ਮਿਸ਼ਨ ਦੀ ਪੂਰਤੀ ਲਈ ਮਾਧੋਦਾਸ ਵੈਰਾਗੀ ਨੂੰ ਚੁਣਿਆ। ਮਾਧੋਦਾਸ ਵੈਰਾਗੀ ਨੂੰ ਰਿਧੀਆਂ-ਸਿੱਧੀਆਂ ਦਾ ਗਿਆਨ ਸੀ ਤੇ ਇਨ੍ਹਾਂ ਦੇ ਸਹਾਰੇ ਉਸਨੇ ਬਹੁਤ ਸਾਰੇ ਆਪਣੇ ਸ਼ਰਧਾਲੂ ਬਣਾਏ ਹੋਏ ਸਨ ਤੇ ਦੂਰ-ਦੂਰ ਤੀਕਰ ਪ੍ਰਸਿੱਧੀ ਹਾਸਿਲ ਕੀਤੀ ਹੋਈ ਸੀ। ਮੈਂ ਸੋਚਦੀ ਹਾਂ ਕਿ ਕਾਸ਼! ਮੈਂ ਵੀ ਉਸ ਵੇਲੇ ਬੰਦਾ ਸਿੰਘ ਬਹਾਦਰ ਦੀ ਫ਼ੌਜ ਵਿਚ ਹੁੰਦੀ ਤੇ ਦਸ਼ਮੇਸ਼ ਪਿਤਾ ਦੇ ਮਿਸ਼ਨ ਦੀ ਪੂਰਤੀ ਲਈ ਸ਼ਹੀਦੀ ਪ੍ਰਾਪਤ ਕਰਦੀ। ਜਿਸ ਮਿਸ਼ਨ ਖ਼ਾਤਰ ਬਾਬਾ ਬੰਦਾ ਸਿੰਘ ਬਹਾਦਰ ਨੇ ਅਨੇਕਾਂ ਦਿਲ-ਕੰਬਾਊ ਤਸੀਹੇ ਝੱਲੇ। ਕਲਗੀਧਰ ਪਿਤਾ ਜੀ ਨੇ ਉਸਦੀਆਂ ਮਿਕਨਾਤੀਸੀ ਅੱਖਾਂ ਵਿਚ ਜਵਾਲਾ ਬਣਨ ਦੀ ਸ਼ਕਤੀ ਵੇਖੀ, ਉਸ ਵਿਚ ਇਕ ਜਰਨੈਲ ਬਣਨ ਦੇ ਗੁਣ ਵੇਖੇ। ਇਸੇ ਲਈ ਉਸਨੂੰ ਰਿਧੀਆਂ-ਸਿੱਧੀਆਂ ਦੇ ਘੇਰੇ ਤੋਂ ਬਾਹਰ ਕੱਢ ਕੇ ਖ਼ਾਲਸੇ ਦਾ ਜਰਨੈਲ ਥਾਪਿਆ ਜਿਸਨੇ ਬਾਅਦ ਵਿਚ ਮੁਗ਼ਲਾਂ ਨਾਲ ਲਾਮਿਸਾਲ ਟੱਕਰ ਲਈ ਤੇ ਜਿੱਤ ਪ੍ਰਾਪਤ ਕੀਤੀ। ਦਸ਼ਮੇਸ਼ ਪਿਤਾ ਦੇ ਸੁਪਨੇ ਨੂੰ ਇਕ ਵਾਰੀ ਤਾਂ ਪੂਰਾ ਕਰਕੇ ਵਿਖਾ ਦਿੱਤਾ। ਕਾਸ਼! ਕਲਗੀਧਰ ਪਿਤਾ ਆਪਣੇ ਸੁਪਨੇ ਨੂੰ ਸਾਕਾਰ ਹੁੰਦਾ ਵੇਖ ਸਕਦੇ ਪਰ ਉਹ ਇਸ ਫ਼ਾਨੀ ਦੁਨੀਆਂ ਨੂੰ ਸਦਾ ਲਈ ਅਲਵਿਦਾ ਕਹਿ ਚੁੱਕੇ ਸਨ। ਉਨ੍ਹਾਂ ਨੇ ਆਪਣੀ ਲਾਸਾਨੀ ਸੋਚ ਸਦਕਾ ਜਿਸਨੂੰ ਜਰਨੈਲ ਥਾਪਿਆ ਸੀ, ਉਸਨੇ ਉਨ੍ਹਾਂ ਦਾ ਸੁਪਨਾ ਪੂਰਾ ਕਰ ਵਿਖਾਇਆ ਸੀ। ਜੇ ਕਲਗੀਧਰ ਪਿਤਾ ਮਾਧੋਦਾਸ ਵੈਰਾਗੀ ਨੂੰ ਇਸ ਮਹਾਨ ਕਾਰਜ ਲਈ ਨਾ ਚੁਣਦੇ ਤਾਂ ਉਸਨੇ ਕੇਵਲ ਇਕ ਵੈਰਾਗੀ ਹੀ ਰਹਿ ਜਾਣਾ ਸੀ ਤੇ ਰਿਧੀਆਂ-ਸਿੱਧੀਆਂ ਵਿਚ ਗ਼ਲਤਾਨ ਰਹਿਣਾ ਸੀ। ਧੰਨ ਹਨ ਕਲਗੀਧਰ ਪਿਤਾ! ਧੰਨ ਹਨ ਉਨ੍ਹਾਂ ਦੇ ਚੋਜ ਨਿਆਰੇ!!

-0-

ਅਧਿਆਇ ਤੇਰ੍ਹਾਂ

# ਆਲੌਕਿਕ ਦ੍ਰਿਸ਼

ਕਲਗੀਧਰ ਪੁਰਖ ਭਗਵੰਤ ਨੇ,
ਗਿੱਦੜਾਂ ਤੋਂ ਸ਼ੇਰ ਬਣਾ ਦਿੱਤੇ,
ਨਾਮ ਦੇ ਚੱਕਰ ਚਲਾ ਦਿੱਤੇ,
ਆਲੌਕਿਕ ਦ੍ਰਿਸ਼ ਦਿਖਾ ਦਿੱਤੇ।

ਪਾਕ-ਪਵਿੱਤਰ ਰੂਹਾਂ ਹੀ ਅਕਸਰ ਆਲੌਕਿਕ ਦ੍ਰਿਸ਼ਾਂ ਦਾ ਅਨੁਭਵ ਕਰਦੀਆਂ ਹਨ। ਸ਼ਾਇਦ ਅਜਿਹੀਆਂ ਰੂਹਾਂ ਵਿਚੋਂ ਮੈਂ ਵੀ ਇੱਕ ਹਾਂ। ਕਲਗੀਧਰ ਦੀ ਬਖ਼ਸ਼ਿਸ਼ ਸਦਕਾ ਮੈਨੂੰ ਪ੍ਰਤੱਖ ਤੇ ਅਪ੍ਰਤੱਖ ਰੂਪ ਵਿਚ ਆਲੌਕਿਕ ਦ੍ਰਿਸ਼ਾਂ ਦੇ ਝਲਕਾਰੇ ਮਿਲਦੇ ਰਹੇ ਨੇ। ਦਸ਼ਮੇਸ਼ ਪਿਤਾ ਬਚਪਨ ਤੋਂ ਹੀ ਮੇਰੇ ਚਾਨਣ ਮੁਨਾਰੇ ਰਹੇ ਹਨ। ਇਸੇ ਲਈ ਆਪਣੇ ਦੁਆਰਾ ਦੇਖੇ ਗਏ ਆਲੌਕਿਕ ਦ੍ਰਿਸ਼ਾਂ ਨੂੰ ਮੈਂ ਉਨ੍ਹਾਂ ਦੀ ਦੇਣ ਸਮਝਦੀ ਹਾਂ। ਸੁਪਨਿਆਂ ਵਿਚ ਵੀ ਮੈਨੂੰ ਆਲੌਕਿਕ ਝਲਕਾਰੇ ਪਏ ਤੇ ਪ੍ਰਤੱਖ ਰੂਪ ਵਿਚ ਵੀ ਇਨ੍ਹਾਂ ਝਲਕਾਰਿਆਂ ਨੇ ਮੇਰੀ ਰੂਹ ਨੂੰ ਸਰਸ਼ਾਰ ਕੀਤਾ। ਸੁਪਨਿਆਂ ਵਿਚ ਪਏ ਝਲਕਾਰਿਆਂ ਬਾਰੇ ਦੱਸਣ ਤੋਂ ਪਹਿਲਾਂ ਮੈਂ ਸੁਪਨਿਆਂ ਬਾਰੇ ਦੱਸਣਾ ਚਾਹਾਂਗੀ ਕਿ ਜਾਗਣ ਅਤੇ ਘੋਰ ਨੀਂਦ ਦੇ ਮੱਧ ਦੀ ਅਵਸਥਾ ਸੁਪਨ ਅਵਸਥਾ ਅਖਵਾਉਂਦੀ ਹੈ। ਇਸ ਵਿਚ ਪੁਰਾਣੇ ਸੰਸਕਾਰਾਂ ਅਨੁਸਾਰ ਪਦਾਰਥਾਂ ਦਾ ਜਾਗ੍ਰਤ ਦੀ ਨਿਆਈਂ ਗਿਆਨ ਹੁੰਦਾ ਹੈ।

ਸਾਡੇ ਚੇਤ ਮਨ ਦੀ ਤਹਿ ਥੱਲੇ ਵੱਡਾ ਅਚੇਤ ਮਨ ਹੈ। ਕਦੇ-ਕਦੇ ਡੂੰਘੀ ਨੀਂਦ ਸਮੇਂ ਅਸੀਂ ਸੁਪਨਿਆਂ ਰਾਹੀਂ ਅਚੇਤ ਮਨ ਵਿਚ ਪਹੁੰਚ ਜਾਂਦੇ ਹਾਂ। ਸਾਡੇ ਬਹੁਤ ਸਾਰੇ ਸੁਪਨਿਆਂ ਦਾ ਸੰਬੰਧ ਸਾਡੇ ਪਿਛਲੇ ਜਨਮਾਂ ਨਾਲ ਹੁੰਦਾ ਹੈ। ਅਚੇਤ ਮਨ ਸਾਡੇ ਚੇਤ ਮਨ ਨਾਲੋਂ 9 ਗੁਣਾਂ ਵੱਡਾ ਹੈ। ਇਹ ਮਨ ਬੀਤ ਚੁੱਕੇ ਸਾਰੇ ਜਨਮਾਂ ਦੀਆਂ ਯਾਦਾਂ ਦਾ ਖ਼ਜ਼ਾਨਾ ਹੈ। ਇਸ ਤੋਂ ਹੇਠਾਂ ਸਾਂਝਾ ਅਚੇਤ ਮਨ ਹੈ। ਅਸੀਂ ਇਸ ਮਨ ਵਿਚ ਹੇਠਾਂ ਉੱਤਰ ਸਕਦੇ ਹਾਂ। ਇਸ ਮਨ ਵਿਚ ਸਾਡੇ ਬੀਤ ਚੁੱਕੇ ਜਨਮ ਪਸ਼ੂ, ਪੰਛੀ, ਦਰੱਖ਼ਤ ਜਾਂ ਚੱਟਾਨਾਂ ਦੇ ਜੀਵਨ ਦੀਆਂ ਯਾਦਾਂ ਸ਼ਾਮਿਲ ਹਨ। ਅਚੇਤ ਮਨ ਦੀ ਇਹ ਖ਼ੂਬੀ ਹੈ ਕਿ ਇਹ ਕਦੇ ਝੂਠ ਨਹੀਂ ਬੋਲਦਾ, ਕਿਉਂਕਿ ਇਹ ਮਨ ਕਦੇ ਵੀ ਸਾਡੀ ਸੱਭਿਅਤਾ ਦਾ ਹਿੱਸਾ ਨਹੀਂ ਬਣਿਆ। ਇਸ ਮਨ ਨੂੰ ਕਦੇ ਕੁੱਝ ਸਿਖਾਇਆ ਨਹੀਂ ਗਿਆ। ਇਹ ਬਹੁਤ ਸਾਧਾਰਣ ਤੇ ਭੋਲਾਭਾਲਾ ਹੈ। ਇਹ ਜਿਹੋ ਜਿਹੀ ਘਟਨਾ ਵਿੱਚੋਂ ਵਿਚਰਦਾ ਹੈ, ਉਸਨੂੰ ਇਮਾਨਦਾਰੀ ਨਾਲ ਬਿਆਨ ਕਰਦਾ ਹੈ। ਸਾਡੇ ਮਨ ਦੀਆਂ ਪੰਜ ਸਟੇਜਾਂ ਹਨ। ਦੋ ਸਟੇਜਾਂ ਚੇਤ ਮਨ ਤੋਂ ਹੇਠਾਂ ਅਤੇ ਦੋ ਉੱਪਰ। ਅਸੀਂ ਠੀਕ ਮੱਧ ਵਿਚ ਹਾਂ। ਸਾਡੇ ਸਰੀਰ ਵਿਚ ਭੂਤਕਾਲ, ਵਰਤਮਾਨ ਅਤੇ ਭਵਿੱਖ ਦਾ ਸਾਰਾ ਵਿਸਥਾਰ ਸ਼ਾਮਿਲ ਹੈ।

ਮਨੋਵਿਗਿਆਨੀ ਯੁੰਗ ਦੇ ਪੈਰੋਕਾਰਾਂ ਅਨੁਸਾਰ, ਸੁਪਨੇ ਇਕ ਬਜ਼ੁਰਗ ਵਲੋਂ ਦਿੱਤੇ ਸੰਦੇਸ਼ ਦੀ ਤਰ੍ਹਾਂ ਹੁੰਦੇ ਹਨ ਜੋ ਲੱਖਾਂ ਸਾਲ ਪਹਿਲਾਂ ਇਸ ਧਰਤੀ 'ਤੇ ਰਿਹਾ ਹੋਵੇ ਤੇ ਇਹ ਸੰਕੇਤਕ ਭਾਸ਼ਾ ਵਿਚ ਸੱਚ ਨੂੰ ਦਰਸਾਉਂਦੇ ਹਨ। ਅਕਸਰ ਅਸੀਂ ਉਸ ਸੰਦੇਸ਼ ਨੂੰ ਸਮਝਣ ਵਿਚ ਕਾਮਯਾਬ ਨਹੀਂ ਹੁੰਦੇ। ਫਿਰ ਵੀ ਇਸ ਤਰ੍ਹਾਂ ਦੀਆਂ ਤਰੰਗਾਂ ਨਾਲ ਜੁੜੇ ਰਹਿਣਾ ਉਤਸ਼ਾਹ ਅਤੇ ਵਿਸ਼ਵਾਸ ਦਾ ਆਧਾਰ ਜ਼ਰੂਰ ਹੈ। ਰਾਤ ਦੇ ਵੱਖ-ਵੱਖ ਪਹਿਰਾਂ ਅਨੁਸਾਰ ਦੇਖੇ ਸੁਪਨਿਆਂ ਦੇ ਬਾਰੇ ਇਸ ਪ੍ਰਕਾਰ ਦੱਸਿਆ ਗਿਆ ਹੈ:-

1. ਰਾਤ ਬਾਰ੍ਹਾਂ ਵਜੇ ਤੋਂ ਪਹਿਲਾਂ ਦੇਖਿਆ ਗਿਆ ਸੁਪਨਾ ਕੋਈ ਅਰਥ ਨਹੀਂ ਰੱਖਦਾ।
2. ਬਾਰ੍ਹਾਂ ਵਜੇ ਤੋਂ ਇਕ ਵਜੇ ਤੱਕ- ਇਸ ਤਰ੍ਹਾਂ ਦੇ ਸੁਪਨਿਆਂ ਦਾ ਫ਼ਲ ਤਿੰਨ ਸਾਲ ਦੇ ਅੰਦਰ ਪ੍ਰਾਪਤ ਹੁੰਦਾ ਹੈ।
3. ਇੱਕ ਤੋਂ ਦੋ ਵਜੇ ਤੱਕ - ਇਨ੍ਹਾਂ ਦਾ ਫ਼ਲ ਇਕ ਸਾਲ ਦੇ ਵਿੱਚ ਮਿਲਦਾ ਹੈ।
4. ਤਿੰਨ ਤੋਂ ਚਾਰ ਵਜੇ ਤੱਕ - ਇਨ੍ਹਾਂ ਸੁਪਨਿਆਂ ਦਾ ਫ਼ਲ ਛੇ ਮਹੀਨੇ ਅੰਦਰ ਪ੍ਰਾਪਤ ਹੁੰਦਾ ਹੈ।
5. ਚਾਰ ਤੋਂ ਪੰਜ ਵਜੇ ਤੱਕ- ਇਸ ਸਮੇਂ ਦੌਰਾਨ ਦੇਖੇ ਸੁਪਨੇ ਤਿੰਨ ਮਹੀਨਿਆਂ ਵਿਚ ਫ਼ਲਦਾਇਕ ਹੁੰਦੇ ਹਨ।
6. ਸਵੇਰੇ ਪੰਜ ਤੋਂ ਛੇ ਵਜੇ ਤੱਕ - ਇਹ ਸੁਪਨੇ ਇਕ ਮਹੀਨੇ ਦੇ ਅੰਦਰ ਪੂਰੇ ਹੁੰਦੇ ਹਨ।
7. ਸਵੇਰੇ ਅੱਖ ਖੁੱਲ੍ਹਣ ਤੋਂ ਤੁਰੰਤ ਪਹਿਲਾਂ ਦੇਖੇ ਗਏ ਸੁਪਨੇ ਨੂੰ ਦ੍ਰਿਸ਼ਟਾਂਤ ਕਿਹਾ ਜਾਂਦਾ ਹੈ। ਇਸ ਤਰ੍ਹਾਂ ਦੇ ਸੁਪਨੇ ਭਾਗਸ਼ਾਲੀ ਵਿਅਕਤੀਆਂ ਨੂੰ ਆਉਂਦੇ ਹਨ ਜਿਨ੍ਹਾਂ ਦਾ ਮਨ ਅਰੋਗ ਅਤੇ ਸਥਿਰ ਹੁੰਦਾ ਹੈ। ਇਹ ਸੁਪਨੇ ਸਿੱਧੇ ਰੂਪ ਵਿਚ ਭਵਿੱਖਬਾਣੀ ਜਾਂ ਭਾਵੀ ਦਰਸ਼ਨ ਦਾ ਰੂਪ ਹੁੰਦੇ ਹਨ। ਮੇਰੇ ਪਿਤਾ ਜੀ ਦੀ ਮੌਤ ਬਾਰੇ ਮੈਨੂੰ ਸੁਪਨੇ ਦੇ ਰੂਪ ਵਿਚ ਅਜਿਹੀ ਹੀ ਭਵਿੱਖਬਾਣੀ ਹੋਈ ਸੀ ਜੋ ਸੱਚ ਸਾਬਿਤ ਹੋਈ ਸੀ।

ਪੈਗੰਬਰ ਖ਼ਲੀਲ ਜ਼ਿਬਰਾਨ ਦਾ ਕਥਨ ਹੈ, "ਸੁਪਨਿਆਂ ਉੱਤੇ ਯਕੀਨ ਰੱਖੋ, ਕਿਉਂ ਕਿ ਉਨ੍ਹਾਂ ਵਿਚ ਅਨੰਤਤਾ ਦਾ ਦਰ ਲੁਕਿਆ ਪਿਆ ਹੁੰਦਾ ਹੈ।" ਇਸੇ ਤਰ੍ਹਾਂ ਰਸੂਲ ਹਮਜ਼ਾਤੋਵ ਲਿਖਦਾ ਹੈ, "ਨੀਂਦ ਖੁੱਲ੍ਹੇ ਤਾਂ ਇਕ ਦਮ ਨਾ ਬਿਸਤਰੇ ਵਿਚੋਂ ਕੁੱਦ ਪਵੋ ਜਿਵੇਂ ਤੁਹਾਨੂੰ ਕਿਸੇ ਨੇ ਡੰਗਿਆ ਹੋਵੇ। ਪਹਿਲਾਂ, ਜੋ ਕੁਝ ਤੁਸੀਂ ਸੁਪਨੇ ਵਿਚ ਦੇਖਿਆ ਸੀ, ਉਸ ਬਾਰੇ ਵਿਚਾਰ ਕਰੋ।" ਚਾਹੇ ਗੁਰਬਾਣੀ ਸੁਪਨਿਆਂ ਨੂੰ ਨਹੀਂ ਮੰਨਦੀ। ਗੁਰਬਾਣੀ ਵਿਚ ਤਾਂ ਲਿਖਿਆ ਹੈ, "ਸੁਪਨੇ ਸੇਤੀ ਚਿਤੁ ਮੂਰਖਿ ਲਾਇਆ", ਅਤੇ "ਰਾਮੁ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ॥ ਕਹੁ ਨਾਨਕ ਥਿਰੁ ਕਛੁ ਨਹੀਂ ਸੁਪਨੇ ਜਿਉ ਸੰਸਾਰ।" ਪਰ ਮੇਰੇ ਅਨੁਸਾਰ ਸੁਪਨਿਆਂ ਵਿਚ ਦੇਖੇ ਗਏ ਆਲੌਕਿਕ ਝਲਕਾਰੇ ਜਿਹੜੇ ਕਿਸੇ ਇਨਸਾਨ ਦੇ ਆਤਮ ਗਿਆਨ ਦੀ ਪ੍ਰਾਪਤੀ ਵਿਚ ਸਾਰਥਿਕ ਤੇ ਸਹਿਯੋਗੀ ਸਿੱਧ ਹੁੰਦੇ ਹਨ, ਉਹ ਵਿਵਹਾਰਿਕ ਜੀਵਨ ਦੇ ਅਨੁਭਵਾਂ ਤੋਂ ਕਿਤੇ ਜ਼ਿਆਦਾ ਮਹੱਤਵਪੂਰਣ ਹੁੰਦੇ ਹਨ।

ਮੈਂ ਆਪਣੇ ਦੁਆਰਾ ਦੇਖੇ ਗਏ ਆਲੌਕਿਕ ਝਲਕਾਰਿਆਂ ਨੂੰ ਦੋ ਭਾਗਾਂ ਵਿਚ ਵੰਡਿਆ ਹੈ:

1. ਸੁਪਨਿਆਂ ਦੌਰਾਨ ਦੇਖੇ ਆਲੌਕਿਕ ਝਲਕਾਰੇ

2. ਜਾਗਦਿਆਂ ਦੇਖੇ ਆਲੌਕਿਕ ਝਲਕਾਰੇ

ਮੈਂ ਇਨ੍ਹਾਂ ਆਲੌਕਿਕ ਝਲਕਾਰਿਆਂ ਦਾ ਆਨੰਦ ਕਲਗੀਧਰ ਪਿਤਾ ਜੀ ਦੀ ਕ੍ਰਿਪਾ ਦ੍ਰਿਸ਼ਟੀ ਸਦਕਾ ਹੀ ਮਾਣ ਸਕੀ ਹਾਂ। ਸੁਪਨਿਆਂ ਵਿਚ ਜਿਨ੍ਹਾਂ ਆਲੌਕਿਕ ਝਲਕਾਰਿਆਂ ਦਾ ਮੈਂ ਆਨੰਦ ਮਾਣਿਆ, ਉਨ੍ਹਾਂ ਬਾਰੇ ਗੱਲ ਕਰਾਂਗੀ।

ਇੱਕ ਸੁਪਨੇ ਦੌਰਾਨ ਮੈਂ ਵੇਖਿਆ ਕਿ ਅਕਾਸ਼ ਦੇ ਵਿੱਚ ਸੁਨਿਹਰੀ ਅੱਖਰਾਂ ਵਿੱਚ ਬਹੁਤ ਵੱਡਾ ੧ਓ ਉੱਕਰਿਆ ਹੋਇਆ ਹੈ ਤੇ ਉਸ ਵਿਚੋਂ ਛੋਟੇ-ਛੋਟੇ ੧ਓ ਨਿਕਲ ਕੇ ਚਾਰੇ ਦਿਸ਼ਾਵਾਂ ਵਿਚ ਫ਼ੈਲਦੇ ਜਾ ਰਹੇ ਹਨ ਤੇ ਫਿਰ ਸਾਰਾ ਆਕਾਸ਼ ਹੀ ੧ਓ ਨਾਲ ਭਰ ਗਿਆ।

ਇੱਕ ਵਾਰੀ ਮੈਨੂੰ ਸੁਪਨਾ ਆਇਆ ਕਿ ਮੈਂ ਪੁਰਾਣੇ ਖੰਡਰਾਂ ਵਿਚ ਘੁੰਮ ਰਹੀ ਹਾਂ ਤੇ ਮੈਨੂੰ ਸਮਝ ਨਹੀਂ ਆਉਂਦੀ ਕਿ ਮੈਂ ਇਨ੍ਹਾਂ ਖੰਡਰਾਂ ਵਿਚੋਂ ਕਿਸ ਰਸਤੇ ਬਾਹਰ ਨਿਕਲਾਂ। ਅਚਾਨਕ ਮੈਨੂੰ ਇੱਕ ਪਾਸੇ ਚਾਨਣ ਵਿਖਾਈ ਦਿੰਦਾ ਹੈ। ਮੈਂ ਉਸੇ ਪਾਸੇ ਤੁਰ ਪੈਂਦੀ ਹਾਂ। ਅੱਗੇ ਜਾ ਕੇ ਮੈਂ ਵੇਖਦੀ ਹਾਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਹੋਇਆ ਹੈ ਤੇ ਚਿੱਟਾ ਚੋਲਾ, ਚਾਂਦੀ ਰੰਗੀ ਖੁੱਲ੍ਹੀ ਦਾਹੜੀ, ਨੂਰਾਨੀ ਚਿਹਰੇ ਵਾਲਾ ਬਜ਼ੁਰਗ ਪਾਠ ਕਰ ਰਿਹਾ ਹੈ। ਮੈਂ ਮੱਥਾ ਟੇਕ ਕੇ ਉੱਥੇ ਬੈਠ ਕੇ ਪਾਠ ਸੁਣਨ ਵਿਚ ਐਨੀ ਮਗਨ ਹੋ ਜਾਂਦੀ ਹਾਂ ਕਿ ਮੈਨੂੰ ਯਾਦ ਹੀ ਨਹੀਂ ਰਹਿੰਦਾ ਕਿ ਮੈਂ ਵਾਪਿਸ ਵੀ ਜਾਣਾ ਹੈ।

ਇਕ ਹੋਰ ਸੁਪਨੇ ਵਿਚ ਮੈਂ ਨੂਰਾਨੀ ਚਿਹਰੇ ਵਾਲੀ ਉੱਚੀ ਲੰਮੀ, ਸੋਹਣੀ ਸੁਨੱਖੀ ਇਕ ਸਿੰਘਣੀ ਦੇ ਦਰਸ਼ਨ ਕੀਤੇ ਜਿਸਨੇ ਦੁੱਧ ਚਿੱਟੇ ਵਸਤਰ ਤੇ ਉੱਪਰ ਨੀਲੇ ਰੰਗ ਦੀ ਕੇਸਕੀ ਸਜਾਈ ਹੋਈ ਸੀ। ਉਸਨੂੰ ਮੈਂ ਇਕ ਘਰ ਦੀ ਛੱਤ ਉੱਤੇ ਤੁਰਦਿਆਂ ਵੇਖਿਆ, ਜਦੋਂ ਉਸ ਘਰ ਦੀ ਛੱਤ ਖ਼ਤਮ ਹੋਈ ਤਾਂ ਉਹ ਲੰਮੀਆਂ ਪੁਲਾਂਘਾਂ ਪੁੱਟ ਕੇ ਦੂਜੇ ਘਰ ਦੀ ਛੱਤ ਉੱਤੇ ਚਲੀ ਗਈ, ਫਿਰ ਉਸਨੇ ਐਨੀ ਲੰਮੀ ਪੁਲਾਂਘ ਪੁੱਟੀ ਕਿ ਉਹ ਗਲੀ ਪਾਰ ਕਰਕੇ ਇਕ ਹੋਰ ਘਰ ਦੀ ਛੱਤ ਉੱਤੇ ਤੁਰਨ ਲੱਗੀ। ਮੈਂ ਹੈਰਾਨ ਹੋ ਰਹੀ ਸੀ ਕਿ ਇਹ ਬੀਬੀ ਕਿਵੇਂ ਇਸ ਤਰ੍ਹਾਂ ਘਰਾਂ ਦੀਆਂ ਛੱਤਾਂ ਨੂੰ ਪਾਰ ਕਰਦੀ ਜਾ ਰਹੀ ਹੈ। ਜਦੋਂ ਮੈਂ ਦੁਬਾਰਾ ਉਸਦੇ ਚਿਹਰੇ ਵੱਲ ਵੇਖਿਆ ਤਾਂ ਉਥੋਂ ਚਾਨਣ ਦੀਆਂ ਕਿਰਣਾਂ ਨਿਕਲ ਰਹੀਆਂ ਸਨ।

ਇਕ ਸੁਪਨੇ ਵਿੱਚ ਮੈਂ ਇਕ ਜੀਪ ਵਿਚ ਬੈਠੀ ਹਾਂ ਤੇ ਉਹ ਜੀਪ ਆਪਣੇ ਆਪ ਹੀ ਅਸਮਾਨ ਵਿਚ ਜਾ ਕੇ ਲਟਕ ਜਾਂਦੀ ਹੈ, ਜਦੋਂ ਮੈਂ ਬਾਹਰ ਝਾਤੀ ਮਾਰਦੀ ਹਾਂ ਤਾਂ ਜੀਪ ਦੇ ਆਲੇ-ਦੁਆਲੇ ਇਕ ਆਭਾ ਮੰਡਲ ਪਸਰਿਆ ਵੇਖ ਕੇ ਆਨੰਦਿਤ ਹੋ ਉੱਠਦੀ ਹਾਂ।

ਇਕ ਸੁਪਨੇ ਦੌਰਾਨ ਮੈਂ ਵੇਖਿਆ ਕਿ ਇਕ ਬਹੁਤ ਵੱਡੇ ਸਰੋਵਰ ਵਿਚ ਮੈਂ ਇਸ਼ਨਾਨ ਕਰ ਰਹੀ ਹਾਂ ਤੇ ਇਹ ਸਰੋਵਰ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਸੰਬੰਧਿਤ ਹੈ। ਇਸ਼ਨਾਨ ਕਰਨ ਉਪਰੰਤ ਮੈਂ ਉੱਥੇ ਕਈ ਅਸਥਾਨਾਂ 'ਤੇ ਮਸਤਕ ਝੁਕਾਉਂਦੀ ਹਾਂ ਜੋ ਗੁਰੂ ਸਾਹਿਬ ਜੀ ਦੀ ਯਾਦ ਨੂੰ ਤਾਜ਼ਾ ਕਰਵਾਉਂਦੇ ਸਨ।

ਥੋੜ੍ਹੇ ਦਿਨ ਪਹਿਲਾ ਮੈਨੂੰ ਸੁਪਨਾ ਆਇਆ ਕਿ ਮੈਂ ਇਕ ਮੰਦਰ ਵਿਚ ਬੈਠੀ ਹਾਂ। ਉੱਥੇ ਮੇਰੇ ਕੁੱਝ ਵਿਦਿਆਰਥੀ ਵੀ ਬੈਠੇ ਹਨ। ਉਸ ਮੰਦਰ ਦੀ ਛੱਤ ਥੱਲੇ ਇਕ ਪਰਛੱਤੀ ਬਣੀ ਹੋਈ ਹੈ ਜਿੱਥੇ ਇਕ ਨਾਗ ਰਹਿੰਦਾ ਹੈ। ਉਹ ਨਾਗ ਐਨਾ ਲੰਮਾ ਹੈ ਕਿ ਮੰਦਰ ਦੀ

ਛੱਤ ਦੇ ਆਲੇ-ਦੁਆਲੇ ਵੀ ਲਿਪਟਿਆ ਰਹਿੰਦਾ ਹੈ ਤੇ ਇਸਦੇ ਨਾਲ ਹੀ ਪਰਛੱਤੀ ਵਿਚ ਵੀ ਬਸੇਰਾ ਰੱਖਦਾ ਹੈ। ਅਕਸਰ ਉਹ ਆਪਣਾ ਮੂੰਹ ਛੁਪਾ ਕੇ ਰੱਖਦਾ ਹੈ। ਇਸ ਮੰਦਿਰ ਦੀ ਮਾਨਤਾ ਇਹ ਮੰਨੀ ਜਾਂਦੀ ਹੈ ਕਿ ਜਿਹੜਾ ਵੀ ਬੰਦਾ ਇਸ ਸੱਪ ਦਾ ਮੂੰਹ ਵੇਖਣ ਵਿਚ ਸਫ਼ਲ ਹੋ ਜਾਂਦਾ ਹੈ, ਉਹ ਬੜਾ ਭਾਗਸ਼ਾਲੀ ਤੇ ਵਿਦਵਾਨ ਹੁੰਦਾ ਹੈ। ਮੈਂ ਆਪਣੀ ਉੱਥੇ ਬੈਠੀ ਇਕ ਵਿਦਿਆਰਥਣ ਨੂੰ ਕਹਿੰਦੀ ਹਾਂ ਕਿ ਮੈਨੂੰ ਤਾਂ ਸੱਪ ਦਾ ਮੂੰਹ ਦਿਖਾਈ ਨਹੀਂ ਦਿੰਦਾ। ਉਹ ਇੱਕ ਪਾਸੇ ਹੁੰਦੀ ਕਹਿੰਦੀ ਹੈ, "ਮੈਡਮ, ਜ਼ਰਾ ਇੱਧਰ ਹੋ ਕੇ ਬੈਠੋ, ਇੱਥੋਂ ਦਿਖਾਈ ਦਿੰਦਾ ਹੈ।" ਜਦੋਂ ਮੈਂ ਉੱਥੇ ਬੈਠਦੀ ਹਾਂ ਤਾਂ ਅਚਾਨਕ ਸੱਪ ਆਪਣਾ ਮੂੰਹ ਥੱਲੇ ਨੂੰ ਲਮਕਾ ਦਿੰਦਾ ਹੈ ਜਿੱਥੋਂ ਸਪੱਸ਼ਟ 'ਨਾਗ ਦੇਵਤਾ' ਦੇ ਦਰਸ਼ਨ ਹੁੰਦੇ ਹਨ। ਚਿੱਟੇ ਤੇ ਭੂਰੇ ਰੰਗ ਦੇ ਖ਼ੂਬਸੂਰਤ ਨਾਗ ਨੂੰ ਵੇਖਕੇ ਮੈਂ ਦੋਵੇਂ ਹੱਥ ਜੋੜ ਕੇ ਆਪਣਾ ਮਸਤਕ ਝੁਕਾਉਂਦੀ ਹਾਂ। ਮੇਰੇ ਲਈ ਹੈਰਾਨੀ ਵਾਲੀ ਗੱਲ ਇਹ ਹੁੰਦੀ ਹੈ ਕਿ ਨਾਗ ਦੇਵਤਾ ਵੀ ਆਪਣਾ ਸਿਰ ਝੁਕਾਉਂਦਾ ਹੈ ਤੇ ਫੇਰ ਆਪਣਾ ਮੂੰਹ ਪਰਛੱਤੀ ਵਿੱਚ ਕਰ ਲੈਂਦਾ ਹੈ।

ਇਕ ਸੁਪਨੇ ਦੌਰਾਨ ਮੈਂ ਵੇਖਦੀ ਹਾਂ ਕਿ ਰਾਤ ਨੂੰ ਸੌਣ ਤੋਂ ਪਹਿਲਾਂ ਮੈਂ ਆਪਣੇ ਮਨ ਨਾਲ ਇਹ ਫ਼ੈਸਲਾ ਕਰਦੀ ਹਾਂ ਕਿ ਸਵੇਰ ਨੂੰ ਦਰਿਆ ਪਾਰ ਕਰਕੇ ਜਿਹੜਾ ਗੁਰਦੁਆਰਾ ਹੈ, ਉਸਦੇ ਦਰਸ਼ਨ ਕਰਨ ਜਾਣਾ ਹੈ। ਪਰ ਜਦੋਂ ਤੜਕਸਾਰ ਮੇਰੀ ਅੱਖ ਖੁੱਲ੍ਹਦੀ ਹੈ ਤਾਂ ਮੈਂ ਬਾਹਰ ਦੇਖਦੀ ਹਾਂ ਕਿ ਆਲੇ-ਦੁਆਲੇ ਪਾਣੀ ਹੀ ਪਾਣੀ ਹੈ। ਮੈਂ ਤਿਆਰ ਹੋ ਕੇ ਪਾਣੀ ਵਿੱਚੋਂ ਲੰਘਕੇ ਜਦੋਂ ਅਗਾਂਹ ਜਾਂਦੀ ਹਾਂ ਪਾਣੀ ਵਿਚ ਡਿੱਗੇ ਇਕ ਸ਼ੇਰ ਨੂੰ ਦਹਾੜਦਿਆਂ ਵੇਖਦੀ ਹੈ। ਮੈਂ ਗੁਰਦੁਆਰਾ ਸਾਹਿਬ ਪਹੁੰਚ ਜਾਂਦੀ ਹਾਂ। ਮੱਥਾ ਟੇਕਣ ਉਪਰੰਤ ਕੁੱਝ ਦੇਰ 'ਵਾਹਿਗੁਰੂ, ਵਾਹਿਗੁਰੂ' ਦਾ ਸਿਮਰਨ ਕਰਦੀ ਹਾਂ ਤੇ ਫੇਰ ਉੱਥੇ ਬੈਠ ਕੇ ਕੀਰਤਨ ਸੁਣਦੀ ਹਾਂ ਜੋ ਮੇਰੀ ਰੂਹ ਵਿਚ ਉੱਤਰਦਾ ਜਾਂਦਾ ਹੈ ਤੇ ਮੈਂ ਆਨੰਦ ਦੀ ਅਵਸਥਾ ਵਿਚ ਆ ਜਾਂਦੀ ਹਾਂ।

ਇਕ ਵਾਰੀ ਮੇਰੀ ਇੱਕ ਸਹੇਲੀ ਮੈਨੂੰ ਇਕ ਮਹਾਂਪੁਰਸ਼ ਦੇ ਦਰਸ਼ਨ ਕਰਵਾਉਣ ਲੈ ਗਈ। ਉਸਨੇ ਉਨ੍ਹਾਂ ਮਹਾਂਪੁਰਸ਼ਾਂ ਨੂੰ ਦੱਸਿਆ ਕਿ ਇਹ ਕੁੜੀ ਰੋਜ਼ਾਨਾ ਗੁਰਦੁਆਰਾ ਸਾਹਿਬ ਜਾਂਦੀ ਹੈ ਤੇ ਸੰਗਤ ਵਿਚ ਬੈਠ ਕੇ ਕਥਾ ਕੀਰਤਨ ਸੁਣਦੀ ਹੈ ਤੇ ਬਹੁਤ ਪਾਠ ਕਰਦੀ ਹੈ। ਇਹ ਸੁਣਕੇ ਉਹ ਮਹਾਂਪੁਰਸ਼ ਬੋਲੇ, "ਜੇ ਸਾਡੇ ਕੋਲ ਆਉਣਾ ਹੈ ਤਾਂ ਗੁਰਦੁਆਰਾ ਸਾਹਿਬ ਨਹੀਂ ਜਾਣਾ, ਕਿਉਂਕਿ ਦੋ ਬੇੜੀਆਂ ਦਾ ਸਵਾਰ ਵਿਚਕਾਰ ਹੀ ਡਿੱਗ ਪੈਂਦਾ ਹੈ। ਜਦੋਂ ਮੈਂ ਘਰ ਆਈ ਤਾਂ ਸੋਚੀਂ ਪੈ ਗਈ ਕਿ ਕੀ ਕੀਤਾ ਜਾਵੇ। ਗੁਰਦੁਆਰਾ ਸਾਹਿਬ ਮੈਂ ਸ਼ੁਰੂ ਤੋਂ ਜਾਂਦੀ ਹਾਂ, ਉੱਥੇ ਜਾਣਾ ਕਿਵੇਂ ਛੱਡ ਸਕਦੀ ਹਾਂ ਤੇ ਮਹਾਂਪੁਰਸ਼ ਕੋਲ ਜਾਂਦਿਆਂ ਮੇਰੀ ਸਹੇਲੀ ਦੇ ਕਹਿਣ ਅਨੁਸਾਰ ਸਿਮਰਨ ਆਪਣੇ ਆਪ ਸ਼ੁਰੂ ਹੋ ਜਾਂਦਾ ਹੈ, ਉੱਥੇ ਵੀ ਜਾਣਾ ਚਾਹੁੰਦੀ ਸੀ। ਪਰ ਮਹਾਂਪੁਰਸ਼ਾਂ ਦੀ ਗੱਲ ਸੁਣਕੇ ਮਨ ਦੁਚਿੱਤੀ ਵਿਚ ਪੈ ਗਿਆ ਕਿ ਕੀ ਕੀਤਾ ਜਾਵੇ ? ਜਦੋਂ ਕੁੱਝ ਸਮਝ ਨਾ ਆਈ ਤਾਂ ਮੈਂ ਦਸ਼ਮੇਸ਼ ਪਿਤਾ ਜੀ ਅੱਗੇ ਅਰਦਾਸ ਕੀਤੀ ਕਿ ਮੇਰਾ ਮਾਰਗ ਦਰਸ਼ਨ ਕਰੋ। ਉਸ ਰਾਤ ਸੁਪਨੇ ਵਿੱਚ ਮੈਂ ਸ੍ਰੀ

ਗੁਰੂ ਗੋਬਿੰਦ ਸਿੰਘ ਜੀ ਦੇ ਘੋੜੇ 'ਤੇ ਸਵਾਰ ਹੋਇਆਂ ਦੇ ਦਰਸ਼ਨ ਕੀਤੇ ਜੋ ਮੈਨੂੰ ਆਸ਼ੀਰਵਾਦ ਦਿੰਦੇ ਹੋਏ ਕਹਿ ਰਹੇ ਸਨ, "ਮੈਂ ਤੈਨੂੰ ਬਹੁਤ ਉੱਚੀ ਪਦਵੀ 'ਤੇ ਬਿਠਾਇਆ ਹੈ, ਤੂੰ ਕਿੱਧਰ ਭਟਕ ਰਹੀ ਏਂ ?" ਸੁਪਨਾ ਖ਼ਤਮ ਹੁੰਦਿਆਂ ਹੀ ਮੇਰੀ ਅੱਖ ਖੁੱਲ੍ਹ ਗਈ ਤੇ ਮੈਂ ਉੱਠ ਕੇ ਬੈਠ ਗਈ ਤੇ ਵੇਖਿਆ ਕਿ ਗੁਰੂ ਜੀ ਦੇ ਦਰਸ਼ਨ ਕਰਕੇ ਮੇਰੀਆਂ ਅੱਖਾਂ ਵਿਚ ਖ਼ੁਸ਼ੀ ਦੇ ਅੱਥਰੂ ਸਨ। ਮੈਂ ਅੱਥਰੂ ਪੂੰਝੇ ਤੇ ਸੋਚਿਆ ਕਿ ਇਹ ਕੀ ਚਮਤਕਾਰ ਹੈ ? ਫਿਰ ਯਾਦ ਆਇਆ ਕਿ ਰਾਤੀਂ ਜਿਹੜੀ ਗੁਰੂ ਸਾਹਿਬ ਅੱਗੇ ਅਰਦਾਸ ਕਰਕੇ ਸੁੱਤੀ ਸੀ, ਉਸਦਾ ਉੱਤਰ ਮੈਨੂੰ ਗੁਰੂ ਸਾਹਿਬ ਨੇ ਦਿੱਤਾ ਹੈ। ਜਦੋਂ ਮੈਂ ਘੜੀ ਉੱਤੇ ਸਮਾਂ ਵੇਖਿਆ ਤਾਂ ਉਸ ਸਮੇਂ ਦੋ ਵੱਜੇ ਸਨ।

ਇੱਕ ਸੁਪਨਾ, ਜੋ ਮੈਨੂੰ ਬਹੁਤ ਵਾਰੀ ਆਇਆ, ਉਹ ਇਹ ਹੈ ਕਿ ਇਕ ਬੱਸ ਵਿਚ ਅਸੀਂ ਬਹੁਤ ਸਾਰੇ ਲੋਕ ਬੈਠੇ ਹੁੰਦੇ ਹਾਂ। ਬੱਸ ਕਿਸੇ ਪਹਾੜੀ ਇਲਾਕੇ ਦੀ ਚੜ੍ਹਾਈ ਚੜ੍ਹ ਰਹੀ ਹੈ। ਕਾਫ਼ੀ ਚੜ੍ਹਾਈ ਉੱਤੇ ਜਾ ਕੇ ਬੱਸ ਰੁਕ ਜਾਂਦੀ ਹੈ ਤੇ ਸਵਾਰੀਆਂ ਉੱਤਰ ਜਾਂਦੀਆਂ ਹਨ। ਮੈਂ ਉੱਤਰ ਕੇ ਆਲੇ-ਦੁਆਲੇ ਵੇਖਦੀ ਹਾਂ। ਫਿਰ ਇਕ ਪਾਸੇ ਜਾ ਕੇ ਖੜ੍ਹੋ ਜਾਂਦੀ ਹਾਂ। ਉੱਥੇ ਮੈਂ ਵੇਖਦੀ ਹਾਂ ਕਿ ਪਹਾੜੀ ਤੋਂ ਇੱਕ ਭੀੜੀ ਜਿਹੀ ਪਾਣੀ ਦੀ ਘਾਟੀ ਥੱਲੇ ਵੱਲ ਜਾ ਰਹੀ ਹੈ। ਉਸ ਵਿਚ ਇੱਕ ਬੰਦਾ ਮੁਸ਼ਕਿਲ ਨਾਲ ਬੈਠ ਸਕਦਾ ਹੈ। ਮੈਂ ਬੜੇ ਧਿਆਨ ਨਾਲ ਉਸ ਘਾਟੀ ਵੱਲ ਵੇਖਦੀ ਹਾਂ। ਉਸੇ ਵੇਲੇ ਇਕ ਸਾਧੂ ਬਾਬਾ ਮੇਰੇ ਕੋਲ ਆ ਕੇ ਕਹਿੰਦੇ ਹਨ, "ਬੇਟੀ ਇਸ ਘਾਟੀ ਮੇਂ ਬੈਠ ਜਾਓ।" ਮੈਂ ਉੱਤਰ ਦਿੰਦੀ ਹਾਂ, "ਨਹੀਂ ਬਾਬਾ ਜੀ, ਮੁਝਕੋ ਡਰ ਲਗ ਰਹਾ ਹੈ, ਯਹ ਤੋਂ ਬਹੁਤ ਤੰਗ ਹੈ।" "ਅੱਛਾ, ਮੈਂ ਤੁਮਹੇਂ ਬੈਠਕਰ ਦਿਖਾਤਾ ਹੂੰ।" ਮੇਰੇ ਦੇਖਦੇ ਹੀ ਦੇਖਦੇ ਉਹ ਸਾਧੂ ਬਾਬਾ ਪਾਣੀ ਵਿੱਚ ਅੱਖਾਂ ਬੰਦ ਕਰਕੇ ਬੈਠ ਗਏ ਤੇ ਬਿਖੜੀ ਘਾਟੀ ਪਾਰ ਕਰ ਗਏ। ਉਨ੍ਹਾਂ ਨੂੰ ਦੇਖਕੇ ਮੈਂ ਵੀ ਅੱਖਾਂ ਬੰਦ ਕਰਕੇ ਡਰਦੇ-ਡਰਦੇ ਬੈਠ ਜਾਂਦੀ ਹਾਂ ਤੇ ਉਹ ਘਾਟੀ ਪਾਰ ਕਰ ਜਾਂਦੀ ਹਾਂ। ਘਾਟੀ ਪਾਰ ਕਰਨ ਉਪਰੰਤ ਮੈਂ ਦੇਖਦੀ ਹਾਂ ਕਿ ਇੱਕ ਬਹੁਤ ਵੱਡਾ ਬਾਗ ਹੈ, ਉੱਥੇ ਵੱਡੇ-ਵੱਡੇ ਦਰੱਖ਼ਤ ਹਨ ਜੋ ਭਾਂਤ-ਭਾਂਤ ਦੇ ਫੁੱਲਾਂ ਨਾਲ ਲੱਦੇ ਹੋਏ ਹਨ। ਸਾਰਾ ਵਾਤਾਵਰਨ ਫੁੱਲਾਂ ਦੀ ਸੁਗੰਧ ਨਾਲ ਮਹਿਕ ਰਿਹਾ ਹੈ। ਖ਼ੁਸ਼ਬੂ ਹੀ ਖ਼ੁਸ਼ਬੂ ਹੈ ਜੋ ਇਸ ਧਰਤੀ ਦੇ ਫੁੱਲਾਂ ਨਾਲੋਂ ਅਲੱਗ ਹੈ। ਰੰਗ-ਬਿਰੰਗੇ ਪੰਛੀ ਰੁੱਖਾਂ ਦੀਆਂ ਟਾਹਣੀਆਂ ਉੱਤੇ ਬੈਠੇ ਰੱਬ ਦੀ ਉਸਤਤਿ ਵਿੱਚ ਗੀਤ ਗਾ ਰਹੇ ਹਨ। ਬਾਗ ਦੀ ਅਲੌਕਿਕ ਸੁੰਦਰਤਾ ਵੇਖਕੇ ਮੈਂ ਵਿਸਮਾਦ ਵਿੱਚ ਆ ਜਾਂਦੀ ਹਾਂ। ਅਚਾਨਕ ਮੇਰੀ ਨਜ਼ਰ ਸਾਧੂ ਬਾਬਾ ਜੀ ਉੱਪਰ ਪੈਂਦੀ ਹੈ, ਉਹ ਫੁੱਲਾਂ ਵਿੱਚ ਸਮਾਧੀ ਲਗਾਈ ਬੈਠੇ ਹਨ। ਮੈਂ ਵੀ ਫੁੱਲਾਂ ਕੋਲ ਬੈਠ ਕੇ ਸਮਾਧੀ ਵਿੱਚ ਲੀਨ ਹੋਣ ਦੀ ਕੋਸ਼ਿਸ਼ ਕਰਦੀ ਹਾਂ।

ਇਸ ਤਰ੍ਹਾਂ ਕਈ ਹੋਰ ਸੁਪਨੇ ਜੋ ਗੁਰੂਆਂ, ਪੀਰਾਂ, ਸਾਧੂ-ਸੰਤਾਂ ਤੇ ਧਾਰਮਿਕ ਅਸਥਾਨਾਂ ਬਾਰੇ ਹੁੰਦੇ, ਅਕਸਰ ਮੈਨੂੰ ਆਉਂਦੇ ਰਹਿੰਦੇ ਹਨ। ਇਹ ਮੇਰੇ ਅਪ੍ਰਤੱਖ ਸੁਪਨਿਆਂ ਦਾ ਸੰਸਾਰ ਸੀ।

ਪ੍ਰਤੱਖ ਵਿੱਚ ਜੋ ਮੈਂ ਅਲੌਕਿਕ ਦ੍ਰਿਸ਼ ਮਾਣੇ, ਉਨ੍ਹਾਂ ਦਾ ਜ਼ਿਕਰ ਇਸ ਪ੍ਰਕਾਰ ਹੈ:

ਇਕ ਦਿਨ ਜਦੋਂ ਮੈਂ ਧਿਆਨ ਵਿੱਚ ਬੈਠੀ ਹੋਈ ਸੀ ਤਾਂ ਮੈਂ ਆਪਣੀਆਂ ਅੱਖਾਂ

ਦੇ ਵਿਚਕਾਰ ਇੱਕ ਜੋਤਿ ਜਗਦੀ ਵੇਖੀ ਜੋ ਉੱਪਰ ਵੱਲ ਜਾ ਰਹੀ ਸੀ। ਮੈਂ ਜਦੋਂ ਆਪਣੇ ਨੇਤਰ ਖੋਲ੍ਹੇ ਤੇ ਫ਼ਰਸ਼ ਵੱਲ ਵੇਖਿਆ ਤਾਂ ਹਰ ਜਗ੍ਹਾ ਮੈਨੂੰ ਅਨੇਕਾਂ ਜੋਤਾਂ ਵਿਖਾਈ ਦੇਣ ਲੱਗੀਆਂ, ਮੈਂ ਆਪਣੇ ਨੇਤਰ ਬੰਦ ਕਰ ਲਏ, ਜਦੋਂ ਦੁਬਾਰਾ ਖੋਲ੍ਹੇ ਤਾਂ ਵੀ ਮੈਂ ਇਹੀ ਅਲੌਕਿਕ ਦ੍ਰਿਸ਼ ਵੇਖਿਆ ਤੇ ਲੰਮਾ ਸਮਾਂ ਇਸਦਾ ਆਨੰਦ ਮਾਣਦੀ ਰਹੀ।ਅੱਖਾਂ ਵਿਚਕਾਰ ਰੱਬੀ ਜੋਤਿ ਦੇ ਦਰਸ਼ਨ ਕਰਨ ਦਾ ਸੁਭਾਗ ਹੁਣ ਤੱਕ ਬਰਕਰਾਰ ਹੈ।

ਇਸੇ ਤਰ੍ਹਾਂ ਇੱਕ ਦਿਨ ਮੈਡੀਟੇਸ਼ਨ ਉਪਰੰਤ ਮੇਰੇ ਸਾਰੇ ਸਰੀਰ ਵਿੱਚ ਕੰਪਨ ਆ ਗਿਆ ਜਿਵੇਂ ਸਾਰੇ ਸਰੀਰ ਵਿੱਚ ਬਿਜਲੀ ਘੁੰਮ ਗਈ ਹੋਵੇ। ਮੇਰਾ ਸਾਰਾ ਅੰਦਰ ਜਗਮਗਾਉਣ ਲੱਗਾ। ਮੈਂ ਆਪਣੇ ਰੋਮ-ਰੋਮ ਨੂੰ ਜਗਮਗਾਉਂਦੇ ਹੋਏ ਵੇਖਿਆ।

ਇੱਕ ਵਾਰੀ ਮੈਂ ਸੁਲਤਾਨਪੁਰ ਲੋਧੀ ਗਈ ਤਾਂ ਸਵੇਰੇ ਪੌਣੇ ਦੋ ਵਜੇ ਉੱਠ ਖਲੋਤੀ ਤੇ ਪਵਿੱਤਰ ਵੇਈਂ ਵਿੱਚ ਇਸ਼ਨਾਨ ਕਰਨ ਉਪਰੰਤ ਉਸਦੇ ਕਿਨਾਰੇ 'ਤੇ ਹੀ ਸਿਮਰਨ ਕਰਨ ਬੈਠ ਗਈ। ਜਦੋਂ ਸਿਮਰਨ ਤੋਂ ਬਾਅਦ ਮੈਂ ਅੱਖਾਂ ਖੋਲ੍ਹੀਆਂ ਤਾਂ ਮੈਂ ਆਪਣੇ ਸਾਹਮਣੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਤੱਖ ਦਰਸ਼ਨ ਕੀਤੇ। ਉਨ੍ਹਾਂ ਨੇ ਮੈਨੂੰ ਆਪਣਾ ਅਸ਼ੀਰਵਾਦ ਦਿੱਤਾ ਤੇ ਉਸ ਤੋਂ ਬਾਅਦ ਮੇਰੇ ਅੰਦਰੋਂ ਮਹੀਨਾ ਭਰ ਸਾਹਾਂ ਨਾਲ ਐਸੀ ਰਸਭਿੰਨੀ ਖ਼ੁਸ਼ਬੂ ਆਉਣੀ ਸ਼ੁਰੂ ਹੋ ਗਈ ਜਿਸਦੀ ਖ਼ੁਸ਼ਬੂ ਇਸ ਸੰਸਾਰ ਦੀਆਂ ਸਭ ਖ਼ੁਸ਼ਬੂਆਂ ਤੋਂ ਭਿੰਨ ਸੀ। ਜਦੋਂ ਮੈਂ ਲੁਧਿਆਣੇ ਵਾਪਸ ਆਈ ਤਾਂ ਮੈਂ ਮਹਿਸੂਸ ਕੀਤਾ ਕਿ ਮੇਰੇ ਆਲੇ-ਦੁਆਲੇ ਇੱਕ ਆਭਾ ਮੰਡਲ ਬਣਿਆ ਰਹਿੰਦਾ ਹੈ ਤੇ ਜਿੱਥੇ ਵੀ ਮੈਂ ਜਾਂਦੀ ਹਾਂ ਮੇਰੇ ਨਾਲ ਰੱਬੀ ਜੋਤਿ ਸ੍ਰੀ ਗੁਰੂ ਨਾਨਕ ਦੇਵ ਜੀ ਹੁੰਦੇ ਹਨ।

ਅੰਮ੍ਰਿਤ ਛਕਣ ਵੇਲੇ ਜਦੋਂ ਪੰਜਾਂ ਪਿਆਰਿਆਂ ਵਿਚੋਂ ਇੱਕ ਨੇ ਮੇਰੇ ਨੈਣਾਂ ਤੇ ਸੀਸ ਉੱਪਰ ਅੰਮ੍ਰਿਤ ਦੇ ਛਿੱਟੇ ਮਾਰੇ ਤਾਂ ਮੈਨੂੰ ਇੰਝ ਲੱਗਿਆ ਜਿਵੇਂ ਮੇਰੇ ਕਪਾਟ ਖੁੱਲ੍ਹ ਗਏ ਹੋਣ ਤੇ ਅੰਦਰੋਂ ਬਾਹਰੋਂ ਮੈਂ ਚਾਨਣ ਨਾਲ ਭਰ ਗਈ ਹੋਵਾਂ। ਉਸ ਵੇਲੇ ਅਦੁੱਤੀ ਆਨੰਦ ਮਾਣਿਆ।

ਇੱਕ ਦਿਨ ਸਕੂਲ ਵਿੱਚ ਅਚਾਨਕ ਸਵੇਰ ਵੇਲੇ ਛੁੱਟੀ ਹੋ ਗਈ ਤੇ ਮੈਂ ਦੂਖ ਨਿਵਾਰਨ ਗੁਰਦੁਆਰਾ ਸਾਹਿਬ ਚਲੀ ਗਈ ਤੇ ਉੱਥੇ ਬੈਠੀ ਲਗਾਤਾਰ ਸੱਤ ਘੰਟੇ ਪਾਠ ਕਰਦੀ ਰਹੀ, ਜਦੋਂ ਮੈਂ ਉੱਠੀ ਤਾਂ ਮੈਂ ਆਨੰਦ ਦੀ ਅਵਸਥਾ ਵਿੱਚ ਸੀ।

ਇਸੇ ਤਰ੍ਹਾਂ ਹੀ ਫਲਾਹੀ ਸਾਹਿਬ ਗੁਰਦੁਆਰੇ ਜਦੋਂ ਮੈਂ ਗਈ ਤਾਂ ਉਸ ਰੁੱਖ ਕੋਲ ਕਾਫੀ ਦੇਰ ਬੈਠੀ ਰਹੀ ਜਿਸ ਨਾਲ ਦਸ਼ਮੇਸ਼ ਪਿਤਾ ਜੀ ਨੇ ਆਪਣਾ ਘੋੜਾ ਬੰਨ੍ਹਿਆ ਸੀ। ਮੈਂ ਉਸ ਰੁੱਖ ਨੂੰ ਮਸਤਕ ਝੁਕਾਇਆ, ਜਿਉਂ ਹੀ ਮੈਂ ਉੱਠੀ ਤਾਂ ਮੈਂ ਨੀਲੇ ਬਾਣੇ ਵਿੱਚ ਘੋੜੇ ਸਮੇਤ ਗੁਰੂ ਜੀ ਦੇ ਦਰਸ਼ਨ ਕੀਤੇ। ਇੰਝ ਹੀ ਮਾਛੀਵਾੜੇ ਗੁਰਦੁਆਰੇ ਮੈਂ ਗੁਰੂ ਜੀ ਦੀ ਹੋਂਦ ਨੂੰ ਮਹਿਸੂਸ ਕੀਤਾ।

ਬੇਰ ਸਾਹਿਬ ਗੁਰਦੁਆਰੇ ਭੋਰਾ ਸਾਹਿਬ ਵਿੱਚ ਜਪੁਜੀ ਸਾਹਿਬ ਤੇ ਸੁਖਮਨੀ ਸਾਹਿਬ ਦਾ ਪਾਠ ਕਰਨ ਉਪਰੰਤ ਜਦੋਂ ਮੈਂ ਉਸ ਬੇਰ ਦੇ ਰੁੱਖ ਥੱਲੇ ਆ ਕੇ ਬੈਠੀ ਜਿਸਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਹੱਥੀਂ ਲਾਇਆ ਸੀ ਅਤੇ ਬਾਅਦ ਵਿਚ ਕਈ ਵਾਰੀ ਉਸ ਰੁੱਖ ਥੱਲੇ ਬੈਠ ਕੇ ਆਪ ਪ੍ਰਭੂ ਦੀ ਬੰਦਗੀ ਕਰਦੇ ਸਨ, ਤਾਂ ਮੈਂ ਉਸ ਰੁੱਖ ਨੂੰ ਵੇਖ

ਕੇ ਵਾਰੇ! ਬਲਿਹਾਰੇ!! ਜਾ ਰਹੀ ਸੀ ਤੇ ਸੋਚ ਰਹੀ ਸੀ ਕਿ ਕਿੰਨਾ ਭਾਗਾਂ ਵਾਲਾ ਹੈ ਇਹ ਦਰੱਖ਼ਤ ਜਿਸ ਨੂੰ ਗੁਰੂ ਸਾਹਿਬ ਨੇ ਆਪਣੇ ਕਰ-ਕਮਲਾਂ ਨਾਲ ਲਗਾਇਆ। ਬੜੀ ਸੰਘਣੀ ਇਸ ਰੁੱਖ ਦੀ ਛਾਂ ਸੀ, ਨਿੰਮੀ-ਨਿੰਮੀ ਹਵਾ ਚੱਲ ਰਹੀ ਸੀ, ਕੁਝ ਪੱਤੇ ਟਾਹਣੀਆਂ ਨਾਲੋਂ ਟੁੱਟ ਕੇ ਥੱਲੇ ਡਿੱਗ ਰਹੇ ਸਨ। ਮੈਂ ਕੁੱਝ ਪੱਤਿਆਂ ਨੂੰ ਚੁੱਕ ਕੇ ਆਪਣੇ ਮਸਤਕ ਨਾਲ ਲਗਾਇਆ ਤੇ ਕਾਫੀ ਦੇਰ ਆਪਣੇ ਹੱਥਾਂ ਵਿੱਚ ਰੱਖ ਕੇ ਉਨ੍ਹਾਂ ਦੀ ਪਵਿੱਤਰ ਛੋਹ ਦਾ ਆਨੰਦ ਮਾਣਿਆ। ਫਿਰ ਮੈਂ ਉਨ੍ਹਾਂ ਪੱਤਿਆਂ ਨੂੰ ਆਪਣੇ ਨਾਲ ਲਿਆਂਦੀ ਹੋਈ ਪੁਸਤਕ ਵਿੱਚ ਰੱਖ ਲਿਆ। ਰੁੱਖ ਉੱਤੇ ਪੰਛੀਆਂ ਨੂੰ ਚਹਿਚਹਾਉਂਦਿਆਂ ਸੁਣਕੇ ਮੈਨੂੰ ਇੰਝ ਜਾਪਿਆ ਜਿਵੇਂ ਮੈਂ ਰੱਬੀ ਸੰਗੀਤ ਸੁਣ ਰਹੀ ਹੋਵਾਂ। ਮੇਰੀ ਸੋਚ ਪੰਜ ਸੌ ਸਦੀਆਂ ਪਿਛਾਂਹ ਉਡਾਰੀ ਮਾਰ ਗਈ ਤੇ ਮੈਂ ਸੋਚਣ ਲੱਗੀ ਕਿ ਜਦੋਂ ਗੁਰੂ ਸਾਹਿਬ ਇਸ ਰੁੱਖ ਥੱਲੇ ਬੈਠਦੇ ਹੋਣਗੇ, ਉਦੋਂ ਵੀ ਪੰਛੀ ਇਸੇ ਤਰ੍ਹਾਂ ਚਹਿਚਹਾਉਂਦੇ ਹੋਣਗੇ ਤੇ ਗੁਰੂ ਜੀ ਇਨ੍ਹਾਂ ਦਾ ਸੰਗੀਤ ਸੁਣਕੇ ਹੋਰ ਵਿਸਮਾਦ ਵਿੱਚ ਆ ਜਾਂਦੇ ਹੋਣਗੇ। ਪੰਛੀ ਵੀ ਗੁਰੂ ਜੀ ਦਾ ਦਰਸ਼ਨ ਕਰਕੇ ਆਪਣੇ ਵੱਡੇ ਭਾਗ ਸਮਝਦੇ ਹੋਣਗੇ। ਰੁੱਖ, ਪੰਛੀ, ਨਿੰਮੀ-ਨਿੰਮੀ ਹਵਾ ਤੇ ਰਾਗੀ ਸਿੰਘਾਂ ਦੇ ਕੀਰਤਨ ਦੀ ਆਵਾਜ਼ ਨੇ ਮੈਨੂੰ ਇਸ ਹੱਦ ਤੱਕ ਆਨੰਦਿਤ ਕਰ ਦਿੱਤਾ ਕਿ ਮੇਰੇ ਨੇਤਰਾਂ ਵਿੱਚ ਨੀਰ ਭਰ ਆਇਆ। ਮੈਂ ਉੱਥੇ ਗੁਰੂ ਜੀ ਦੀ ਹੋਂਦ ਨੂੰ ਮਹਿਸੂਸ ਕੀਤਾ ਤੇ ਵਜਦ ਦੀ ਅਵਸਥਾ ਵਿੱਚ ਆ ਕੇ ਵਾਰ-ਵਾਰ ਆਪਣਾ ਮਸਤਕ ਉੱਥੇ ਝੁਕਾਇਆ। ਇਸੇ ਤਰ੍ਹਾਂ ਮੈਂ ਗੁਰੂ ਜੀ ਦੀ ਹੋਂਦ ਨੂੰ ਸੰਤ ਘਾਟ ਗੁਰਦੁਆਰਾ ਸਾਹਿਬ ਮਹਿਸੂਸ ਕੀਤਾ। ਇਹ ਉਹ ਅਸਥਾਨ ਹੈ ਜਿੱਥੋਂ ਤਿੰਨ ਦਿਨ ਬਾਅਦ ਗੁਰੂ ਜੀ ਵੇਈਂ 'ਚੋਂ ਬਾਹਰ ਨਿਕਲੇ ਸਨ ਤੇ 'ਨਾ ਕੋਈ ਹਿੰਦੂ ਨਾ ਮੁਸਲਮਾਨ' ਦਾ ਹੋਕਾ ਦਿੱਤਾ ਸੀ।

ਇੱਕ ਦਿਨ ਅੰਮ੍ਰਿਤ ਵੇਲੇ ਢਾਈ ਵਜੇ ਮੇਰੀ ਅੱਖ ਖੁੱਲ੍ਹ ਗਈ। ਜਾਗ ਆਉਂਦਿਆਂ ਹੀ ਮੇਰੇ ਮਨ ਵਿੱਚ ਇਹ ਵਿਚਾਰ ਆਇਆ ਕਿ ਮੈਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਬਾਰੇ ਕੁੱਝ ਲਿਖਣ ਤੋਂ ਪਹਿਲਾਂ ਉਸ ਬੇਰ ਦੇ ਰੁੱਖ ਥੱਲੇ ਬੈਠ ਕੇ ਜਿਹੜਾ ਗੁਰੂ ਜੀ ਨੇ ਆਪਣੇ ਹੱਥੀਂ ਲਾਇਆ ਤੇ ਵੇਈਂ ਦੇ ਘਾਟ ਉੱਤੇ ਬੈਠ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਨਾ ਚਾਹੀਦਾ ਹੈ। ਇਹ ਵਿਚਾਰ ਆਉਂਦਿਆਂ ਹੀ ਮਨ ਵਿਚ ਉੱਥੇ ਜਾਣ ਦਾ ਉਤਸ਼ਾਹ ਪੈਦਾ ਹੋ ਗਿਆ। ਨਵੰਬਰ ਮਹੀਨੇ ਦਾ ਆਖ਼ਰੀ ਹਫ਼ਤਾ ਸੀ ਜਦੋਂ ਇਹ ਖ਼ਿਆਲ ਮੇਰੇ ਅੰਦਰ ਆਇਆ ਤੇ ਦਸੰਬਰ ਦੇ ਪਹਿਲੇ ਹਫ਼ਤੇ ਠੰਢ ਦੀ ਪ੍ਰਵਾਹ ਕੀਤੇ ਬਿਨਾਂ ਮੈਂ ਸੁਲਤਾਨਪੁਰ ਚਲੀ ਗਈ। ਆਪਣੇ ਨਾਲ ਮੈਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਦੋ ਸੈਂਚੀਆਂ ਤੇ ਇੱਕ ਸਟੈਂਡ ਵੀ ਲੈ ਗਈ।

ਮੈਂ ਰੋਜ਼ਾਨਾ ਢਾਈ-ਤਿੰਨ ਵਜੇ ਉੱਠ ਕੇ ਪਹਿਲਾਂ ਗਰਮ ਪਾਣੀ ਨਾਲ ਇਸ਼ਨਾਨ ਕਰਦੀ, ਫੇਰ ਨਿੱਤਨੇਮ ਕਰਦੀ, ਉਪਰੰਤ ਭਰ ਸਰਦੀ ਵਿਚ ਵੇਈਂ ਵਿਚ ਜਾ ਕੇ ਚੁੱਭੀ ਮਾਰ ਆਉਂਦੀ। ਫੇਰ ਚਾਹ ਪੀ ਕੇ ਮੈਂ ਵੇਈਂ ਦੇ ਕਿਨਾਰੇ ਬੇਰ ਸਾਹਿਬ ਗੁਰਦੁਆਰੇ ਵੱਲ ਚਾਲੇ ਪਾ ਦਿੰਦੀ। ਮੇਰੇ ਹੱਥ ਵਿਚ ਇੱਕ ਲਿਫ਼ਾਫ਼ਾ ਹੁੰਦਾ ਜਿਸ ਵਿੱਚ ਇੱਕ ਸੈਂਚੀ ਤੇ ਸਟੈਂਡ ਰੱਖਿਆ ਹੁੰਦਾ। ਵੇਈਂ ਦੇ ਕਿਨਾਰੇ ਤੁਰਦਿਆਂ ਮੈਂ ਵਾਹਿਗੁਰੂ! ਵਾਹਿਗੁਰੂ!! ਦਾ ਸਿਮਰਨ ਕਰਦੀ ਜਾਂਦੀ। ਇਹ ਸੋਚ ਆਉਂਦਿਆਂ ਹੀ ਕਿ ਮੈਂ ਉਸ ਪਵਿੱਤਰ ਵੇਈਂ ਦੇ ਦਰਸ਼ਨ ਕਰ

ਰਹੀਂ ਹਾਂ ਤੇ ਉਨ੍ਹਾਂ ਰਾਹਾਂ ਉੱਤੇ ਤੁਰ ਰਹੀ ਹਾਂ ਜਿੱਥੇ ਕਦੇ ਗੁਰੂ ਸਾਹਿਬ ਚੱਲਦੇ ਸਨ, ਮੈਂ ਉਤਸ਼ਾਹ ਤੇ ਉਮਾਹ ਵਿੱਚ ਆ ਕੇ ਹੋਰ ਉੱਚੀ ਆਵਾਜ਼ ਵਿੱਚ ਵਾਹਿਗੁਰੂ ਦਾ ਸਿਮਰਨ ਸ਼ੁਰੂ ਕਰ ਦਿੰਦੀ। ਕਈ ਵਾਰੀ ਮੈਨੂੰ ਇੰਝ ਮਹਿਸੂਸ ਹੁੰਦਾ ਕਿ ਗੁਰੂ ਸਾਹਿਬ ਮੇਰੇ ਨਾਲ ਚੱਲ ਰਹੇ ਹਨ।

ਮੈਂ ਖੇੜੇ ਨਾਲ ਭਰਪੂਰ ਬੇਰ ਸਾਹਿਬ ਗੁਰਦੁਆਰੇ ਪਹੁੰਚਦੀ। ਉੱਥੇ ਪਹੁੰਚ ਕੇ ਸਰੋਵਰ ਵਿੱਚ ਪੰਜ ਇਸ਼ਨਾਨਾ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਮੱਥਾ ਟੇਕਦੀ, ਭੋਰਾ ਸਾਹਿਬ ਜਾ ਕੇ 10-15 ਮਿੰਟ ਸਿਮਰਨ ਕਰਨ ਉਪਰੰਤ ਅਰਦਾਸ ਕਰਦੀ। ਫਿਰ ਬੇਰ ਦੇ ਰੁੱਖ ਨੂੰ ਸੀਸ ਝੁਕਾਉਂਦੀ ਤੇ ਉੱਥੇ ਝਾੜੂ ਫੇਰਦੀ, ਹੱਥ ਧੋ ਕੇ ਇੱਕ ਕੋਨੇ ਤੇ ਬੈਠ ਕੇ ਸਵੇਰੇ ਸਾਢੇ ਨੌਂ ਪਾਠ ਸ਼ੁਰੂ ਕਰ ਦਿੰਦੀ ਤੇ ਸ਼ਾਮ ਦੇ ਸਾਢੇ ਚਾਰ ਵਜੇ ਤੱਕ ਪਾਠ ਕਰਦੀ। ਇੱਕ ਦਿਨ ਇੱਕ ਬੀਬੀ ਮੇਰੇ ਕੋਲ ਬੈਠ ਕੇ ਕਹਿਣ ਲੱਗੀ, ਤੁਸੀਂ ਐਨੀ ਸਰਦੀ ਵਿੱਚ ਫ਼ਰਸ਼ ਉੱਤੇ ਕਿਉਂ ਬੈਠੇ ਹੋ, ਬੀਮਾਰ ਹੋ ਜਾਓਗੇ। ਗੁਰੂ ਜੀ ਨੇ ਤਾਂ ਕਦੇ ਨਹੀਂ ਕਿਹਾ ਕਿ ਤੁਸੀਂ ਆਪਣੇ ਸਰੀਰ ਨੂੰ ਕਸ਼ਟ ਦੇਵੋ। ਉਸ ਦਿਨ ਮੈਨੂੰ ਪਹਿਲੇ ਦਿਨ ਅਹਿਸਾਸ ਹੋਇਆ ਕਿ ਮੈਂ ਕਿੰਨੇ ਠੰਢੇ ਫ਼ਰਸ਼ ਉੱਪਰ ਬੈਠੀ ਹਾਂ। ਜਦੋਂ ਮੈਂ ਲੰਗਰ ਛਕਣ ਜਾਂਦੀ ਤਾਂ ਕਈ ਬੀਬੀਆਂ ਮੈਨੂੰ ਬੜਾ ਪ੍ਰੇਮ ਕਰਦੀਆਂ ਤੇ ਸਤਿਕਾਰ ਦਿੰਦੀਆਂ। ਕੋਈ ਕਹਿੰਦੀ ਕਿ ਇਹ ਗੁਰੂ ਸਾਹਿਬ ਦੀ ਤੁਹਾਡੇ ਉੱਤੇ ਬਹੁਤ ਵੱਡੀ ਬਖ਼ਸ਼ਿਸ਼ ਹੈ। ਭਰ ਸਰਦੀ ਵਿਚ ਗੁਰਬਾਣੀ ਨਾਲ ਐਨੇ ਘੰਟੇ ਜੁੜਨਾ ਆਪਣੇ ਆਪ ਵਿਚ ਹੀ ਆਨੰਦ ਵਾਲੀ ਗੱਲ ਸੀ। ਪਾਠ ਕਰਨ ਉਪਰੰਤ ਅਕਸਰ ਰੋਜ਼ਾਨਾ ਮੈਂ ਵੇਈਂ ਦੇ ਨਵੇਂ ਉਸਾਰੇ ਜਾ ਰਹੇ ਘਾਟ ਉੱਤੇ ਚਲੇ ਜਾਣਾ ਤੇ ਕਦੇ ਕਦਾਈਂ ਉੱਥੇ ਬਾਬਾ ਜੀ ਦੇ ਦਰਸ਼ਨ ਹੋ ਜਾਂਦੇ ਸੀ। ਸੱਤ ਦਿਨ ਵਿੱਚ ਪਾਠ ਸਮਾਪਤ ਕਰਕੇ ਤੇ ਅੱਠਵੇਂ ਦਿਨ ਮੱਸਿਆ 'ਤੇ ਭੋਗ ਪਾ ਕੇ ਮੈਂ ਆਨੰਦ ਦੀ ਅਵਸਥਾ ਵਿੱਚ ਲੁਧਿਆਣੇ ਵਾਪਸ ਆ ਗਈ।

ਮੈਂ ਉਸ ਬੇਰ ਦੇ ਰੁੱਖ ਬਾਰੇ ਵੀ ਦੱਸਣਾ ਚਾਹਾਂਗੀ ਜਿਸ ਥੱਲੇ ਬੈਠ ਕੇ ਮੈਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਸੰਪੂਰਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਕਿਹਾ ਗਿਆ ਹੈ ਕਿ ਗੁਰੂ ਜੀ ਵੇਈਂ ਵਿਚ ਇਸ਼ਨਾਨ ਕਰਨ ਤੋਂ ਪਹਿਲਾਂ ਦਾਤਣ ਕਰਦੇ ਸਨ। ਉਹ ਦਾਤਣ ਮਲਸੀਹਾਂ ਪਿੰਡ ਦਾ ਭਾਈ ਭਾਗੀਰਥ ਲਿਆ ਕੇ ਦਿੰਦਾ ਸੀ। ਰੋਜ਼ਾਨਾ ਉਹ ਕਿੱਕਰ ਦੀ ਦਾਤਣ ਲਿਆਉਂਦਾ ਸੀ। ਇੱਕ ਦਿਨ ਬੜਾ ਮੀਂਹ ਝੱਖੜ ਆਇਆ, ਉਹ ਬਾਹਰੋਂ ਕਿੱਕਰ ਦੀ ਦਾਤਣ ਨਾ ਲਿਆ ਸਕਿਆ। ਉਸਨੇ ਆਪਣੇ ਘਰ ਵਿੱਚ ਉੱਗੇ ਬੇਰ ਦੀ ਦਾਤਣ ਹੀ ਗੁਰੂ ਜੀ ਨੂੰ ਜਦੋਂ ਦਿੱਤੀ ਤਾਂ ਗੁਰੂ ਜੀ ਨੇ ਕਿਹਾ, "ਭਾਈ ਭਾਗੀਰਥ! ਤੇਰੀ ਦਿੱਤੀ ਇਹ ਦਾਤਣ ਵੀ ਅੱਜ ਪ੍ਰਵਾਨ ਹੋਈ।" ਗੁਰੂ ਜੀ ਨੇ ਉਹ ਦਾਤਣ ਜ਼ਮੀਨ ਵਿਚ ਗੱਡ ਦਿੱਤੀ ਤੇ ਸਮਾਂ ਪਾ ਕੇ ਉਹ ਫੁੱਟ ਪਈ ਤੇ ਹੌਲੀ-ਹੌਲੀ ਰੁੱਖ ਦਾ ਰੂਪ ਧਾਰਨ ਕਰ ਗਈ। ਇਹ ਪਵਿੱਤਰ ਰੁੱਖ ਅੱਜ ਵੀ ਕਾਇਮ ਹੈ।

ਘਰ ਆ ਕੇ ਮੇਰੇ ਮਨ ਵਿੱਚ ਇੱਕੋ ਗੱਲ ਸੀ ਕਿ ਮੇਰਾ ਵੇਈਂ ਦੇ ਘਾਟ ਉੱਤੇ ਬੈਠ ਕੇ ਪਾਠ ਕਰਨਾ ਇਸ ਵਾਰੀ ਰਹਿ ਗਿਆ, ਇਹ ਜ਼ਰੂਰ ਕਰਨਾ ਹੈ। ਜਿਸ ਦਿਨ ਪਾਠ ਦਾ ਭੋਗ ਪਾ ਕੇ ਮੈਂ ਵਾਪਸ ਆਈ, ਬੜੀ ਤੇਜ਼ ਮੀਂਹ ਪਿਆ। ਦਸੰਬਰ ਦੇ ਅਖ਼ੀਰ ਤੇ

ਜਨਵਰੀ, ਫ਼ਰਵਰੀ ਦੇ ਮਹੀਨਿਆਂ ਵਿਚ ਮੌਸਮ ਲਗਪਗ ਖ਼ਰਾਬ ਹੀ ਰਿਹਾ। ਮਾਰਚ ਦੇ ਮਹੀਨੇ ਜਦੋਂ ਮੌਸਮ ਠੀਕ ਹੋਇਆ, ਮੈਂ ਆਪਣੇ ਉਦੇਸ਼ ਦੀ ਪੂਰਤੀ ਲਈ ਫੇਰ ਸੁਲਤਾਨਪੁਰ ਪਹੁੰਚ ਗਈ। ਇਕਾਂਤ ਸਥਾਨ ਉੱਤੇ ਵੇਈਂ ਦੇ ਘਾਟ ਉੱਤੇ ਬੈਠ ਕੇ ਮੈਂ ਪਾਠ ਕਰਨਾ ਸ਼ੁਰੂ ਕਰ ਦਿੱਤਾ। ਪਾਠ ਕਰਨ ਤੋਂ ਪਹਿਲਾਂ ਮੈਂ ਉਸ ਘਾਟ ਉੱਤੇ ਝਾੜੂ ਦਿੰਦੀ, ਪਾਣੀ ਛਿੜਕਦੀ ਤੇ ਦੀਵਾ ਜਗਾਉਂਦੀ। ਜਦੋਂ ਮੈਂ ਪਾਠ ਕਰਨ ਬੈਠਦੀ ਤਾਂ ਦੋ ਕੁੱਤੇ ਇੱਕ ਮੇਰੇ ਸੱਜੇ ਤੇ ਦੂਜਾ ਖੱਬੇ ਆ ਕੇ ਅੱਖਾਂ ਬੰਦ ਕਰਕੇ ਬੈਠੇ ਰਹਿੰਦੇ, ਬਿਨਾਂ ਨਾਗਾ ਉਹ ਉੱਥੇ ਆ ਕੇ ਬੈਠਦੇ। ਉਨ੍ਹਾਂ ਨੂੰ ਉੱਥੇ ਬੈਠਿਆਂ ਵੇਖਕੇ ਮੈਨੂੰ ਮਹਿਸੂਸ ਹੋਇਆ ਕਿ ਇਹ ਕੋਈ ਪਵਿੱਤਰ ਰੂਹਾਂ ਹਨ ਜਿਨ੍ਹਾਂ ਨਾਲ ਮੇਰਾ ਕੋਈ ਨਾ ਕੋਈ ਕਿਸੇ ਜਨਮ ਵਿੱਚ ਸੰਬੰਧ ਰਿਹਾ ਹੋਵੇਗਾ। ਪਾਠ ਦਾ ਭੋਗ ਪਾਉਣ ਉਪਰੰਤ ਸਭ ਤੋਂ ਪਹਿਲਾਂ ਮੈਂ ਇਨ੍ਹਾਂ ਦੋਹਾਂ ਕੁਤਿਆਂ ਨੂੰ ਹੀ ਪ੍ਰਸ਼ਾਦ ਦਿੱਤਾ ਤੇ ਇਹ ਦੋਵੇਂ ਮੈਨੂੰ ਉਸ ਦਿਨ ਨਿਰਮਲ ਕੁਟੀਆ ਤੱਕ ਛੱਡਣ ਵੀ ਆਏ। ਇਨ੍ਹਾਂ ਦੋਹਾਂ ਨੂੰ ਯਾਦ ਕਰਕੇ ਇਹ ਲਿਖਦਿਆਂ ਹੋਇਆਂ ਵੀ ਮੇਰੀਆਂ ਅੱਖਾਂ ਵਿੱਚ ਹੰਝੂ ਹਨ।

ਇੱਕ ਗੱਲ ਹੋਰ ਜਦੋਂ ਮੈਂ 'ਮਹਲਾ ਨੌਵਾਂ' ਦੇ ਸ਼ਲੋਕਾਂ ਦਾ ਪਾਠ ਕਰ ਰਹੀ ਸੀ ਤਾਂ ਮੈਂ ਨਜ਼ਰ ਉਠਾ ਕੇ ਜਦੋਂ ਵੇਈਂ ਦੇ ਜਲ ਵੱਲ ਵੇਖਿਆ ਤਾਂ ਬਿਲਕੁਲ ਮੇਰੇ ਸਾਹਮਣੇ ਕਈ ਤਾਜ਼ਾ ਗੁਲਾਬ ਦੇ ਫੁੱਲ ਤੈਰ ਰਹੇ ਸਨ। ਵੇਈਂ ਦਾ ਜਲ ਹੌਲੀ-ਹੌਲੀ ਅੱਗੇ ਵੱਲ ਜਾ ਰਿਹਾ ਸੀ ਪਰ ਫੁੱਲ ਬਿਲਕੁਲ ਮੇਰੇ ਸਾਹਮਣੇ ਜਿਵੇਂ ਉਹ ਇੱਕ ਵਿਸ਼ੇਸ਼ ਸਥਾਨ ਹੋਵੇ, ਤੈਰ ਰਹੇ ਸਨ, ਦੋ ਫੁੱਲ ਬਿਲਕੁਲ ਵੇਈਂ ਦੇ ਕਿਨਾਰੇ ਉੱਤੇ ਸਨ। ਮੈਂ ਉੱਠੀ ਤੇ ਜਾ ਕੇ ਉਹ ਦੋਵੇਂ ਫੁੱਲ ਚੁੱਕ ਲਿਆਈ ਤੇ ਆਪਣੇ ਕੋਲ ਰੱਖ ਕੇ ਪਾਠ ਦੀ ਸਮਾਪਤੀ ਕੀਤੀ। ਮੈਨੂੰ ਇਹ ਘਟਨਾ ਵੀ ਕਿਸੇ ਆਲੌਕਿਕ ਦ੍ਰਿਸ਼ ਤੋਂ ਘੱਟ ਨਹੀਂ ਲੱਗਦੀ। ਮੈਨੂੰ ਇੰਝ ਮਹਿਸੂਸ ਹੋਇਆ ਜਿਵੇਂ ਗੁਰੂ ਜੀ ਨੇ ਪ੍ਰਸੰਨ ਹੋ ਕੇ ਗੁਲਾਬ ਦੇ ਫੁੱਲ ਆਪਣੇ ਆਸ਼ੀਰਵਾਦ ਦੇ ਰੂਪ ਵਿੱਚ ਮੈਨੂੰ ਦਿੱਤੇ ਹੋਣ।

ਇਸ ਤਰ੍ਹਾਂ ਦੇ ਆਲੌਕਿਕ ਝਲਕਾਰੇ ਤੇ ਅਨੁਭਵ ਮੇਰੇ ਵਰਗੀਆਂ ਹੋਰ ਵੀ ਬਹੁਤ ਸਾਰੀਆਂ ਪਾਕ ਪਵਿੱਤਰ ਰੂਹਾਂ ਨੂੰ ਪ੍ਰਾਪਤ ਹੁੰਦੇ ਰਹਿੰਦੇ ਹਨ। ਇਸ ਤਰ੍ਹਾਂ ਦੀਆਂ ਕੁਝ ਕੁ ਰੂਹਾਂ ਦਾ ਮੈਂ ਜ਼ਿਕਰ ਕਰਨਾ ਚਾਹਾਂਗੀ ਜਿਨ੍ਹਾਂ ਨਾਲ ਮੇਰਾ ਮੇਲ ਹੋਇਆ ਤੇ ਉਨ੍ਹਾਂ ਨੇ ਆਪਣੇ ਆਲੌਕਿਕ ਅਨੁਭਵਾਂ ਬਾਰੇ ਮੇਰੇ ਨਾਲ ਗੱਲ ਕੀਤੀ। ਇੱਕ ਸਿੱਖਿਆ ਸ਼ਾਸਤਰੀ ਨੇ ਮੈਨੂੰ ਆਪਣਾ ਅਨੁਭਵ ਸੁਣਾਉਂਦਿਆਂ ਦੱਸਿਆ ਕਿ ਜਦੋਂ ਮੈਂ ਪ੍ਰਭੂ ਦੇ ਧਿਆਨ ਵਿੱਚ ਬੈਠਾ ਸੀ ਤਾਂ ਮੈਂ ਇੱਕ ਸੁਨਹਿਰੀ ਰੰਗ ਦਾ ਕਟੋਰਾ, ਜਿਸ ਵਿਚੋਂ ਆਲੌਕਿਕ ਪ੍ਰਕਾਸ਼ ਨਿਕਲ ਰਿਹਾ ਸੀ, ਦੇਖਿਆ। ਹੌਲੀ-ਹੌਲੀ ਉਹ ਪ੍ਰਕਾਸ਼ ਮੇਰੇ ਅੰਦਰ ਸਮਾਉਂਦਾ ਗਿਆ। ਮੇਰੇ ਕੰਨਾਂ ਨੇ ਕਟੋਰੇ ਵਿੱਚੋਂ ਆਉਂਦੀ ਆਵਾਜ਼ ਸੁਣੀ, "ਇਸ ਪ੍ਰਕਾਸ਼ ਨੂੰ ਤੈਨੂੰ ਸੌਂਪ ਦਿੱਤਾ ਹੈ। ਇਸ ਨੂੰ ਤੂੰ ਕਿੰਨਾ ਸੰਭਾਲ ਕੇ ਰੱਖ ਸਕਦਾ ਹੈ, ਇਹ ਤੇਰੇ ਉੱਤੇ ਨਿਰਭਰ ਹੈ। ਉਸ ਦਿਨ ਦਾ ਮੈਂ ਆਨੰਦਿਤ ਹਾਂ।"

ਕੁੱਝ ਦਿਨ ਪਹਿਲਾਂ ਦੀ ਗੱਲ ਹੈ ਕਿ ਮੈਂ ਇੱਕ ਮੰਦਰ ਕੋਲੋਂ ਲੰਘ ਰਹੀ ਸੀ ਤਾਂ ਭਗਵੇਂ ਵਸਤਰ ਪਹਿਨੇ ਇੱਕ ਸਾਧੂ ਨੂੰ ਵੇਖਿਆ ਜੋ ਧਿਆਨ ਦੀ ਅਵਸਥਾ ਵਿੱਚ ਉੱਥੇ ਬੈਠਾ ਸੀ। ਮੈਂ ਵੀ ਉਸ ਕੋਲ ਬੈਠ ਗਈ। ਪੰਦਰਾਂ ਕੁ ਮਿੰਟਾਂ ਬਾਅਦ ਜਦੋਂ ਉਸਨੇ

ਆਪਣੀਆਂ ਅੱਖਾਂ ਖੋਲ੍ਹੀਆਂ ਤਾਂ ਮੈਨੂੰ ਆਪਣੇ ਸਾਹਮਣੇ ਬੈਠਿਆਂ ਵੇਖ ਕੇ ਮੁਸਕਰਾ ਪਿਆ ਤੇ ਆਪਣਾ ਸਿਰ ਝੁਕਾਉਂਦਿਆਂ ਬੋਲਿਆ, "ਦੇਵੀ ਆਪ ਬਹੁਤ ਭਾਗਿਆਸ਼ਾਲੀ ਹੋ। ਆਜ ਮੈਂਨੇ ਸਮਾਧੀ ਦੌਰਾਨ ਭੋਲੇਨਾਥ ਕੇ ਦਰਸ਼ਨ ਕੀਏ ਔਰ ਆਤਮਾ ਪ੍ਰਸੰਨ ਹੋ ਗਈ। ਭੋਲੇਨਾਥ ਕੇ ਦਰਸ਼ਨ ਕਰਨ ਉਪਰੰਤ ਜਬ ਮੈਂਨੇ ਆਖੇਂ ਖੋਲ੍ਹੀ ਤੋਂ ਸਭ ਸੇ ਪਹਿਲੇ ਅਪਨੇ ਸਾਹਮਣੇ ਤੁਮਹੇਂ ਦੇਖਾ। ਲਗਤਾ ਹੈ ਕਿ ਤੁਮ ਭੀ ਏਕ ਪਾਕ ਪਵਿੱਤਰ ਰੂਹ ਹੋ। ਭੋਲੇਨਾਥ ਆਪ ਕੇ ਊਪਰ ਪ੍ਰਸੰਨ ਹੈਂ।"

ਇਸੇ ਤਰ੍ਹਾਂ ਗੁਰਦੁਆਰਾ ਸਾਹਿਬ ਇੱਕ ਸੇਵਾਦਾਰ ਨੇ ਮੈਨੂੰ ਦੱਸਿਆ ਕਿ ਮੇਰੇ ਵਿੱਚ ਲਗਪਗ ਹਰ ਐਬ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਦਿਹਾੜੇ ਪਤਾ ਨਹੀਂ ਕਿਹੜੀ ਸ਼ਕਤੀ ਮੈਨੂੰ ਗੁਰਦੁਆਰਾ ਸਾਹਿਬ ਮੱਥਾ ਟੇਕਣ ਲੈ ਆਈ। ਮੱਥਾ ਟੇਕ ਕੇ ਮੈਂ ਸੰਗਤ ਵਿੱਚ ਬੈਠ ਗਿਆ। ਕਥਾਵਾਚਕ ਭਾਈ ਜੀ ਕਲਗੀਧਰ ਪਾਤਸ਼ਾਹ ਦੇ ਜੀਵਨ ਬਾਰੇ ਦੱਸ ਰਹੇ ਸਨ। ਮੈਂ ਅੱਖਾਂ ਬੰਦ ਕਰਕੇ ਸੁਣਦਾ ਪਿਆ ਸੀ ਕਿ ਮੇਰੇ ਕੰਨਾਂ ਵਿੱਚ ਗ਼ੈਬੀ ਆਵਾਜ਼ ਪਈ, "ਤੇਰਾ ਇਥੇ ਆਉਣਾ ਸਫ਼ਲ ਹੋ ਗਿਆ ਹੈ, ਅੱਜ ਤੋਂ ਬਾਅਦ ਕੋਈ ਐਬ ਤੇਰੇ ਵਿੱਚ ਨਹੀਂ ਰਹੇਗਾ"। ਜਦੋਂ ਮੈਂ ਅੱਖਾਂ ਖੋਲ੍ਹੀਆਂ ਤਾਂ ਸਾਹਮਣੇ ਬਾਜਾਂ ਵਾਲੇ ਦੇ ਦਰਸ਼ਨ ਕੀਤੇ ਤੇ ਪਰਲ-ਪਰਲ ਹੰਝੂ ਮੇਰੀਆਂ ਅੱਖਾਂ ਵਿੱਚੋਂ ਵਗਣ ਲੱਗੇ। ਮੇਰੇ ਮੂੰਹੋਂ ਉੱਚੀ ਆਵਾਜ਼ ਵਿੱਚ ਇਹ ਸ਼ਬਦ ਨਿਕਲੇ, "ਧੰਨ ਕਲਗੀਧਰ ਪਾਤਸ਼ਾਹ! ਧੰਨ ਕਲਗੀਧਰ ਪਾਤਸ਼ਾਹ!" ਉਸ ਦਿਨ ਤੋਂ ਲੈ ਕੇ ਅੱਜ ਤੀਕਰ ਮੈਂ ਇਥੇ ਸੇਵਾਦਾਰ ਦੀ ਡਿਊਟੀ ਨਿਭਾ ਰਿਹਾ ਹਾਂ ਤੇ ਮੇਰੇ ਵਿੱਚ ਕੋਈ ਐਬ ਨਹੀਂ ਹੈ। ਕਲਗੀਧਰ ਪਾਤਸ਼ਾਹ ਨੇ ਆਪ ਮੇਰੇ 'ਤੇ ਰਹਿਮਤ ਕੀਤੀ ਹੈ। ਕੋਈ ਪਿਛਲੇ ਜਨਮਾਂ ਵਿੱਚ ਚੰਗਾ ਕਰਮ ਕੀਤਾ ਹੋਵੇਗਾ ਜੋ ਗੁਰੂ ਜੀ ਦੇ ਦਰਸ਼ਨ ਕੀਤੇ ਤੇ ਐਬਾਂ ਤੋਂ ਛੁਟਕਾਰਾ ਮਿਲਿਆ।

ਇੱਕ ਵਾਰੀ ਇੱਕ ਤਪੱਸਵੀ ਨੂੰ ਮਿਲਣ ਦਾ ਸੁਭਾਗ ਪ੍ਰਾਪਤ ਹੋਇਆ। ਜਦੋਂ ਮੈਂ ਉਨ੍ਹਾਂ ਨੂੰ ਕਿਹਾ ਕਿ ਆਪਣੇ ਕਿਸੇ ਆਲੌਕਿਕ ਅਨੁਭਵ ਬਾਰੇ ਦੱਸੋ ਤਾਂ ਉਨ੍ਹਾਂ ਨੇ ਕਿਹਾ ਕਿ ਮੈਂ ਇੱਕ ਅਭੁੱਲ ਆਲੌਕਿਕ ਯਾਦ ਤੁਹਾਡੇ ਨਾਲ ਸਾਂਝੀ ਕਰਨਾ ਚਾਹਾਂਗਾ ਜਿਸਨੂੰ ਯਾਦ ਕਰਕੇ ਅੱਜ ਵੀ ਮੇਰਾ ਰੋਮ-ਰੋਮ ਪ੍ਰਭੂ ਦਾ ਸ਼ੁਕਰੀਆ ਅਦਾ ਕਰਦਾ ਹੈ। ਉਸ ਦਿਨ ਜਦੋਂ ਦੀ ਘਟਨਾ ਹੈ, ਮੈਂ ਤੜਕੇ ਤਿੰਨ ਵਜੇ ਉੱਠ ਗਿਆ। ਇਸ਼ਨਾਨ ਕਰਨ ਉਪਰੰਤ ਮੈਂ ਸਮਾਧੀ ਵਿੱਚ ਲੀਨ ਹੋ ਗਿਆ। ਮੈਨੂੰ ਇਸ ਤਰ੍ਹਾਂ ਲੱਗਿਆ ਕਿ ਪ੍ਰਕਾਸ਼ ਦਾ ਇੱਕ ਗੋਲਾ ਅਕਾਸ਼ ਤੋਂ ਉੱਤਰ ਕੇ ਮੇਰੇ ਵੱਲ ਆ ਰਿਹਾ ਹੈ। ਉਸ ਗੋਲੇ ਵਿੱਚੋਂ ਨਿਕਲ ਰਹੀਆਂ ਕਿਰਨਾਂ ਚਾਰੇ ਪਾਸੇ ਫ਼ੈਲ ਰਹੀਆਂ ਸਨ। ਉਨ੍ਹਾਂ ਕਿਰਨਾਂ ਦਾ ਰੰਗ ਸੰਸਾਰ ਦੇ ਕਿਸੇ ਵੀ ਰੰਗ ਨਾਲ ਮੇਲ ਨਹੀਂ ਸੀ ਖਾ ਰਿਹਾ। ਇਹ ਸਾਰਾ ਕੁੱਝ ਮੇਰੀ ਸੋਚ ਤੇ ਕਲਪਨਾ ਤੋਂ ਪਰੇ ਸੀ। ਮੈਂ ਦੇਖਿਆ ਕਿ ਉਨ੍ਹਾਂ ਰੰਗਾਂ ਵਿੱਚ ਅਣਗਿਣਤ ਫੁੱਲ ਖਿੜ ਰਹੇ ਹਨ ਤੇ ਫਿਰ ਉਹ ਸਾਰੇ ਰੰਗਾਂ ਦੇ ਫੁੱਲ ਉਸ ਗੋਲੇ ਵਿੱਚ ਸਮਾ ਜਾਂਦੇ ਹਨ। ਇਸ ਅਜੀਬ ਨਜ਼ਾਰੇ ਨੂੰ ਵੇਖਕੇ ਮੈਂ ਹੈਰਾਨ ਹੋਈ ਜਾ ਰਿਹਾ ਸੀ। ਇਹ ਕੋਈ ਆਲੌਕਿਕ ਦ੍ਰਿਸ਼ ਸੀ ਜਿਸਨੂੰ ਮੇਰੀਆਂ ਬੰਦ ਅੱਖਾਂ ਤੀਜੇ ਖੁੱਲ੍ਹੇ ਨੇਤਰ ਨਾਲ ਵੇਖ ਰਹੀਆਂ ਸਨ।

ਮੈਨੂੰ ਸਮਝ ਨਹੀਂ ਸੀ ਲੱਗ ਰਹੀ ਕਿ ਇਹ ਆਲੌਕਿਕ ਚੱਕਰ ਕੀ ਹੈ ? ਫਿਰ ਮੈਂ

ਕੀ ਵੇਖਦਾ ਹਾਂ ਕਿ ਉਹ ਪ੍ਰਕਾਸ਼ ਦਾ ਗੋਲਾ ਵੱਡੇ ਤੋਂ ਹੋਰ ਵੱਡਾ ਹੁੰਦਾ ਜਾ ਰਿਹਾ ਹੈ। ਫਿਰ ਛੋਟਾ ਹੋ ਕੇ ਮੇਰੇ ਹੋਰ ਨਜ਼ਦੀਕ ਆ ਗਿਆ। ਉਸ ਨੇ ਮੇਰੇ ਕੋਲੋਂ ਪੁੱਛਿਆ, "ਐ ਸਾਧੂ, ਤੂੰ ਇਸ ਤਰ੍ਹਾਂ ਹੈਰਾਨ ਹੋ ਕੇ ਮੇਰੇ ਵੱਲ ਕੀ ਵੇਖੀ ਜਾ ਰਿਹਾ ਏਂ ? ਤੂੰ ਆਪਣੀ ਕਿਸੇ ਖ਼ਾਹਿਸ਼ ਬਾਰੇ ਮੈਨੂੰ ਦੱਸ, ਮੈਂ ਪੂਰੀ ਕਰਾਂਗਾ।" ਮੈਂ ਕਿਹਾ, "ਮੈਂ ਤੁਹਾਡੇ ਵੱਲ ਇਸ ਲਈ ਹੈਰਾਨ ਹੋਇਆ ਵੇਖੀ ਜਾ ਰਿਹਾ ਹਾਂ ਕਿ ਤੁਹਾਡੇ ਵਿੱਚੋਂ ਨਿਕਲ ਰਹੀਆਂ ਕਿਰਨਾਂ ਦੇ ਰੰਗ ਸੰਸਾਰ ਵਿੱਚ ਵਿਦਮਾਨ ਰੰਗਾਂ ਨਾਲੋਂ ਭਿੰਨ ਹਨ। ਤੁਸੀਂ ਮੇਰੀ ਖ਼ਾਹਿਸ਼ ਪੁੱਛੀ ਹੈ, ਉਹ ਇਹ ਹੈ ਕਿ ਮੈਂ ਜੋ ਚਾਹਾਂ, ਉਸੇ ਤਰ੍ਹਾਂ ਹੁੰਦਾ ਜਾਵੇ।" ਇਹ ਸੁਣਕੇ ਉਸ ਪ੍ਰਕਾਸ਼ ਦੇ ਪੁੰਜ ਨੇ ਕਿਹਾ, "ਇਸ ਪ੍ਰਕਾਰ ਦੀ ਖ਼ਾਹਿਸ਼ ਕਰਨਾ ਸਿਰਫ਼ ਅਗਿਆਨਤਾ ਹੈ, ਹੋਰ ਕੁੱਝ ਨਹੀਂ। ਇਹ ਅਧਿਕਾਰ ਸਿਰਫ਼ ਸਾਡਾ ਹੈ। ਅਸੀਂ ਆਪਣਾ ਇਹ ਵਿਸ਼ੇਸ਼ ਅਧਿਕਾਰ ਪ੍ਰਿਥਵੀ ਦੇ ਕਿਸੇ ਜੀਵ ਨੂੰ ਨਹੀਂ ਦੇ ਸਕਦੇ। ਇਹ ਸ੍ਰਿਸ਼ਟੀ ਦਾ ਵਿਸਤਾਰ ਸਿਰਫ਼ ਸਾਡੇ ਕਰਕੇ ਹੁੰਦਾ ਹੈ। ਤੁਸੀਂ ਸੀਮਿਤ ਹੋ, ਅਸੀਂ ਅਸੀਮਿਤ ਹਾਂ। ਅਸੀਮਿਤ, ਸੀਮਿਤ ਨੂੰ ਆਪਣੇ ਵਾਲੇ ਅਧਿਕਾਰ ਕਿਸ ਤਰ੍ਹਾਂ ਦੇ ਸਕਦਾ ਹੈ ? ਇਹ ਅਸੰਭਵ ਹੈ। ਤੈਨੂੰ ਇਸ ਪ੍ਰਕਾਰ ਦੀ ਇੱਛਾ ਰੱਖਣੀ ਹੀ ਨਹੀਂ ਚਾਹੀਦੀ।"

ਮੈਂ ਕਿਹਾ, "ਮੈਂ ਐਨੇ ਵਰ੍ਹੇ ਤਪੱਸਿਆ ਕਰਕੇ ਆਪਣੇ ਆਪ ਨੂੰ ਜਾਣਨ ਦੀ ਕੋਸ਼ਿਸ਼ ਕੀਤੀ ਹੈ। ਮੇਰੀ ਕੀਤੀ ਹੋਈ ਸਾਧਨਾ ਕਾਰਨ ਤੁਹਾਨੂੰ ਵੀ ਮੇਰੇ ਕੋਲ ਆਉਣਾ ਪਿਆ। ਫਿਰ ਮੈਂ ਇਸ ਪ੍ਰਕਾਰ ਦੀ ਖ਼ਾਹਿਸ਼ ਕਿਉਂ ਨਹੀਂ ਰੱਖ ਸਕਦਾ ?" ਉਹ ਬੋਲੇ, "ਇਹ ਸਾਰਾ ਕੁੱਝ ਜੋ ਦਿਖਾਈ ਦੇ ਰਿਹਾ ਹੈ, ਸਾਡੇ ਅੰਦਰ ਦਾ ਬਾਹਰੀ ਪ੍ਰਗਟਾਅ ਹੈ। ਤੂੰ ਵੀ ਸ੍ਰਿਸ਼ਟੀ ਦਾ ਇੱਕ ਅੰਸ਼ ਹੈਂ। ਇੱਕ ਅੰਸ਼ ਇਹ ਇੱਛਾ ਰੱਖੇ ਕਿ ਜਿਸ ਪ੍ਰਕਾਰ ਉਹ ਚਾਹੇ, ਉਸੇ ਤਰ੍ਹਾਂ ਹੋਏ, ਇਹ ਕਦਾਚਿਤ ਸੰਭਵ ਨਹੀਂ ਹੋ ਸਕਦਾ। ਇਸ ਵਿੱਚ ਵੀ ਕੋਈ ਸ਼ੱਕ ਨਹੀਂ ਕਿ ਇਹ ਸਭ ਤੇਰੀ ਤਪੱਸਿਆ ਦਾ ਫ਼ਲ ਹੈ ਕਿ ਸਾਨੂੰ ਤੇਰੇ ਸਾਹਮਣੇ ਪ੍ਰਗਟ ਹੋਣਾ ਪਿਆ।" "ਜੇ ਇਹ ਅਧਿਕਾਰ ਤੁਸੀਂ ਮੈਨੂੰ ਦੇ ਵੀ ਦਿਓਗੇ ਤਾਂ ਇਸ ਨਾਲ ਕੀ ਫ਼ਰਕ ਪੈਣ ਵਾਲਾ ਹੈ ?" ਮੈਂ ਕਿਹਾ।

"ਇਹ ਵਿਸ਼ੇਸ਼ ਅਧਿਕਾਰ ਕੇਵਲ ਸਾਡਾ ਹੈ, ਇਸ ਨੂੰ ਵੰਡਿਆ ਨਹੀਂ ਜਾ ਸਕਦਾ। ਤੂੰ ਹਾਲੇ ਆਪਣੇ ਅਸਲੇ ਤੋਂ ਅਲੱਗ ਹੈਂ, ਤੈਨੂੰ ਇਹ ਅਧਿਕਾਰ ਨਹੀਂ ਦਿੱਤਾ ਜਾ ਸਕਦਾ। ਜਿਸ ਦਿਨ ਤੂੰ ਆਪਣੇ ਮੂਲ ਵਿੱਚ ਸਮਾ ਜਾਵੇਂਗਾ, ਇਹ ਅਧਿਕਾਰ ਤੈਨੂੰ ਆਪਣੇ ਆਪ ਮਿਲ ਜਾਵੇਗਾ। ਫਿਰ ਮੰਗਣ ਦੀ ਜ਼ਰੂਰਤ ਵੀ ਨਹੀਂ ਪਵੇਗੀ। ਤੇਰੀ ਇੱਛਾ ਸੀ ਦਰਸ਼ਨ ਕਰਨ ਦੀ, ਇਸ ਲਈ ਸਾਨੂੰ ਦਰਸ਼ਨ ਦੇਣ ਲਈ ਇੱਥੇ ਆਉਣਾ ਪਿਆ ਕਿਉਂ ਕਿ ਤੂੰ ਬਹੁਤ ਸਾਧਨਾ ਕੀਤੀ ਹੈ", ਪ੍ਰਕਾਸ਼ ਦੇ ਗੋਲੇ ਨੇ ਕਿਹਾ।

ਜਦੋਂ ਮੈਂ ਇਹ ਕਿਹਾ, "ਮੇਰੀ ਹਾਲੇ ਤ੍ਰਿਪਤੀ ਨਹੀਂ ਹੋਈ, ਮੈਂ ਹੋਰ ਜਾਣਨਾ ਚਾਹੁੰਦਾ ਹਾਂ", ਉਨ੍ਹਾਂ ਨੇ ਪੁੱਛਿਆ, "ਤੂੰ ਹੋਰ ਕੀ ਚਾਹੁੰਦਾ ਏਂ ?" ਮੈਂ ਕਿਹਾ, "ਮੈਂ ਚਾਹੁੰਦਾ ਹਾਂ ਕਿ ਮੈਂ ਤੁਹਾਡੇ ਵਰਗਾ ਹੋ ਜਾਵਾਂ।" ਇਹ ਸੁਣਕੇ ਪ੍ਰਕਾਸ਼ ਦੇ ਗੋਲੇ ਨੇ ਕਿਹਾ, "ਸਾਡੇ ਵਰਗਾ ਤੂੰ ਕਿਵੇਂ ਹੋ ਸਕਦਾ ਏਂ ? ਇਹ ਵੀ ਤੇਰੀ ਪਹਿਲੀ ਚਾਹਤ ਦਾ ਦੂਸਰਾ ਰੂਪ ਏ। ਤੈਨੂੰ ਅਸੀਂ ਪਹਿਲਾਂ ਵੀ ਦੱਸ ਚੁੱਕੇ ਹਾਂ ਕਿ ਤੂੰ ਸਰੀਰ ਰੂਪ ਵਿੱਚ ਸੀਮਿਤ ਏਂ ਤੇ ਅਸੀਂ

ਅਸੀਮਿਤ ਹਾਂ। ਸੀਮਿਤ ਅਸੀਮਿਤ ਨੂੰ ਕਿਵੇਂ ਪਾ ਸਕਦਾ ਹੈ? ਤੂੰ ਸਰੀਰ ਰੂਪ ਵਿੱਚ ਬੰਨ੍ਹਿਆਂ ਪਿਆ ਏਂ, ਅਸੀਂ ਅਕਾਲ ਹਾਂ, ਕਿਸੇ ਵੀ ਸੀਮਾ ਤੋਂ ਰਹਿਤ। ਫ਼ਿਕਰ ਨਾ ਕਰ, ਆਪਣੀ ਤਪੱਸਿਆ, ਭਗਤੀ ਤੇ ਸਾਧਨਾ ਕਰਕੇ ਇੱਕ ਨਾ ਇਕ ਦਿੱਨ ਦਿਨ ਤੂੰ ਸਾਡੇ ਵਿੱਚ ਸਮਾ ਜਾਵੇਂਗਾ, ਜੋਤੀ ਜੋਤਿ ਮਿਲੀ ਸੰਪੂਰਨ ਥੀਆ ਰਾਮ, ਫਿਰ ਤੂੰ ਸਾਡਾ ਹੀ ਰੂਪ ਹੋ ਜਾਵੇਂਗਾ। ਉਦੋਂ ਜਿਸ ਤਰ੍ਹਾਂ ਤੂੰ ਚਾਹੇਂਗਾ, ਸਭ ਉਸੇ ਤਰ੍ਹਾਂ ਹੋਵੇਗਾ। ਹੁਣ ਤੂੰ ਸੀਮਿਤ ਦਾਇਰੇ ਵਿੱਚ ਏਂ ਤੇ ਅਸੀਮਿਤ ਦੇ ਕੰਮ ਵਿੱਚ ਕੋਈ ਦਖ਼ਲ ਨਹੀਂ ਦੇ ਸਕਦਾ। ਇਸ ਪ੍ਰਿਥਵੀ ਉੱਤੇ ਜੋ ਵੀ ਜਨਮ ਲੈਂਦਾ ਹੈ, ਉਹ ਸਭ ਸਾਡੇ ਤੋਂ ਉਤਪੰਨ ਹੁੰਦਾ ਹੈ ਤੇ ਫਿਰ ਸਾਡੇ ਵਿੱਚ ਹੀ ਸਮਾ ਜਾਂਦਾ ਹੈ।

"ਜੇ ਮੇਰੇ ਚਾਹੁੰਣ ਨਾਲ ਕੁਝ ਹੋ ਹੀ ਨਹੀਂ ਸਕਦਾ, ਫਿਰ ਮੇਰੀ ਤਪੱਸਿਆ ਦਾ ਕੀ ਫ਼ਾਇਦਾ?" ਮੈਂ ਫਿਰ ਸਵਾਲ ਕੀਤਾ। ਉਹ ਬੋਲੇ, "ਇਹ ਤੇਰਾ ਹੰਕਾਰ ਬੋਲ ਰਿਹਾ ਹੈ, ਤੂੰ ਨਹੀਂ। ਤੇਰੀ ਮੈਂ ਬੋਲ ਰਹੀ ਹੈ। ਜੇ ਤੇਰੀ ਤਪੱਸਿਆ ਪੂਰੀ ਹੋ ਚੁੱਕੀ ਹੁੰਦੀ ਤਾਂ ਤੇਰੇ ਵਿੱਚੋਂ ਹੰਕਾਰ ਨਾ ਬੋਲਦਾ। ਤੈਨੂੰ ਇਹ ਕਹਿਣਾ ਚਾਹੀਦਾ ਸੀ, "ਜਿਸ ਤਰ੍ਹਾਂ ਤੁਸੀਂ ਚਾਹੁੰਦੇ ਹੋ, ਉਸੇ ਤਰ੍ਹਾਂ ਹੋਵੇ। ਮੈਂ ਤੁਹਾਡੀ ਰਜ਼ਾ ਵਿੱਚ ਰਹਾਂ।" ਪ੍ਰਕਾਸ਼ ਦੇ ਗੋਲੇ ਦੀ ਗੱਲ ਸੁਣਕੇ ਮੈਂ ਕੁੱਝ ਨਾ ਬੋਲ ਸਕਿਆ। ਉਨ੍ਹਾਂ ਨੇ ਕਿਹਾ, "ਤੂੰ ਇਹ ਸਮਝਣ ਦੀ ਕੋਸ਼ਿਸ਼ ਕਰ ਕਿ ਜੋ ਅਸੀਂ ਚਾਹੁੰਦੇ ਹਾਂ, ਕਰਦੇ ਹਾਂ, ਉਹ ਹੀ ਇੱਕ ਮਾਤਰ ਸੱਚ ਹੈ। ਉਹ ਹੀ ਇੱਕ ਮਹਾਨ ਇੱਛਾ ਹੈ। ਜੋ ਤੂੰ ਚਾਹੇਂ, ਉਹ ਹੋ ਜਾਵੇ, ਇਹ ਵਿਚਾਰ ਤੇਰੇ ਸੀਮਿਤ ਗਿਆਨ ਨੂੰ ਦਰਸਾਉਂਦਾ ਏ। ਜਿਵੇਂ ਅਸੀਂ ਤੈਨੂੰ ਪਹਿਲਾਂ ਹੀ ਦੱਸ ਚੁੱਕੇ ਹਾਂ ਕਿ ਤੂੰ ਆਪਣੇ ਆਪ ਨੂੰ ਜਾਣਨ ਦੀ ਕੋਸ਼ਿਸ਼ ਕੀਤੀ, ਅਨੰਤ ਪ੍ਰਕਾਸ਼ ਨੂੰ ਆਪਣੇ ਵਿੱਚ ਸਮਾਉਣ ਦਾ ਯਤਨ ਕੀਤਾ, ਇਸਦਾ ਹੀ ਇਹ ਸਿੱਟਾ ਹੈ ਕਿ ਸਾਨੂੰ ਇਸ ਰੂਪ ਵਿੱਚ ਤੇਰੇ ਸਾਹਮਣੇ ਆਉਣਾ ਪਿਆ।"

ਮੈਂ ਉਦਾਸ ਹੁੰਦਿਆਂ ਕਿਹਾ, "ਫੇਰ ਤਾਂ ਮੇਰੀ ਤਪੱਸਿਆ ਦਾ ਕੋਈ ਫ਼ਾਇਦਾ ਨਾ ਹੋਇਆ। ਲੱਗਦਾ ਮੇਰੀ ਮੰਜ਼ਿਲ ਹਾਲੇ ਦੂਰ ਹੈ, ਮੈਨੂੰ ਹੋਰ ਤਪੱਸਿਆ ਦੀ ਲੋੜ ਹੈ। ਮੇਰੀ ਸਾਧਨਾ ਹਾਲੇ ਅਧੂਰੀ ਹੈ।" ਉਸ ਪ੍ਰਕਾਸ਼ ਦੇ ਪੁੰਜ ਨੇ ਕਿਹਾ, "ਪਿਆਰੇ, ਤੂੰ ਆਪਣਾ ਦਿਲ ਛੋਟਾ ਨਾ ਕਰ, ਆਪਣੀ ਤਪੱਸਿਆ ਸਦਕਾ ਤੂੰ ਹਮੇਸ਼ਾ ਸਾਡੇ ਨਾਲ ਜੁੜਿਆ ਰਹੇਂਗਾ। ਤੂੰ ਸਦਾ ਤੋਂ ਸਾਡਾ ਏਂ ਤੇ ਹਮੇਸ਼ਾ ਸਾਡਾ ਹੀ ਰਹੇਂਗਾ। ਜੇ ਤੂੰ ਇਸ ਤਰ੍ਹਾਂ ਹੀ ਸਾਡੇ ਨਾਲ ਜੁੜਿਆ ਰਹੇਂਗਾ, ਸਮਝੋ ਸਾਡਾ ਆਪਸ ਵਿੱਚ ਸੰਬੰਧ ਕਾਇਮ ਰਹੇਗਾ, ਜੇ ਤੂੰ ਆਪਣੇ ਸੰਬੰਧ ਵਾਲੀ ਤਾਰ ਤੋੜ ਲਈ ਤਾਂ ਵੀ ਅਸੀਂ ਤੈਨੂੰ ਹਮੇਸ਼ਾ ਯਾਦ ਰੱਖਾਂਗੇ, ਸਾਡੇ ਪ੍ਰਕਾਸ਼ ਵਿੱਚੋਂ ਪੈਦਾ ਹੋਈ ਹਰ ਚੀਜ਼ ਦਾ ਸਾਨੂੰ ਧਿਆਨ ਰਹਿੰਦਾ ਹੈ। ਜਦੋਂ ਵੀ ਤੂੰ ਸਾਨੂੰ ਮੁਸ਼ਕਿਲ ਘੜੀ ਵਿੱਚ ਯਾਦ ਕਰੇਂਗਾ, ਅਸੀਂ ਤੇਰੇ ਅੰਗ ਸੰਗ ਸਹਾਈ ਹੋਵਾਂਗੇ। ਤੈਨੂੰ ਤੱਤੀ ਵਾਉ ਵੀ ਨਹੀਂ ਲੱਗਣ ਦਿਆਂਗੇ, ਇਹ ਸਾਡਾ ਤੇਰੇ ਨਾਲ ਵਾਅਦਾ ਰਿਹਾ।"

ਮੇਰੇ ਚਿਹਰੇ ਉੱਤੇ ਮੁਸਕਰਾਹਟ ਆ ਗਈ। ਮੈਨੂੰ ਪ੍ਰਸੰਨ ਵੇਖ ਕੇ ਉਹ ਫਿਰ ਬੋਲੇ, "ਹਾਂ, ਇੱਕ ਵਚਨ ਅਸੀਂ ਤੈਨੂੰ ਹੋਰ ਦਿੰਦੇ ਹਾਂ। ਜਦੋਂ ਕਦੇ ਵੀ ਤੂੰ ਕਿਸੇ ਗ਼ਰੀਬ, ਲੋੜਵੰਦ ਤੇ ਕਮਜ਼ੋਰ ਬੰਦੇ ਦੀ ਸਹਾਇਤਾ ਕਰੇਂਗਾ, ਉਸ ਵੇਲੇ ਤੂੰ ਜੋ ਚਾਹੇਂਗਾ, ਉਵੇਂ ਹੀ

ਹੋਵੇਗਾ। ਤੇਰੀ ਕੀਤੀ ਕਿਰਤ ਵਿੱਚ ਅਸੀਂ ਤੇਰੇ ਨਾਲ ਸਹਾਈ ਹੋਵਾਂਗੇ। ਇਹ ਗੱਲ ਵੀ ਤੂੰ ਚੇਤੇ ਰੱਖੀਂ ਕਿ ਅਸੀਂ ਹਮੇਸ਼ਾ ਉਸ ਉੱਤੇ ਪ੍ਰਸੰਨ ਹੁੰਦੇ ਹਾਂ ਜੋ ਆਪਣੇ ਸੁਆਰਥ ਦੀ ਪੂਰਤੀ ਲਈ ਦੂਜਿਆਂ ਨੂੰ ਠੇਸ ਨਹੀਂ ਪਹੁੰਚਾਉਂਦਾ। ਹਰ ਇੱਕ ਦੇ ਅੰਦਰ ਸਾਡੇ ਪ੍ਰਕਾਸ਼ ਨੂੰ ਦੇਖ ਕੇ ਉਸਨੂੰ ਸਤਿਕਾਰ ਦਿੰਦਾ ਹੈ। ਇੱਥੇ ਹਰ ਕੋਈ ਖ਼ਾਲੀ ਹੱਥ ਆਉਂਦਾ ਹੈ ਤੇ ਖ਼ਾਲੀ ਹੱਥ ਹੀ ਉਸਨੂੰ ਜਾਣਾ ਪੈਂਦਾ ਹੈ। ਕੋਈ ਵੀ ਵਸਤ ਇੱਥੇ ਸਥਿਰ ਰਹਿਣ ਵਾਲੀ ਨਹੀਂ ਹੈ। ਇੱਥੇ ਕੀਤੇ ਹੋਏ ਸ਼ੁੱਭ ਅਮਲ ਹੀ ਬੰਦੇ ਦੇ ਨਾਲ ਜਾਂਦੇ ਹਨ, "ਲੰਕਾ ਗੜ੍ਹ ਸੋਨੇ ਕਾ ਭਇਆ ਮੂਰਖ ਰਾਵਨੁ ਕਿਆ ਲੇ ਗਇਆ॥ ਨਾਂਗੇ ਆਵਨ ਨਾਂਗੇ ਜਾਨਾ॥ ਕੋਈ ਨ ਰਹਿਸੀ ਰਾਜਾ ਰਾਨਾ॥"

"ਮੇਰੇ ਗੁਰੂਦੇਵ, ਤੁਸੀਂ ਤਾਂ ਬਿਲਕੁਲ ਮੇਰੇ ਨਾਲ ਉਸ ਤਰ੍ਹਾਂ ਹੀ ਗੱਲ ਕਰਦੇ ਹੋ ਜਿਸ ਤਰ੍ਹਾਂ ਮੈਂ ਕਰਦਾ ਹਾਂ", ਮੈਂ ਕਿਹਾ। ਮੇਰੀ ਗੱਲ ਸੁਣਕੇ ਉਹ ਬੋਲੇ, "ਜਿਹੜਾ ਬੰਦਾ ਜਿਸ ਤਰ੍ਹਾਂ ਕੋਈ ਗੱਲ ਸਮਝ ਸਕੇ, ਉਸਨੂੰ ਅਸੀਂ ਉਵੇਂ ਹੀ ਸਮਝਾਈਦਾ ਹੈ। ਸਾਨੂੰ ਇਹ ਪਤਾ ਹੁੰਦਾ ਹੈ ਕਿ ਕਿਹੜਾ ਬੰਦਾ ਸਾਡੀ ਗੱਲ ਕਿਸ ਤਰ੍ਹਾਂ ਸਮਝ ਸਕੇਗਾ। ਅਸੀਂ ਹਰ ਇਨਸਾਨ ਦੀ ਰਗ਼-ਰਗ਼ ਤੋਂ ਜਾਣੂ ਹੁੰਦੇ ਹਾਂ। ਸਾਡੇ ਪ੍ਰਕਾਸ਼ ਤੋਂ ਹੀ ਹਰ ਚੀਜ਼ ਉਤਪੰਨ ਹੁੰਦੀ ਹੈ। ਜੇ ਅਗਲੇ ਨੂੰ ਸਾਡੀ ਗੱਲ ਸਮਝ ਹੀ ਨਾ ਆਵੇ ਤਾਂ ਸਾਡੇ ਸ਼ਬਦ ਕੀ ਅਰਥ ਰੱਖਣਗੇ।"

ਇਹ ਗੱਲ ਕਹਿਕੇ ਉਹ ਪ੍ਰਕਾਸ਼ ਦਾ ਗੋਲਾ ਵਾਪਸ ਜਾਣ ਲਈ ਆਪਣਾ ਪ੍ਰਕਾਸ਼ ਜੋ ਮੈਨੂੰ ਦਿਖਾਈ ਦੇ ਰਿਹਾ ਸੀ, ਆਪਣੇ ਵਿੱਚ ਸਮਾਉਣ ਲੱਗਾ। ਜਦੋਂ ਮੈਂ ਉਸਨੂੰ ਜਾਣ ਦੀ ਤਿਆਰੀ ਕਰਦਿਆਂ ਵੇਖਿਆ ਤਾਂ ਮੈਂ ਉਦਾਸ ਸੁਰ ਵਿੱਚ ਕਿਹਾ, "ਹੇ ਦੀਨ ਦਿਆਲ ਜੀ, ਹੁਣ ਕਦੋਂ ਦਰਸ਼ਨ ਦਿਓਗੇ?" ਮੇਰੇ ਇਸ ਸੁਆਲ ਉੱਤੇ ਉਸ ਪ੍ਰਕਾਸ਼ ਦੇ ਗੋਲੇ ਨੇ ਫਿਰ ਆਪਣਾ ਪ੍ਰਕਾਸ਼ ਚਾਰੋਂ ਦਿਸ਼ਾਵਾਂ ਵਿੱਚ ਫ਼ੈਲਾਇਆ ਤੇ ਕਿਹਾ, "ਜਦੋਂ ਤੂੰ ਐਨੀ ਹੀ ਪ੍ਰੇਮਾ ਭਗਤੀ ਨਾਲ ਮੈਨੂੰ ਫਿਰ ਕਦੇ ਯਾਦ ਕਰੇਂਗਾ, ਅਸੀਂ ਹਾਜ਼ਰ ਹੋ ਜਾਵਾਂਗੇ।" ਫਿਰ ਮੈਂ ਵੇਖਿਆ ਇੱਕ ਪ੍ਰਕਾਸ਼ ਦੀ ਕਿਰਨ ਮੇਰੇ ਸਰੀਰ ਵਿੱਚੋਂ ਲੰਘ ਰਹੀ ਹੈ ਅਤੇ ਮੈਂ ਸ਼ਾਂਤ ਤੇ ਸਵੱਛ ਝੀਲ ਦੀ ਤਰ੍ਹਾਂ ਸ਼ਾਂਤ ਤੇ ਨਿਰਮਲ ਹੁੰਦਾ ਜਾ ਰਿਹਾ ਹਾਂ।

ਉਸ ਪ੍ਰਕਾਸ਼ ਦੇ ਗੋਲੇ ਨੇ ਫਿਰ ਮੇਰੇ ਹੋਰ ਨਜ਼ਦੀਕ ਆਉਂਦਿਆਂ ਕਿਹਾ, "ਅੱਜ ਤੈਨੂੰ ਮਹਾਂਸ਼ਕਤੀ ਦੇ ਦਰਸ਼ਨ ਹੋਏ ਹਨ। ਅਸੀਂ ਆਪਣੇ ਪ੍ਰਕਾਸ਼ ਦੀ ਕਿਰਨ ਤੇਰੇ ਸਰੀਰ ਵਿੱਚੋਂ ਲੰਘਾ ਦਿੱਤੀ ਹੈ ਜੋ ਤੈਨੂੰ ਸਦਾ ਸ਼ਾਂਤ ਤੇ ਆਨੰਦਮਈ ਅਵਸਥਾ ਵਿੱਚ ਰੱਖੇਗੀ। ਜਦੋਂ ਵੀ ਤੂੰ ਸਾਡੀ ਇਸ ਮੁਲਾਕਾਤ ਨੂੰ ਯਾਦ ਕਰੇਂਗਾ, ਤੈਨੂੰ ਅਗੰਮੀ ਸੁਆਦ ਆਵੇਗਾ, ਮਿੱਠੀ ਮਿੱਠੀ ਝਰਨਾਹਟ ਛਿੜੇਗੀ ਤੇ ਤੇਰਾ ਲੂੰ-ਲੂੰ ਲਹਿਰਾ ਉੱਠਗਾ। ਹੁਣ ਅਸੀਂ ਹੋਰ ਤੇਰੇ ਕੋਲ ਰੁਕ ਨਹੀਂ ਸਕਦੇ, ਅਸੀਂ ਜਾ ਰਹੇ ਹਾਂ," ਇਹ ਕਹਿੰਦਿਆਂ ਉਸ ਪ੍ਰਕਾਸ਼ ਪੁੰਜ ਨੇ ਆਪਣਾ ਸਾਰਾ ਫ਼ੈਲਾਇਆ ਹੋਇਆ ਪ੍ਰਕਾਸ਼ ਆਪਣੇ ਵਿੱਚ ਸਮੇਟਿਆ ਤੇ ਦੇਖਦਿਆਂ ਹੀ ਦੇਖਦਿਆਂ ਉਹ ਉੱਪਰ ਅਕਾਸ਼ ਵੱਲ ਜਾਣ ਲੱਗੇ। ਅਨੇਕ ਹੀ ਅਕਾਸ਼ੀ ਪਿੰਡ ਉਸ ਪ੍ਰਕਾਸ਼ ਦੇ ਦਰਸ਼ਨ ਕਰਨ ਲਈ ਹੱਥ ਜੋੜ ਕੇ ਖਲੋਤੇ ਹੋਏ ਮੈਨੂੰ ਨਜ਼ਰੀਂ ਆਏ। ਉਸ ਪ੍ਰਕਾਸ਼ ਦੇ ਦਰਸ਼ਨ ਕਰਨ

ਤੋਂ ਬਾਅਦ ਮੈਨੂੰ ਪਤਾ ਲੱਗਿਆ ਕਿ ਉਸ ਪ੍ਰਕਾਸ਼ ਕਰਕੇ ਹੀ ਅਸੀਂ ਸਭ ਹਾਂ, ਉਸ ਤੋਂ ਬਿਨਾਂ ਸਾਡੀ ਕੋਈ ਹੋਂਦ ਨਹੀਂ ਹੈ।

ਉਸ ਤਪੱਸਵੀ ਨੇ ਲਗਪਗ ਪੌਣੇ ਘੰਟੇ ਵਿੱਚ ਆਪਣਾ ਇਹ ਆਲੌਕਿਕ ਅਨੁਭਵ ਮੇਰੇ ਨਾਲ ਸਾਂਝਾ ਕੀਤਾ। ਮੈਂ ਦੇਖਿਆ ਕਿ ਜਦੋਂ ਉਹ ਇਹ ਸਾਰਾ ਕੁੱਝ ਵਰਣਨ ਕਰ ਰਹੇ ਸਨ ਤਾਂ ਉਦੋਂ ਵੀ ਉਨ੍ਹਾਂ ਦੇ ਚਿਹਰੇ ਉੱਤੇ ਅਨੋਖੀ ਚਮਕ ਸੀ।

ਦੂਸਰਿਆਂ ਤੋਂ ਆਲੌਕਿਕ ਝਲਕਾਰਿਆਂ ਬਾਰੇ ਸੁਣਕੇ ਮੇਰਾ ਵਿਸ਼ਵਾਸ ਕਲਗੀਧਰ ਪਿਤਾ ਜੀ ਉੱਤੇ ਹੋਰ ਵਧ ਜਾਂਦਾ ਹੈ। ਹੁਣ ਮੈਂ ਆਪਣੇ ਹੋਰ ਆਲੌਕਿਕ ਅਨੁਭਵ ਤੁਹਾਡੇ ਨਾਲ ਸਾਂਝੇ ਕਰਾਂਗੀ।

ਸਿੱਖੀ ਦਾ ਧੁਰਾ ਗੋਇੰਦਵਾਲ, ਬਾਉਲੀ ਸਾਹਿਬ ਗੁਰਦੁਆਰੇ ਵਿੱਚ ਜਦੋਂ ਮੈਂ ਪਹਿਲੀ ਵਾਰੀ ਚੌਰਾਸੀ ਪਉੜੀਆਂ ਦਾ ਪਾਠ ਕੀਤਾ ਤੇ ਉਸ ਤੋਂ ਬਾਅਦ ਜੋ ਮੈਨੂੰ ਅਹਿਸਾਸ ਹੋਇਆ, ਉਹ ਵੀ ਮੇਰੇ ਲਈ ਕਿਸੇ ਆਲੌਕਿਕ ਦ੍ਰਿਸ਼ ਤੋਂ ਘੱਟ ਨਹੀਂ ਹੈ। ਚੌਰਾਸੀ ਪਉੜੀਆਂ 'ਤੇ ਪਾਠ ਕਰਨ ਲਈ ਹਰ ਪਉੜੀ 'ਤੇ ਪਾਠ ਕਰਨ ਤੋਂ ਪਹਿਲਾਂ ਇਸ਼ਨਾਨ ਕਰਨਾ ਪੈਂਦਾ ਹੈ ਤੇ ਪਾਠ ਹੇਠਲੀ ਪਉੜੀ ਤੋਂ ਸ਼ੁਰੂ ਕਰਕੇ ਉੱਪਰ ਵੱਲ ਜਾਣਾ ਪੈਂਦਾ ਹੈ। 25-30 ਪਉੜੀਆਂ ਉੱਤੇ ਪਾਠ ਅਸਾਨੀ ਨਾਲ ਹੋ ਜਾਂਦਾ ਹੈ। ਜਿਉਂ ਜਿਉਂ ਉੱਪਰਲੀ ਪਉੜੀ ਵੱਲ ਜਾਣਾ ਪੈਂਦਾ ਹੈ, ਇਹ ਪ੍ਰਕਿਰਿਆ ਕਠਿਨ ਹੁੰਦੀ ਜਾਂਦੀ ਹੈ ਕਿਉਂਕਿ ਉੱਪਰੋਂ ਫਿਰ ਥੱਲੇ ਬਾਉਲੀ ਸਾਹਿਬ ਵਿੱਚ ਇਸ਼ਨਾਨ ਕਰਨ ਆਉਣਾ ਪੈਂਦਾ ਹੈ। ਉੱਪਰ ਵੱਲ ਜਾਂਦਿਆਂ ਆਨੰਦ ਦੀ ਅਵਸਥਾ ਵਿੱਚ ਵੀ ਵਾਧਾ ਹੁੰਦਾ ਜਾਂਦਾ ਹੈ। ਇਸ ਧਾਰਨਾ ਵਿੱਚ ਕਿੰਨੀ ਕੁ ਸੱਚਾਈ ਹੈ ਕਿ ਚੌਰਾਸੀ ਵਾਰੀ ਪਾਠ ਕੀਤਿਆਂ ਚੌਰਾਸੀ ਕੱਟੀ ਜਾਂਦੀ ਹੈ ਜਾਂ ਨਹੀਂ, ਮੈਂ ਇਸ ਦੁਬਿਧਾ ਵਿੱਚ ਨਹੀਂ ਪੈਣਾ ਚਾਹੁੰਦੀ, ਪਰ ਇਹ ਗੱਲ ਆਪਣੇ ਅਨੁਭਵ ਨਾਲ ਜ਼ਰੂਰ ਕਹਾਂਗੀ ਕਿ ਪਾਣੀ ਅਤੇ ਬਾਣੀ ਨਾਲ 16-17 ਘੰਟੇ ਜੁੜੇ ਰਹਿਣ ਨਾਲ ਮਨ ਤੇ ਤਨ ਪਾਕ ਪਵਿੱਤਰ ਹੋ ਕੇ ਆਨੰਦ ਦੀ ਅਵਸਥਾ ਨੂੰ ਪ੍ਰਾਪਤ ਹੁੰਦੇ ਹਨ।

ਮੇਰੇ ਅੰਦਰ ਚੌਰਾਸੀ ਪਉੜੀਆਂ 'ਤੇ ਬੈਠ ਕੇ ਪਾਠ ਕਰਨ ਦਾ ਬੜਾ ਉਤਸ਼ਾਹ ਸੀ ਤੇ ਇਹੀ ਉਤਸ਼ਾਹ ਬਹੁਤ ਵਰ੍ਹੇ ਪਹਿਲਾਂ ਮੈਨੂੰ ਉਥੇ ਲੈ ਗਿਆ। ਪਾਠ ਸ਼ੁਰੂ ਕਰਨ ਤੋਂ ਪਹਿਲਾਂ ਮੈਂ ਅਰਦਾਸ ਕੀਤੀ ਕਿ ਮੇਰਾ ਪਾਠ ਨਿਰਵਿਘਨਤਾ ਪੂਰਨ ਹੋ ਜਾਵੇ। ਪਹਿਲੀ ਵਾਰੀ ਪਾਠ ਕਰਦਿਆਂ ਮੈਨੂੰ ਪੂਰੇ 17 ਘੰਟੇ ਲੱਗੇ। ਕਈ ਅੱਧਖੜ ਉਮਰ ਦੀਆਂ ਬੀਬੀਆਂ ਵੀ ਉੱਥੇ ਪਾਠ ਕਰ ਰਹੀਆਂ ਸਨ, ਉਨ੍ਹਾਂ ਵੱਲ ਵੇਖਕੇ ਮੈਨੂੰ ਹੋਰ ਆਤਮਿਕ ਬਲ ਪ੍ਰਾਪਤ ਹੋ ਰਿਹਾ ਸੀ। ਪੌੜੀਆਂ ਤਿਲਕਵੀਆਂ ਸਨ, ਕਿਸੇ ਵੇਲੇ ਵੀ ਕੋਈ ਤਿਲਕ ਸਕਦਾ ਸੀ। ਜਿਉਂ ਜਿਉਂ ਮੈਂ ਪੌੜੀਆਂ ਦੇ ਸਿਖ਼ਰ ਵੱਲ ਜਾ ਰਹੀ ਸੀ, ਮੇਰਾ ਆਪਣਾ ਆਪਾ ਖਿੜਦਾ ਜਾ ਰਿਹਾ ਸੀ। ਉਦੋਂ ਮੈਂ ਬਹੁਤ ਹੀ ਮਾਸੂਮ ਤੇ ਦੁਨੀਆਂ ਦੀਆਂ ਹੇਰਾਫ਼ੇਰੀਆਂ ਤੇ ਚੁਸਤੀਆਂ ਚਲਾਕੀਆਂ ਤੋਂ ਕੋਹਾਂ ਦੂਰ ਸੀ। ਮੈਨੂੰ ਆਪਣੇ ਆਪ ਨੂੰ ਇੰਝ ਮਹਿਸੂਸ ਹੋ ਰਿਹਾ ਸੀ ਜਿਵੇਂ ਮੈਂ ਆਪਣੀ ਜ਼ਿੰਦਗੀ ਵਿੱਚ ਇੱਕ ਅਹਿਮ ਕਾਰਜ ਨੂੰ ਨੇਪਰੇ ਚਾੜ੍ਹਣ ਜਾ ਰਹੀ ਹੋਵਾਂ। ਚੌਰਾਸੀ ਪੌੜੀਆਂ 'ਤੇ ਪਾਠ ਕਰਨ ਉਪਰੰਤ ਮੈਂ ਅਖ਼ੀਰ 'ਤੇ ਜਲ ਵਿੱਚ ਸਥਿਤ ਪਹਿਲੀ

ਪੌੜੀ 'ਤੇ ਖੜ੍ਹ ਕੇ ਅਰਦਾਸ ਕੀਤੀ। ਜਦੋਂ ਮੈਂ ਆਪਣੇ ਨੇਤਰ ਖੋਲ੍ਹੇ ਤਾਂ ਮੈਂ ਆਪਣੇ ਸਾਹਮਣੇ ਸ੍ਰੀ ਗੁਰੂ ਅਮਰਦਾਸ ਜੀ ਦੇ ਦਰਸ਼ਨ ਕੀਤੇ, ਮੈਂ ਹੱਥ ਜੋੜ ਕੇ ਆਪਣਾ ਮਸਤਕ ਉਨ੍ਹਾਂ ਅੱਗੇ ਝੁਕਾਇਆ ਤੇ ਸੋਚਿਆ ਕਿ ਮੇਰਾ ਚੌਰਾਸੀ ਦਾ ਪਾਠ ਕੀਤਾ ਸਫ਼ਲ ਹੋ ਗਿਆ ਹੈ।

ਜਦੋਂ ਮੈਂ ਸਤਾਰਾਂ ਘੰਟਿਆਂ ਬਾਅਦ ਬਾਹਰ ਖੁੱਲ੍ਹੇ ਅਸਮਾਨ ਥੱਲੇ ਤੁਰਨ ਲੱਗੀ, ਮੈਨੂੰ ਆਪਣੇ ਆਪ ਨੂੰ ਇਸ ਤਰ੍ਹਾਂ ਲੱਗ ਰਿਹਾ ਸੀ ਜਿਵੇਂ ਮੈਂ ਧਰਤੀ 'ਤੇ ਨਹੀਂ ਸਗੋਂ ਜ਼ਮੀਨ ਤੋਂ ਕੁੱਝ ਫੁੱਟ ਉੱਪਰ ਚੱਲ ਰਹੀ ਹੋਵਾਂ। ਮੈਨੂੰ ਆਪਣਾ ਆਪ ਗੁਲਾਬ ਦੇ ਫੁੱਲਾਂ ਦੀ ਤਰ੍ਹਾਂ ਖਿੜਿਆ-ਖਿੜਿਆ, ਮਹਿਕਿਆ-ਮਹਿਕਿਆ ਲੱਗ ਰਿਹਾ ਸੀ। ਮੈਂ ਜਿੱਧਰ ਵੀ ਦੇਖਦੀ ਸੀ, ਮੈਨੂੰ ਸਭ ਲੋਕ ਬੜੇ ਖ਼ੁਸ਼ ਵਿਖਾਈ ਦੇ ਰਹੇ ਸਨ। ਮੈਂ ਇੱਕ ਅਜੀਬ ਸੰਸਾਰ ਵਿੱਚ ਵਿਚਰ ਰਹੀ ਸੀ ਜਿੱਥੇ ਕੋਈ ਦੁੱਖ-ਦਰਦ ਨਹੀਂ ਸੀ, ਬੱਸ ਖ਼ੁਸ਼ੀ ਤੇ ਖੇੜਾ ਸੀ। ਇੱਕ ਆਭਾ ਮੰਡਲ ਮੇਰੇ ਆਲੇ-ਦੁਆਲੇ ਬਣਿਆ ਰਹਿੰਦਾ। ਪੰਦਰਾਂ-ਵੀਹ ਦਿਨ ਮੇਰੀ ਇਹ ਅਵਸਥਾ ਬਣੀ ਰਹੀ। ਚੌਰਾਸੀ ਦੀਆਂ ਪੌੜੀਆਂ 'ਤੇ ਪਾਠ ਕਰਨ ਦਾ ਆਪਣਾ ਇਹ ਪਹਿਲਾ ਆਲੌਕਿਕ ਅਨੁਭਵ ਮੇਰੀ ਇੱਕ ਅਭੁੱਲ ਯਾਦ ਬਣ ਗਿਆ।

ਇੱਕ ਵਾਰੀ ਮੈਨੂੰ ਇੱਕ ਸਾਧੂ ਦੇ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਮੈਂ ਜੋ ਵੀ ਮਨ ਅੰਦਰ ਸੋਚਦੀ, ਉਹ ਮੇਰੇ ਬਿਨਾਂ ਕੁੱਝ ਪੁੱਛਿਆਂ ਹੀ ਮੇਰੇ ਮਨ ਅੰਦਰ ਚੱਲ ਰਹੀਆਂ ਸੋਚਾਂ ਦਾ ਜਵਾਬ ਦੇਈ ਜਾਂਦੇ। ਉਸ ਤੋਂ ਬਾਅਦ ਕਈ ਵਾਰੀ ਮੈਂ ਉਸ ਨੂਰਾਨੀ ਚਿਹਰੇ ਵਾਲੇ ਸਾਧੂ ਨੂੰ ਪ੍ਰਤੱਖ ਰੂਪ ਵਿੱਚ ਆਪਣੀ ਅਗਵਾਈ ਕਰਦੇ ਹੋਏ ਵੇਖਿਆ। ਇਹ ਵੇਖਕੇ ਮੈਨੂੰ ਪਰਮਾਹੰਸ ਯੋਗਾਨੰਦ ਦੀ 'Autobiography of a Yogi' ਵਿੱਚ ਪੜ੍ਹੀ ਉਹ ਘਟਨਾ ਯਾਦ ਆਈ ਜਦੋਂ ਪਰਮਾਹੰਸ ਨੇ ਇੱਕ ਐਸੇ ਸਾਧੂ ਦੇ ਦਰਸ਼ਨ ਕੀਤੇ ਜੋ ਇੱਕੋ ਸਮੇਂ ਦੋ ਭੌਤਿਕ ਸਰੀਰਾਂ ਵਿੱਚ ਵਿਚਰ ਸਕਦਾ ਸੀ। ਯੋਗੀ ਨੇ ਉਸ ਸਾਧੂ ਕੋਲ ਜਦੋਂ ਆਪਣੇ ਪਿਤਾ ਜੀ ਦੇ ਦੋਸਤ ਨੂੰ ਮਿਲਣ ਦੀ ਇੱਛਾ ਜ਼ਾਹਿਰ ਕੀਤੀ ਤਾਂ ਉਨ੍ਹਾਂ ਨੇ ਕਿਹਾ ਕਿ ਉਨ੍ਹਾਂ ਨੂੰ ਅਸੀਂ ਇੱਥੇ ਹੀ ਸੱਦ ਲੈਂਦੇ ਹਾਂ। ਉਹ ਅੱਧੇ ਘੰਟੇ ਤੱਕ ਪਹੁੰਚ ਜਾਵੇਗਾ। ਉਨ੍ਹਾਂ ਨੇ ਇਸ ਬਾਰੇ ਕਿਸੇ ਨੂੰ ਕੋਈ ਸੁਨੇਹਾ ਨਹੀਂ ਦਿੱਤਾ ਤੇ ਸਮਾਧੀ ਵਿੱਚ ਲੀਨ ਹੋ ਗਏ। ਠੀਕ ਅੱਧੇ ਘੰਟੇ ਬਾਅਦ ਉਨ੍ਹਾਂ ਨੇ ਸਮਾਧੀ ਖੋਲ੍ਹੀ ਤੇ ਕਿਹਾ ਕਿ ਤੁਹਾਡੇ ਪਿਤਾ ਜੀ ਦੇ ਦੋਸਤ ਤੁਹਾਨੂੰ ਮਿਲਣ ਆ ਰਹੇ ਹਨ। ਪਰਮਾਹੰਸ ਯੋਗਾਨੰਦ ਨੇ ਉਸ ਵੇਲੇ ਪੌੜੀਆਂ ਵਿੱਚ ਕਿਸੇ ਦੇ ਆਉਣ ਦੀ ਆਵਾਜ਼ ਸੁਣੀ ਤੇ ਤੇਜ਼ੀ ਨਾਲ ਕਮਰੇ ਤੋਂ ਬਾਹਰ ਆ ਗਏ ਤੇ ਆਪਣੇ ਪਿਤਾ ਜੀ ਦੇ ਦੋਸਤ ਨੂੰ ਪੌੜੀਆਂ ਚੜ੍ਹਦੇ ਵੇਖਕੇ ਹੈਰਾਨ ਹੋ ਗਏ।

ਜਦੋਂ ਯੋਗਾਨੰਦ ਨੇ ਉਨ੍ਹਾਂ ਨੂੰ ਪੁੱਛਿਆ ਕਿ ਤੁਹਾਨੂੰ ਮੇਰੇ ਆਉਣ ਬਾਰੇ ਸੰਦੇਸ਼ ਕਿਸਨੇ ਦਿੱਤਾ ਤਾਂ ਉਨ੍ਹਾਂ ਕਿਹਾ ਕਿ ਮੈਂ ਤਾਂ ਗੰਗਾਘਾਟ ਉੱਤੇ ਇਸ਼ਨਾਨ ਕਰ ਰਿਹਾ ਸੀ। ਜਦੋਂ ਸਵਾਮੀ ਪ੍ਰਨਬਾਨੰਦਾ ਆਪ ਅੱਧਾ ਘੰਟਾ ਪਹਿਲਾਂ ਮੈਨੂੰ ਇਹ ਸੰਦੇਸ਼ ਦੇਕੇ ਆਏ ਸਨ ਕਿ ਮੇਰੀ ਕੁਟੀਆ ਵਿੱਚ ਕੋਈ ਤੁਹਾਨੂੰ ਮਿਲਣ ਲਈ ਬੇਸਬਰੀ ਨਾਲ ਇੰਤਜ਼ਾਰ ਕਰ ਰਿਹਾ ਹੈ। ਉਸ ਸਾਧੂ ਦਾ ਨਾਮ ਹੀ ਸਵਾਮੀ ਪ੍ਰਨਬਾਨੰਦਾ ਸੀ। ਜਦੋਂ ਉਹ ਕਮਰੇ ਵਿੱਚ ਪ੍ਰਵੇਸ਼

ਕਰਨ ਲੱਗੇ ਤਾਂ ਉਨ੍ਹਾਂ ਨੇ ਬਾਹਰ ਪਏ ਜੁੱਤੀਆਂ ਦੇ ਜੋੜੇ ਵੱਲ ਵੇਖਕੇ ਕਿਹਾ, "ਇਹੀ ਬੂਟ ਉਨ੍ਹਾਂ ਨੇ ਪਾਏ ਹੋਏ ਸਨ ਜਦੋਂ ਉਹ ਗੰਗਾ ਘਾਟ 'ਤੇ ਮੈਨੂੰ ਮਿਲੇ ਸਨ।" ਪਰਮਾਹੰਸ ਨੇ ਜਦੋਂ ਦੱਸਿਆ ਕਿ ਉਹ ਤਾਂ ਉਦੋਂ ਦੇ ਇੱਥੇ ਹੀ ਬੈਠੇ ਹਨ, ਕਿਧਰੇ ਗਏ ਨਹੀਂ ਤਾਂ ਇਹ ਸੁਣਕੇ ਆਉਣ ਵਾਲਾ ਇਨਸਾਨ ਹੋਰ ਵੀ ਹੈਰਾਨ ਹੋ ਗਿਆ। ਜਦੋਂ ਦੋਹਾਂ ਨੇ ਅੰਦਰ ਪ੍ਰਵੇਸ਼ ਕੀਤਾ ਤਾਂ ਉਸ ਸਾਧੂ ਨੇ ਮੁਸਕਰਾਉਂਦੇ ਹੋਏ ਕਿਹਾ, "ਤੁਸੀਂ ਦੋਵੇਂ ਇਸ ਤਰ੍ਹਾਂ ਹੈਰਾਨ ਕਿਉਂ ਹੋ ਰਹੇ ਹੋ ? ਇੱਕ ਸੱਚੇ ਯੋਗੀ ਕੋਲੋਂ ਇਸ ਸੰਸਾਰ ਦੀ ਕੋਈ ਵੀ ਵਸਤੂ ਛਿਪੀ ਨਹੀਂ ਰਹਿੰਦੀ। ਲਹਿਰੀ ਮਹਾਸਿਆ ਇੱਕ ਮਹਾਨ ਯੋਗੀ ਹੋਏ ਹਨ ਜੋ ਮੇਰੇ ਗੁਰੂ ਸਨ, ਉਹ ਸਰੀਰ ਰੂਪ ਵਿੱਚ ਰਹਿੰਦੇ ਹੋਏ ਵੀ ਪੂਰੇ ਦਾ ਪੂਰਾ ਪ੍ਰਕਾਸ਼ ਸਨ।

ਇੱਕ ਵਾਰੀ ਲਹਿਰੀ ਮਹਾਸਿਆ ਦਾ ਇੱਕ ਸ਼ਰਧਾਲੂ ਆਪਣੇ ਕੈਮਰੇ ਨਾਲ ਉਨ੍ਹਾਂ ਦੀ ਉਸ ਵੇਲੇ ਤਸਵੀਰ ਖਿੱਚਣ ਲੱਗਾ ਜਦੋਂ ਉਹ ਸਮਾਧੀ ਵਿੱਚ ਲੀਨ ਸਨ। ਉਹ ਜਦੋਂ ਵੀ ਫੋਟੋ ਖਿੱਚੇ, ਲਹਿਰੀ ਮਹਾਸਿਆ ਦੀ ਫ਼ੋਟੋ ਦੀ ਬਜਾਏ ਉਸਨੂੰ ਪ੍ਰਕਾਸ਼ ਹੀ ਵਿਖਾਈ ਦੇਵੇ। ਜਦੋਂ ਉਸ ਸ਼ਰਧਾਲੂ ਨੇ ਤਿੰਨ-ਚਾਰ ਵਾਰੀ ਉਨ੍ਹਾਂ ਦੀ ਫ਼ੋਟੋ ਖਿੱਚਣ ਦੀ ਕੋਸ਼ਿਸ਼ ਕੀਤੀ ਤਾਂ ਉਨ੍ਹਾਂ ਨੇ ਅੱਖਾਂ ਖੋਲ੍ਹਦੇ ਹੋਏ ਕਿਹਾ, "ਤੁਸੀਂ ਇਸ ਤਰ੍ਹਾਂ ਮੇਰੀ ਫ਼ੋਟੋ ਖਿੱਚਣ ਵਿੱਚ ਸਫ਼ਲ ਨਹੀਂ ਹੋ ਸਕੋਗੇ, ਜਦੋਂ ਤੀਕਰ ਮੈਂ ਆਪ ਨਹੀਂ ਚਾਹਾਂਗਾ ਕਿਉਂਕਿ ਅਸੀਂ ਸਰੀਰ ਰੂਪ ਵਿੱਚ ਹੁੰਦੇ ਹੋਏ ਵੀ ਪੂਰਾ ਪ੍ਰਕਾਸ਼ ਹਾਂ।" ਇਹ ਕਹਿਕੇ ਲਹਿਰੀ ਮਹਾਸਿਆ ਮੁਸਕਰਾਏ ਤੇ ਫਿਰ ਕਹਿਣ ਲੱਗੇ, "ਲਓ, ਹੁਣ ਖਿੱਚ ਲਉ ਮੇਰੀ ਫ਼ੋਟੋ।" ਲਹਿਰੀ ਮਹਾਰਾਜ ਦੇ ਕਹਿਣ 'ਤੇ ਹੀ ਉਹ ਸ਼ਰਧਾਲੂ ਉਨ੍ਹਾਂ ਦੀ ਫ਼ੋਟੋ ਖਿੱਚਣ ਵਿੱਚ ਸਫ਼ਲ ਹੋ ਸਕਿਆ।

ਮੈਂ ਜਿਸ਼ ਵੀ ਪਵਿੱਤਰ ਅਸਥਾਨ 'ਤੇ ਮੱਥਾ ਟੇਕਣ ਜਾਂਦੀ ਹਾਂ, ਉੱਥੋਂ ਉੱਠ ਰਹੀਆ ਪਾਵਨ ਪਵਿੱਤਰ ਤਰੰਗਾਂ ਨੂੰ ਆਪਣੀ ਰੂਹ ਵਿੱਚ ਜਜ਼ਬ ਕਰਨ ਦੀ ਮੇਰੀ ਪੂਰੀ ਇੱਛਾ ਹੁੰਦੀ ਹੈ। ਇਹੀ ਕਾਰਣ ਹੈ ਕਿ ਜਿਸ ਵੀ ਪਹੁੰਚੀ ਹੋਈ ਹਸਤੀ ਨਾਲ ਉਹ ਅਸਥਾਨ ਸੰਬੰਧਿਤ ਹੁੰਦਾ ਹੈ, ਉਸਦੇ ਦਰਸ਼ਨ ਕਰਨ ਵਿੱਚ ਮੈਂ ਸਫ਼ਲ ਹੋ ਜਾਂਦੀ ਹਾਂ। ਇਸੇ ਤਰ੍ਹਾਂ ਤਰਨਤਾਰਨ ਦਰਬਾਰ ਸਾਹਿਬ ਜਦੋਂ ਮੈਂ ਦਰਸ਼ਨ ਕਰਨ ਗਈ ਤਾਂ ਪਰਿਕਰਮਾ ਵਿੱਚ ਮੈਂ ਵਾਹਿਗੁਰੂ! ਵਾਹਿਗੁਰੂ!! ਕਰਦੀ ਤੁਰੀ ਜਾ ਰਹੀ ਸੀ, ਜਦੋਂ ਅੱਧੀ ਤੋਂ ਵੱਧ ਪਰਿਕਰਮਾ ਤੈਅ ਕਰ ਲਈ ਤਾਂ ਦੂਰੋਂ ਆਉਂਦੇ ਹੋਏ ਇੱਕ ਨੂਰਾਨੀ ਚਿਹਰੇ ਵਾਲੇ ਮਹਾਂਪੁਰਸ਼ ਦੇ ਦਰਸ਼ਨ ਕੀਤੇ। ਜਦੋਂ ਉਹ ਮੇਰੇ ਕੋਲੋਂ ਲੰਘੇ ਤਾਂ ਅਸੀਂ ਦੋਵੇਂ ਇੱਕ ਪਲ ਲਈ ਰੁਕੇ, ਇੱਕ ਦੂਜੇ ਦੇ ਦਰਸ਼ਨ ਕੀਤੇ ਤੇ ਮਸਤਕ ਝੁਕਾ ਕੇ ਅਗਾਂਹ ਲੰਘ ਗਏ, ਬਿਨ ਬੋਲਿਆਂ ਹੀ ਅਸੀਂ ਇੱਕ ਦੂਜੇ ਦੀਆਂ ਡੂੰਘੀਆਂ ਰਮਜਾਂ ਨੂੰ ਸਮਝ ਲਿਆ।

ਦਰਬਾਰ ਸਾਹਿਬ ਮੱਥਾ ਟੇਕਣ ਉਪਰੰਤ ਮੈਂ ਸਰੋਵਰ ਕਿਨਾਰੇ ਬੈਠ ਗਈ। ਠੰਢੀ-ਠੰਢੀ ਹਵਾ ਚੱਲ ਰਹੀ ਸੀ ਤੇ ਹਵਾ ਚੱਲਣ ਨਾਲ ਜਲ ਦੀਆਂ ਤਰੰਗਾਂ ਦਿਲ-ਖਿੱਚਵਾਂ ਨਜ਼ਾਰਾ ਪੇਸ਼ ਕਰ ਰਹੀਆਂ ਸਨ ਤੇ ਉੱਪਰੋਂ ਸੂਰਜ ਦੀ ਪੈ ਰਹੀ ਰੌਸ਼ਨੀ ਨਾਲ ਜਦੋਂ ਉਹ ਚਮਕ ਰਹੀਆਂ ਸਨ ਤਾਂ ਮੇਰਾ ਮਨ ਉਨ੍ਹਾਂ ਚਮਕ ਰਹੀਆਂ ਲਹਿਰਾਂ ਨੂੰ ਵੇਖਕੇ ਖੇੜੇ ਵਿੱਚ ਆ ਰਿਹਾ ਸੀ। ਕੁੱਝ ਪੰਛੀਆਂ ਨੂੰ ਮੈਂ ਸਰੋਵਰ ਵਿੱਚ ਚੁੱਭੀਆਂ ਮਾਰਦੇ ਵੇਖਿਆ ਜਿਵੇਂ ਉਹ

ਵੀ ਪਵਿੱਤਰ ਜਲ ਵਿੱਚ ਇਸ਼ਨਾਨ ਕਰ ਰਹੇ ਹੋਣ। ਨਿੰਮੀ-ਨਿੰਮੀ ਠੰਢੀ-ਠੰਢੀ ਹਵਾ, ਰਸਭਿੰਨੇ ਕੀਰਤਨ ਦੀ ਆਵਾਜ਼ ਤੇ ਸਰੋਵਰ ਦਾ ਅਜਬ ਨਜ਼ਾਰਾ ਵੇਖਕੇ ਮੈਨੂੰ ਸ੍ਰੀ ਗੁਰੂ ਅਰਜਨ ਦੇਵ ਦੀ ਹੋਂਦ ਉੱਥੇ ਮਹਿਸੂਸ ਹੋਈ ਜਿਨ੍ਹਾਂ ਨੇ ਇਹ ਪਾਵਨ ਸਰੋਵਰ ਬਣਾਇਆ ਸੀ। ਉਨ੍ਹਾਂ ਦੀ ਹੋਂਦ ਮਹਿਸੂਸ ਕਰਦੇ ਹੋਏ ਮੈਂ ਆਪਣਾ ਮਸਤਕ ਝੁਕਾਇਆ ਤੇ ਕਾਫੀ ਸਮਾਂ ਬੈਠੀ ਸਰੋਵਰ ਨੂੰ ਨਿਹਾਰਦਿਆਂ ਆਪਣੀ ਰੂਹ ਨੂੰ ਸਰਸ਼ਾਰ ਕਰਦੀ ਰਹੀ। ਫਿਰ ਆਪਣੇ ਪਰਸ ਵਿੱਚੋਂ ਸੁਖਮਨੀ ਸਾਹਿਬ ਦਾ ਗੁਟਕਾ ਕੱਢਿਆ ਤੇ ਉੱਥੇ ਸਰੋਵਰ ਦੇ ਕਿਨਾਰੇ ਬੈਠ ਕੇ ਗੁਰੂ ਜੀ ਨੂੰ ਹਾਜ਼ਰ ਸਮਝ ਕੇ ਪਾਠ ਕੀੜਾ ਤੇ ਅਰਦਾਸ ਕੀਤੀ। ਮੇਰੇ ਉੱਤੇ ਗੁਰੂ ਸਾਹਿਬ ਜੀ ਦੀ ਕ੍ਰਿਪਾ ਦ੍ਰਿਸ਼ਟੀ ਹੋਈ ਤੇ ਮੈਂ ਆਨੰਦਿਤ ਹੋ ਉੱਠੀ। ਇਸ ਆਨੰਦ ਨੂੰ ਸ਼ਬਦਾਂ ਵਿੱਚ ਬਿਆਨ ਕਰਨਾ ਅਤਿ ਕਠਿਨ ਹੈ।

ਤੁਸੀਂ ਵੀ ਸੋਚਦੇ ਹੋਵੋਗੇ ਕਿ ਮੈਂ ਵਾਰ-ਵਾਰ ਆਨੰਦ ਅਤੇ ਆਲੌਕਿਕ ਝਲਕਾਰਿਆਂ ਦੀ ਗੱਲ ਕਰੀ ਜਾ ਰਹੀਂ ਹਾਂ, ਇਹ ਆਨੰਦ ਹੈ ਕੀ? ਆਨੰਦ ਕੋਈ ਚੀਜ਼ ਨਹੀਂ, ਇਹ ਇੱਕ ਅਵਸਥਾ ਦਾ ਨਾਂ ਹੈ। ਆਨੰਦਮਈ ਅਵਸਥਾ ਵਿੱਚ ਇੱਕ ਰੱਬੀ ਸੰਗੀਤ ਦੀਆਂ ਧੁਨਾਂ ਹਿਰਦੇ ਵਿੱਚੋਂ ਨਿਕਲਦੀਆਂ ਹਨ ਇਸਨੂੰ ਹੀ 'ਅਨਹਦ ਨਾਦ' ਕਹਿੰਦੇ ਹਨ ਤੇ ਇਸ ਸੰਗੀਤ ਨੂੰ ਮਨ ਦੇ ਕੰਨਾਂ ਨਾਲ ਸੁਣਿਆ ਜਾ ਸਕਦਾ ਹੈ। ਜਿਸ ਤਰ੍ਹਾਂ ਗੁਰੂ ਨਾਨਕ ਸਾਹਿਬ ਉਨ੍ਹਾਂ ਅੱਖਾਂ ਦੀ ਵਡਿਆਈ ਕਰਦੇ ਹਨ ਜਿਨ੍ਹਾਂ ਨੇ ਆਪਣੇ 'ਪ੍ਰਿਅ ਪ੍ਰੀਤਮ' ਦੇ ਦਰਸ਼ਨ ਕੀਤੇ:

ਨਾਨਕ ਸੇ ਅਖੜੀਆ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ॥

—ਪੰਨਾ 1411

ਜਿਹੜਾ ਵੀ ਇਨਸਾਨ ਇਸ ਅਨਹਦ ਰਾਗ ਨੂੰ ਸੁਣਨ ਵਿੱਚ ਸਫ਼ਲ ਹੋ ਜਾਂਦਾ ਹੈ, ਉਹ ਹਮੇਸ਼ਾ ਖਿੜਿਆ ਰਹਿੰਦਾ ਹੈ। ਇਹ ਆਨੰਦ ਐਸੀ ਗਹਿਰਾਈ ਹੈ ਜੋ ਸਾਨੂੰ ਉੱਪਰ ਉੱਠਣ ਦਾ ਸੱਦਾ ਦਿੰਦੀ ਹੈ। ਸਾਨੂੰ ਇਸ ਆਨੰਦ ਨੂੰ ਹਮੇਸ਼ਾ ਗਾਉਂਦੇ ਰਹਿਣਾ ਚਾਹੀਦਾ ਹੈ। ਸਾਡਾ ਇਹ ਸਰੀਰ ਸਾਡੀ ਰੂਹ ਦਾ 'ਇਕਤਾਰਾ' ਵੀ ਹੈ। ਇਹ ਸਾਡੇ 'ਤੇ ਨਿਰਭਰ ਕਰਦਾ ਹੈ ਕਿ ਅਸੀਂ ਇਸ ਵਿੱਚੋਂ ਮਧੁਰ ਤਾਨ ਕੱਢੀਏ ਜਾਂ ਫਿਰ ਬੇਸੁਰੀ ਆਵਾਜ਼। ਆਨੰਦ ਇੱਕ ਵਿਸਮਾਦ ਭਰੀ ਮਸਤੀ ਦਾ ਨਾਂ ਹੈ।

ਜਦੋਂ ਮੈਂ ਪਹਿਲੀ ਵਾਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਦਰਸ਼ਨ ਕਰਨ ਗਈ ਤਾਂ ਮੱਥਾ ਟੇਕਣ ਲਈ ਲੰਮੀ ਕਤਾਰ ਵਿੱਚ ਖੜੋਤਿਆਂ ਮੇਰੇ ਨੇਤਰਾਂ ਵਿੱਚ ਨੀਰ ਭਰ ਆਇਆ। ਮੇਰੇ ਅੰਦਰੋਂ ਕੋਈ ਗ਼ੈਬੀ ਆਵਾਜ਼ ਆਈ, "ਗੁਰੂ ਸਾਹਿਬਾਨ ਤੇ ਬਾਬਾ ਬੁੱਢਾ ਜੀ ਕਦੋਂ ਤੋਂ ਤੈਨੂੰ ਬੁਲਾ ਰਹੇ ਸੀ ਤੇ ਤੂੰ ਅੱਜ ਆਈ ਏਂ।" ਮੇਰੇ ਅੰਦਰੋਂ ਵੈਰਾਗ ਦਾ ਠਾਠਾਂ ਮਾਰਦਾ ਦਰਿਆ ਵਹਿ ਤੁਰਿਆ। ਮੱਥਾ ਟੇਕਣ ਉਪਰੰਤ ਮੈਂ ਬਾਹਰ ਬੈਠ ਕੇ ਕੀਰਤਨ ਸਰਵਣ ਕਰਨ ਲਈ ਬੈਠ ਗਈ। ਰਾਗੀ ਸਿੰਘਾਂ ਦੁਆਰਾ ਗਾਇਣ ਕੀਤੇ ਸ਼ਬਦ ਮੇਰੇ ਧੁਰ ਅੰਦਰ ਤੱਕ ਆਪਣਾ ਪ੍ਰਭਾਵ ਛੱਡਦੇ ਜਾ ਰਹੇ ਸਨ। ਅੱਥਰੂ ਕੇਰਦੇ ਹੋਏ ਮੈਂ ਗੁਰੂ ਸਾਹਿਬਾਨ ਤੇ ਬਾਬਾ ਬੁੱਢਾ ਜੀ ਤੋਂ ਇਸ ਅਸਥਾਨ 'ਤੇ ਦੇਰੀ ਨਾਲ ਆਉਣ ਲਈ ਵਾਰ-

ਵਾਰ ਮੁਆਫ਼ੀ ਮੰਗ ਰਹੀ ਸੀ। ਉਸ ਦਿਨ ਕੇਰੇ ਹੰਝੂਆਂ ਨੇ ਮੇਰੀ ਰੂਹ ਧੋ ਦਿੱਤੀ।

ਮੈਂ ਆਪਣੀ ਜ਼ਿੰਦਗੀ ਵਿੱਚ ਜਦੋਂ ਵੀ ਉਦਾਸ ਹੁੰਦੀ ਹਾਂ ਤਾਂ ਇਨ੍ਹਾਂ ਆਲੌਕਿਕ ਦ੍ਰਿਸ਼ਾਂ ਨੂੰ ਯਾਦ ਕਰਕੇ ਖਿੜ ਉੱਠਦੀ ਹਾਂ ਤੇ ਮੈਨੂੰ ਅੰਗਰੇਜ਼ੀ ਦੇ ਵਿਸ਼ਵ ਪ੍ਰਸਿੱਧ ਕਵੀ ਵਿਲੀਅਮ ਵਰਡਜ਼ਵਰਥ ਦੀ ਯਾਦ ਆ ਜਾਂਦੀ ਹੈ ਜਦੋਂ ਉਹ ਆਪਣੀ ਕਵਿਤਾ, 'ਡੈਫੋਡਿਲਸ' (Daffodils) ਵਿੱਚ ਲਿਖਦਾ ਹੈ ਕਿ ਜਦੋਂ ਮੈਂ ਆਪਣੇ ਮੰਜੇ 'ਤੇ ਪਿਆ ਉਦਾਸ ਹੁੰਦਾ ਹਾਂ ਤਾਂ ਹਵਾ ਵਿੱਚ ਡਾਂਸ ਕਰਦੇ ਫੁੱਲਾਂ ਦੇ ਦ੍ਰਿਸ਼ ਨੂੰ ਯਾਦ ਕਰਕੇ ਖ਼ੁਸ਼ ਹੋ ਜਾਂਦਾ ਹਾਂ ਤੇ ਮੇਰੀ ਉਦਾਸੀ ਆਪਣੇ ਆਪ ਪੰਖ ਲਾ ਕੇ ਕਿਧਰੇ ਉੱਡ ਜਾਂਦੀ ਹੈ।

-0-

ਅਧਿਆਇ ਚੌਦਵਾਂ

# ਜਿਸ ਕੇ ਸਿਰ ਊਪਰਿ ਤੂੰ ਸੁਆਮੀ

ਜਿਸ ਕੇ ਸਿਰ ਊਪਰਿ ਤੂੰ ਸੁਆਮੀ
ਸੋ ਦੁਖੁ ਕੈਸਾ ਪਾਵੈ॥
ਬੋਲਿ ਨ ਜਾਣੈ ਮਾਇਆ ਮਦਿ ਮਾਤਾ
ਮਰਨਾ ਚੀਤਿ ਨ ਆਵੈ॥

ਪੁਰਾਤਨ ਗ੍ਰੰਥਾਂ ਵਿੱਚ ਲਿਖਿਆ ਮਿਲਦਾ ਹੈ ਕਿ ਚੌਰਾਸੀ ਲੱਖ ਜੂਨਾਂ ਭੋਗਣ ਤੋਂ ਬਾਅਦ ਜੀਵ ਨੂੰ ਮਨੁੱਖਾ ਜੂਨ ਪ੍ਰਾਪਤ ਹੁੰਦੀ ਹੈ। ਇਸ ਜੂਨ ਨੂੰ ਸਭ ਜੂਨਾਂ ਤੋਂ ਸਰਵੋਤਮ ਮੰਨਿਆ ਗਿਆ ਹੈ। ਪੰਚਮ ਪਾਤਸ਼ਾਹ ਲਿਖਦੇ ਹਨ, "ਅਵਰ ਜੋਨਿ ਤੇਰੀ ਪਨਿਹਾਰੀ, ਇਸੁ ਧਰਤੀ ਮਹਿ ਤੇਰੀ ਸਿਕਦਾਰੀ।" ਮਨੁੱਖ ਸਭ ਜੀਵਾਂ ਦਾ ਸਰਦਾਰ ਕਹਾਉਂਦਾ ਹੈ। ਕਿਉਂਕਿ ਇਸ ਜੂਨ ਵਿੱਚ ਆ ਕੇ ਉਹ ਆਪਣੇ ਸਿਰਜਣਹਾਰੇ ਦੀ ਅਰਾਧਨਾ ਕਰ ਸਕਦਾ ਹੈ। ਇਸ ਸ੍ਰਿਸ਼ਟੀ ਉੱਤੇ ਆਉਣ ਦੇ ਆਪਣੇ ਅਸਲੀ ਮਕਸਦ ਨੂੰ ਪ੍ਰਾਪਤ ਕਰ ਸਕਦਾ ਹੈ। ਮਨੁੱਖਾ ਜੂਨ ਵਿੱਚ ਆਉਣ ਲਈ ਤਾਂ ਦੇਵੀ ਦੇਵਤੇ ਵੀ ਤਰਸਦੇ ਹਨ। ਇਸ ਜੂਨ ਵਿੱਚ ਆ ਕੇ ਹੀ ਪੁੰਨ-ਦਾਨ ਕੀਤਾ ਜਾ ਸਕਦਾ ਹੈ ਜਿਸਦਾ ਇਨਸਾਨ ਨੂੰ ਪ੍ਰਲੋਕ ਵਿੱਚ ਜਾ ਕੇ ਫ਼ਲ ਪ੍ਰਾਪਤ ਹੁੰਦਾ ਹੈ, "ਪੁੰਨ ਦਾਨੁ ਜੋ ਬੀਜਦੇ ਸਭ ਧਰਮ ਰਾਇ ਕੈ ਜਾਈ।"

ਮਨੁੱਖਾ ਜੀਵਨ ਵਿੱਚ ਜਿੱਥੇ ਪੁੰਨ-ਦਾਨ ਦੀ ਮਹੱਤਤਾ ਹੈ, ਉੱਥੇ ਨਾਮ ਜਪਣ ਨੂੰ ਸਭ ਤੋਂ ਵੱਧ ਮਹੱਤਵ ਦਿੱਤਾ ਗਿਆ ਹੈ। ਸੁਖਮਨੀ ਸਾਹਿਬ ਵਿੱਚ ਆਉਂਦਾ ਹੈ, 'ਪ੍ਰਭੂ ਕਾ ਸਿਮਰਨੁ ਸਭ ਤੇ ਊਚਾ'। ਜਿਹੜਾ ਵੀ ਪ੍ਰਭੂ ਦਾ ਸਿਮਰਨ ਕਰਦਾ ਹੈ, ਪ੍ਰਭੂ ਅਚਿੰਤੇ ਹੀ ਉਸਦੇ ਕੰਮ ਕਰ ਦਿੰਦਾ ਹੈ। ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ, "ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ॥ ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ॥" ਜਿਹੜਾ ਵੀ ਇਨਸਾਨ ਆਪਣੇ ਇਸ਼ਟ ਦਾ ਸਿਮਰਨ ਕਰਦਾ ਹੈ, ਵੱਡੀ ਤੋਂ ਵੱਡੀ ਮੁਸ਼ਕਿਲ ਵੇਲੇ ਉਹ ਆਪਣੇ ਸੇਵਕ ਦੀ ਬਾਂਹ ਫੜ ਲੈਂਦਾ ਹੈ। ਇੱਥੋਂ ਤੱਕ ਕਿ ਜਦੋਂ ਸਾਰੇ ਸਾਕ ਸੰਬੰਧੀ ਉਸਦਾ ਸਾਥ ਛੱਡ ਜਾਂਦੇ ਹਨ, ਉਸਦਾ ਇਸ਼ਟ ਘੋਰ ਬਿਪਤਾ ਸਮੇਂ ਵੀ ਉਸਦਾ ਸਾਥ ਨਿਭਾਉਂਦਾ ਹੈ।

ਜਾਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ॥

ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ॥
ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ॥
ਚਿਤਿ ਆਵੈ ਓਸੁ ਪਾਰਬ੍ਰਹਮ ਲਗੈ ਨ ਤਤੀ ਵਾਉ॥

'ਇਸ ਦੁਨੀ ਸੁਹਾਵਾ ਬਾਗੁ' ਵਿੱਚ ਸਿਰਫ਼ ਫੁੱਲ ਹੀ ਨਹੀਂ, ਬਹੁਤ ਸਾਰੇ ਕੰਡੇ ਵੀ ਹਨ। ਇਸ ਸੰਸਾਰ ਵਿੱਚ ਵਿਚਰਦਿਆਂ ਕਈ ਵਾਰੀ ਇਨਸਾਨ ਨੂੰ ਘੋਰ ਮੁਸੀਬਤਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਪਰ ਜਿਸ ਮਨੁੱਖ ਨੂੰ ਪ੍ਰਭੂ ਦੀ ਓਟ ਹੁੰਦੀ ਹੈ, ਉਹ ਉਸਨੂੰ ਤੱਤੀ ਵਾਓ ਵੀ ਨਹੀਂ ਲੱਗਣ ਦਿੰਦਾ।

ਜ਼ਿੰਦਗੀ ਦੇ ਪੈਂਡੇ ਉੱਤੇ ਚੱਲਦਿਆਂ ਕਈ ਵਾਰੀ ਇਸ ਪ੍ਰਕਾਰ ਦੇ ਮਨੁੱਖ ਮਿਲ ਜਾਂਦੇ ਹਨ ਜੋ ਦੇਖਣ ਤੇ ਗੱਲਬਾਤ ਕਰਨ ਵਿੱਚ ਬੜੇ ਚੰਗੇ ਲੱਗਦੇ ਹਨ ਪਰ ਜਦੋਂ ਵਾਹ-ਵਾਸਤਾ ਪੈਂਦਾ ਹੈ, ਉਦੋਂ ਹੀ ਉਨ੍ਹਾਂ ਦਾ ਅਸਲੀ ਰੂਪ ਉੱਘੜ ਕੇ ਸਾਹਮਣੇ ਆਉਂਦਾ ਹੈ। ਅਜਿਹੇ ਇਨਸਾਨਾਂ ਬਾਰੇ ਹੀ ਗੁਰਬਾਣੀ ਵਿੱਚ 'ਮਨੁ ਹੋਰ ਮੁਖ ਹੋਰ' ਕਿਹਾ ਗਿਆ ਹੈ। ਚਿਹਰੇ ਉੱਤੇ ਮੁਸਕਰਾਹਟ ਅਤੇ ਅੰਦਰ ਸੱਜਣ ਠੱਗ ਬੈਠਾ ਹੁੰਦਾ ਹੈ। ਲੋਕ ਦਿਖਾਵੇ ਲਈ ਮੂੰਹੋਂ ਵਾਹਿਗੁਰੂ! ਵਾਹਿਗੁਰੂ!! ਰਾਮ! ਰਾਮ!! ਓਮ! ਓਮ!! ਉਚਾਰੀ ਜਾਣਾ ਤੇ ਅੰਦਰੋਂ ਅਗਲੇ ਨੂੰ ਲੁੱਟਣ ਦੇ ਮਨਸੂਬੇ ਘੜੀ ਜਾਣਾ।

ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਮਨੁੱਖ ਦੇ ਪੱਕੇ ਵੈਰੀ ਹਨ, ਇਨ੍ਹਾਂ 'ਤੇ ਕਾਬੂ ਪਾਉਣਾ ਬਹੁਤ ਕਠਿਨ ਹੈ। ਇਨ੍ਹਾਂ ਨੂੰ ਖ਼ਤਮ ਨਹੀਂ ਕੀਤਾ ਜਾ ਸਕਦਾ, ਇਨ੍ਹਾਂ ਨੂੰ ਪ੍ਰਭੂ ਦੇ ਸਿਮਰਨ ਨਾਲ ਵੱਸ ਵਿੱਚ ਕੀਤਾ ਜਾ ਸਕਦਾ ਹੈ। ਪਰ ਅੱਜ ਦੇ ਪਦਾਰਥਵਾਦੀ ਯੁੱਗ ਵਿੱਚ ਕੋਈ ਵਿਰਲਾ ਮਨੁੱਖ ਹੀ ਸਿਮਰਨ ਕਰਦਾ ਹੈ। ਸਿਮਰਨ ਦੀ ਦਾਤ ਦੁਰਲੱਭ ਹੈ, ਕਿਸੇ ਵਿਰਲੇ ਨੂੰ ਪ੍ਰਾਪਤ ਹੁੰਦੀ ਹੈ। ਆਪਣੇ ਇਸ਼ਟ ਦੀ ਅਰਾਧਨਾ ਵੀ ਸੱਚੇ ਦਿਲ ਨਾਲ ਕਰੋੜਾਂ ਵਿੱਚੋਂ ਕੋਈ ਇੱਕ ਕਰਦਾ ਹੈ। ਪਰ ਜਿਹੜਾ ਵੀ ਇਨਸਾਨ ਪ੍ਰਭੂ ਦਾ ਸਿਮਰਨ ਕਰਦਾ ਹੈ, ਉਸਦੀ ਘਾਲ ਕਦੇ ਬਿਰਥੀ ਨਹੀਂ ਜਾਂਦੀ।

ਮਨੁੱਖ ਪੰਜਾਂ ਵਿਕਾਰਾਂ ਨਾਲ ਭਰਿਆ ਪਿਆ ਹੈ। ਉੱਪਰੋਂ ਚਾਹੇ ਲੱਖ ਦਿਖਾਵਾ ਕਰੀ ਜਾਵੇ ਕਿ ਉਸਨੇ ਇਨ੍ਹਾਂ ਪੰਜਾਂ ਨੂੰ ਖ਼ਤਮ ਕਰ ਲਿਆ ਹੈ। ਬਹੁਤ ਵਰ੍ਹੇ ਪਹਿਲਾਂ ਦੀ ਗੱਲ ਹੈ ਕਿ ਇੱਕ ਵਿਦਿਆਰਥਣ ਦੀ ਮਾਂ ਜਦੋਂ ਕਦੇ ਵੀ ਸਕੂਲ ਆਉਂਦੀ, ਮੈਨੂੰ ਆਪਣੇ ਘਰ ਆਉਣ ਲਈ ਜ਼ਰੂਰ ਕਹਿੰਦੀ। ਉਹ ਜਦੋਂ ਵੀ ਆਉਂਦੀ, ਮੂੰਹੋਂ ਹਰੇ ਕ੍ਰਿਸ਼ਨਾ! ਹਰੇ ਰਾਮਾ!! ਬੋਲਦੀ ਰਹਿੰਦੀ। ਮੈਂ ਸੋਚਦੀ ਕਿ ਕਿੰਨੀ ਚੰਗੀ ਔਰਤ ਹੈ ਜੋ ਹਰ ਸਮੇਂ ਪ੍ਰਭੂ ਦੇ ਰੰਗ ਵਿੱਚ ਰੰਗੀ ਰਹਿੰਦੀ ਹੈ। ਇੱਕ ਦਿਨ ਮੈਂ ਉਸ ਔਰਤ ਦੇ ਘਰ ਕੋਲੋਂ ਲੰਘੀ ਤਾਂ ਉਹ ਬਾਹਰ ਖੜੋਤੀ ਸਬਜ਼ੀ ਲੈ ਰਹੀ ਸੀ। ਮੈਨੂੰ ਵੇਖਕੇ ਕਹਿਣ ਲੱਗੀ, "ਅੱਜ ਨਹੀਂ ਮੈਡਮ ਮੈਂ ਤੁਹਾਨੂੰ ਇੰਝ ਲੰਘਣ ਦੇਣਾ, ਚਾਹ ਪਾਣੀ ਪਿਲਾ ਕੇ ਭੇਜਣਾ।" ਉਹ ਮੇਰਾ ਹੱਥ ਫੜ ਕੇ ਘਰ ਦੇ ਅੰਦਰ ਲੈ ਗਈ। ਜਿਸ ਕਮਰੇ ਵਿੱਚ ਉਹ ਮੈਨੂੰ ਲੈ ਕੇ ਗਈ, ਉੱਥੇ ਪਹਿਲਾਂ ਹੀ ਇੱਕ ਸਰਦਾਰ ਜੀ ਬੈਠੇ ਸਨ। ਉਹ ਔਰਤ ਉਸ ਨਾਲ ਇੰਝ ਗੱਲਾਂ ਕਰ ਰਹੀ ਸੀ ਜਿਵੇਂ ਉਹ ਉਸਦਾ ਪਤੀ ਹੋਵੇ।

ਜਦੋਂ ਉਹ ਔਰਤ ਚਾਹ ਬਣਾਉਣ ਗਈ ਤਾਂ ਮੈਂ ਵੀ ਉਸ ਕੋਲ ਜਾ ਕੇ ਰਸੋਈ ਵਿੱਚ ਖੜ੍ਹ ਗਈ। ਉਦੋਂ ਹੀ ਉਸਦੀ ਕੁੜੀ ਜੋ ਮੇਰੀ ਵਿਦਿਆਰਥਣ ਸੀ, ਆਈ ਤੇ ਕਹਿਣ ਲੱਗੀ, ਮੈਡਮ ਮੈਂ ਤੁਹਾਡੇ ਕੋਲੋਂ ਕੁੱਝ ਸਮਝਣਾ ਹੈ, ਤੁਸੀਂ ਜਰਾ ਆਇਓ। ਜਦੋਂ ਮੈਂ ਉਸਦੇ ਨਾਲ ਕਮਰੇ ਵਿੱਚ ਗਈ, ਉੱਥੇ ਉਸ ਕੁੜੀ ਦੀ ਵੱਡੀ ਭੈਣ ਵੀ ਬੈਠੀ ਸੀ। ਮਾਂ ਨੇ ਛੋਟੀ ਕੁੜੀ ਨੂੰ ਦੁਕਾਨ ਤੋਂ ਕੁੱਝ ਲੈਣ ਭੇਜ ਦਿੱਤਾ। ਮਗਰੋਂ ਵੱਡੀ ਕੁੜੀ ਮੈਨੂੰ ਕਹਿਣ ਲੱਗੀ, "ਮੈਡਮ ਜੀ, ਤੁਸੀਂ ਵੀ ਮੇਰੀ ਮਾਂ ਦੀਆਂ ਗੱਲਾਂ ਵਿੱਚ ਆ ਗਏ ਲੱਗਦੇ ਹੋ, ਬਚ ਕੇ ਰਹਿਣਾ, ਮੇਰੀ ਮਾਂ ਚੰਗੀ ਔਰਤ ਨਹੀਂ। ਦਿਖਾਵੇ ਲਈ ਸਾਰਾ ਦਿਨ ਹਰੇ ਕ੍ਰਿਸ਼ਨਾ! ਹਰੇ ਰਾਮਾ!! ਕਰਦੀ ਰਹਿੰਦੀ ਏ। ਉਹ ਸਰਦਾਰ ਜਿਹੜਾ ਅੰਦਰ ਬੈਠਾ ਹੈ, ਨਾਲ ਮਿਲਕੇ ਕੁੜੀਆਂ ਨੂੰ ਵੇਚਣ ਦਾ ਧੰਦਾ ਕਰਦੀ ਹੈ। ਮੇਰਾ ਬਾਪ ਬੇਹੱਦ ਸ਼ਰੀਫ ਤੇ ਮਿਹਨਤੀ ਆਦਮੀ ਹੈ। ਜਦੋਂ ਉਹ ਸਵੇਰੇ ਕੰਮ ਉੱਤੇ ਚਲਾ ਜਾਂਦਾ ਹੈ ਤਾਂ ਇਹ ਸਰਦਾਰ ਸਾਡੇ ਘਰ ਆ ਜਾਂਦਾ ਹੈ। ਮੇਰੀ ਮਾਂ ਬਹੁਤ ਖ਼ਰਾਬ ਔਰਤ ਹੈ, ਮੈਂ ਤੁਹਾਨੂੰ ਪਹਿਲਾਂ ਹੀ ਚੌਕੰਨਿਆ ਕਰ ਦਿੱਤਾ ਹੈ।" ਉਸ ਕੁੜੀ ਦੀ ਗੱਲ ਸੁਣਕੇ ਮੇਰੇ ਪੈਰਾਂ ਥੱਲਿਓਂ ਜ਼ਮੀਨ ਨਿਕਲ ਗਈ।

ਉਸੇ ਵੇਲੇ ਉਸ ਔਰਤ ਦੀ ਆਵਾਜ਼ ਆਈ, "ਮੈਡਮ ਜੀ, ਆ ਕੇ ਚਾਹ ਪੀ ਲਵੋ।" ਉਹ ਚਾਹ ਲੈ ਕੇ ਫਿਰ ਉਸ ਕਮਰੇ ਵਿੱਚ ਚਲੀ ਗਈ ਜਿੱਥੇ ਉਹ ਸਰਦਾਰ ਬੈਠਾ ਸੀ। ਚਾਹ ਪੀਂਦਿਆਂ ਉਹ ਔਰਤ ਮੈਨੂੰ ਕਹਿਣ ਲੱਗੀ, "ਇਨ੍ਹਾਂ ਨੂੰ ਤੁਸੀਂ ਆਪਣੇ ਅੰਕਲ ਸਮਝੋ, ਇਨ੍ਹਾਂ ਨੇ ਆਪਣੀ ਨਵੀਂ ਕੋਠੀ ਬਣਾਈ ਹੈ, ਇਹ ਇਸ ਖ਼ੁਸ਼ੀ ਵਿੱਚ ਤੁਹਾਨੂੰ ਸੂਟ ਲੈ ਕੇ ਦੇਣਾ ਚਾਹੁੰਦੇ ਨੇ, ਤੁਸੀਂ ਇਨ੍ਹਾਂ ਨਾਲ ਜਾ ਕੇ ਆਪਣੀ ਮਨਪਸੰਦ ਦਾ ਸੂਟ ਖ਼ਰੀਦ ਲਵੋ।" ਮੈਂ ਇਹ ਕਹਿੰਦਿਆਂ ਉੱਠੇ ਖਲੋਤੀ, "ਆਂਟੀ ਜੀ, ਮੈਨੂੰ ਸੂਟ ਨਹੀਂ ਚਾਹੀਦਾ।" ਮੈਂ ਜਿਉਂ ਹੀ ਦਰਵਾਜ਼ੇ ਤੋਂ ਬਾਹਰ ਆਈ, ਉਹ ਜਬਰਦਸਤੀ ਮੇਰੀ ਬਾਂਹ ਖਿੱਚਦੀ ਹੋਈ ਅੰਦਰ ਲਿਜਾਂਦਿਆਂ ਬੋਲੀ, "ਮੈਡਮ ਜੀ, ਆਪਣੇ ਅੰਕਲ ਦੀ ਗੱਲ ਤਾਂ ਸੁਣ ਜਾਓ।" ਮੈਂ ਜ਼ੋਰ ਨਾਲ ਉਸ ਔਰਤ ਦੀ ਬਾਂਹ ਨੂੰ ਝਟਕਾ ਦਿੱਤਾ ਤੇ ਤੇਜ਼ ਕਦਮੀਂ ਉਸ ਦੇ ਘਰੋਂ ਬਾਹਰ ਨਿਕਲ ਆਈ।

ਜਦੋਂ ਮੈਂ ਉਸ ਔਰਤ ਦੇ ਘਰੋਂ ਬਾਹਰ ਨਿਕਲੀ ਤਾਂ ਉਸ ਮੁਹੱਲੇ ਦੇ ਪ੍ਰਧਾਨ ਸਾਹਿਬ, ਜੋ ਪਿੱਛੋਂ ਸਾਡੇ ਪਿੰਡ ਦੇ ਸੀ ਤੇ ਸਾਡੇ ਘਰ ਉਸ ਪਰਿਵਾਰ ਦਾ ਆਉਣ ਜਾਣ ਸੀ, ਉੱਥੋਂ ਲੰਘੇ ਤੇ ਹੈਰਾਨੀ ਨਾਲ ਪੁੱਛਣ ਲੱਗੇ, "ਕੁੜੀਏ, ਤੂੰ ਇੱਥੇ ਕਿੱਥੇ ? ਜ਼ਰਾ ਘਰ ਹੋ ਕੇ ਜਾਈਂ।" ਜਦੋਂ ਮੈਂ ਉਨ੍ਹਾਂ ਦੇ ਘਰ ਪਹੁੰਚੀ ਤਾਂ ਘਰ ਦੇ ਜੀਆਂ ਦਾ ਹਾਲਚਾਲ ਪੁੱਛਣ ਉਪਰੰਤ ਮੈਨੂੰ ਕਹਿਣ ਲੱਗੇ, "ਇਹ ਔਰਤ ਬੜੀ ਬਦਨਾਮ ਹੈ, ਅੱਗੇ ਤੋਂ ਇਸਦੇ ਘਰ ਨਹੀਂ ਜਾਣਾ। ਅਸੀਂ ਇਸਦੇ ਖ਼ਿਲਾਫ਼ ਕਾਨੂੰਨੀ ਕਾਰਵਾਈ ਕਰਨ ਬਾਰੇ ਸੋਚ ਰਹੇ ਹਾਂ।" ਜਦੋਂ ਉਸ ਔਰਤ ਦੀਆਂ ਗੱਲਾਂ ਜੋ ਉਸਨੇ ਮੇਰੇ ਨਾਲ ਕੀਤੀਆਂ, ਬਾਰੇ ਮੈਂ ਉਨ੍ਹਾਂ ਨੂੰ ਦੱਸਿਆ ਤਾਂ ਉਨ੍ਹਾਂ ਦਾ ਚਿਹਰਾ ਲਾਲ ਹੋ ਗਿਆ ਤੇ ਕਹਿਣ ਲੱਗੇ, "ਮੈਂ ਅੱਜ ਸ਼ਾਮ ਨੂੰ ਹੀ ਮੁਹੱਲੇ ਦੇ ਮੂਹਰੀ ਬੰਦਿਆਂ ਨੂੰ ਇਕੱਠਿਆਂ ਕਰਕੇ, ਕੋਈ ਸਖ਼ਤ ਕਦਮ ਉਠਾਉਂਦਾ ਹਾਂ।"

ਹਫ਼ਤੇ ਕੁ ਬਾਅਦ ਪ੍ਰਧਾਨ ਜੀ ਸਾਡੇ ਘਰ ਆਏ ਤੇ ਕਹਿਣ ਲੱਗੇ, "ਅਸੀਂ ਸਭ ਮੁਹੱਲੇ ਵਾਲਿਆਂ ਨੇ ਰਲ ਕੇ ਉਨ੍ਹਾਂ ਦੋਹਾਂ ਦਾ ਮੱਕੂ ਠੱਪ ਦਿੱਤਾ ਹੈ। ਉਨ੍ਹਾਂ ਨੂੰ ਚਿਤਾਵਨੀ

ਦੇ ਦਿੱਤੀ ਹੈ ਕਿ ਜੇ ਫੇਰ ਕਦੇ ਤੁਹਾਡੀ ਸ਼ਿਕਾਇਤ ਮਿਲੀ ਤਾਂ ਤੁਹਾਡਾ ਦੋਹਾਂ ਦਾ ਮੂੰਹ ਕਾਲਾ ਕਰਕੇ ਤੇ ਗਧੇ ਉੱਤੇ ਬਿਠਾ ਕੇ ਆਪਣੇ ਤੇ ਆਲੇ-ਦੁਆਲੇ ਦੇ ਮੁਹੱਲਿਆਂ ਵਿੱਚ ਘੁੰਮਾਵਾਂਗੇ। ਉਸ ਸਰਦਾਰ ਦੀ ਚੰਗੀ ਖਿਚਾਈ ਕੀਤੀ ਕਿ ਤੂੰ ਦੁਬਾਰਾ ਇਸ ਮੁਹੱਲੇ ਵਿੱਚ ਪੈਰ ਨਹੀਂ ਪਾਉਣਾ, ਜੇ ਤੂੰ ਸਾਨੂੰ ਇੱਥੇ ਦਿਖਾਈ ਦਿੱਤਾ ਤਾਂ ਤੈਨੂੰ ਪੁਲਿਸ ਹਵਾਲੇ ਕੀਤਾ ਜਾਵੇਗਾ।"

ਜਦੋਂ ਵੀ ਮੈਨੂੰ ਇਹ ਘਟਨਾ ਯਾਦ ਆਉਂਦੀ ਹੈ, ਮੈਂ ਸੋਚਦੀ ਹਾਂ ਕਿਵੇਂ ਦਸ਼ਮੇਸ਼ ਪਿਤਾ ਨੇ ਅਚਿੰਤੇ ਹੀ ਮੇਰੀ ਰੱਖਿਆ ਕੀਤੀ, ਉਨ੍ਹਾਂ ਦੀ ਚੁੰਗਲ ਵਿਚੋਂ ਫਸਣ ਤੋਂ ਬਚਾਇਆ। ਕਿਵੇਂ ਗੁਰੂ ਜੀ ਨੇ ਮੈਨੂੰ ਸਾਰੀ ਸਥਿਤੀ ਤੋਂ ਜਾਣੂ ਕਰਵਾਉਣ ਲਈ ਉਨ੍ਹਾਂ ਦੀ ਬੇਟੀ ਤੋਂ ਹੀ ਸਾਰਾ ਕੁਝ ਆਪਣੀ ਮਾਂ ਬਾਰੇ ਕਹਾ ਦਿੱਤਾ, ਨਹੀਂ ਤਾਂ ਕਿਹੜੀ ਧੀ ਆਪਣੀ ਮਾਂ ਬਾਰੇ ਕਿਸੇ ਨੂੰ ਦੱਸਦੀ ਹੈ ? ਇਹ ਹੈ ਦਸ਼ਮੇਸ਼ ਪਿਤਾ ਜੀ ਦੀ ਮੇਰੇ 'ਤੇ ਰਹਿਮਤ ਕਿ ਉਨ੍ਹਾਂ ਨੇ ਮੈਨੂੰ ਦਲਦਲ ਵਿੱਚ ਫਸਣ ਤੋਂ ਬਚਾਇਆ। ਆਪ ਆਪਣਾ ਹੱਥ ਦੇ ਕੇ ਮੇਰੀ ਰੱਖਿਆਂ ਕੀਤੀ। ਮੇਰਾ ਵਿਸ਼ਵਾਸ ਕਲਗੀਧਰ ਪਿਤਾ ਉੱਤੇ ਹੋਰ ਦ੍ਰਿੜ੍ਹ ਹੋ ਗਿਆ ਤੇ ਮੈਨੂੰ ਗੁਰਬਾਣੀ ਦੀਆਂ ਇਹ ਸਤਰਾਂ ਯਾਦ ਆਈਆਂ, "ਜਿਸ ਕੇ ਸਿਰ ਊਪਰਿ ਤੂੰ ਸੁਆਮੀ ਸੋ ਦੁਖੁ ਕੈਸਾ ਪਾਵੈ।" ਇਸ ਘਟਨਾ ਤੋਂ ਬਾਅਦ ਮੈਂ ਇਸ ਪ੍ਰਕਾਰ ਦੀਆਂ ਔਰਤਾਂ ਤੋਂ ਚੌਕੰਨੀ ਹੋ ਗਈ।

ਬੀ. ਐੱਡ. ਕਰਦੇ ਵਕਤ ਮੈਂ ਪੀ. ਏ. ਯੂ. ਅੰਦਰ ਰੋਜ਼ ਗਾਰਡਨ ਵਾਲੇ ਪਾਸੇ ਬਣੇ ਰਿਹਾਇਸ਼ੀ ਮਕਾਨ ਵਿੱਚ ਰਹਿੰਦੇ ਇੱਕ ਲੜਕੇ ਕੋਲ ਨੋਟਸ ਲੈਣ ਗਈ। ਜਦੋਂ ਮੈਂ ਉੱਥੇ ਪਹੁੰਚੀ ਤਾਂ ਕੋਈ ਵਿਰਲਾ ਟਾਂਵਾ ਬੰਦਾ ਹੀ ਸੜਕ ਉੱਤੇ ਤੁਰਿਆ ਜਾ ਰਿਹਾ ਸੀ। ਬੜੀ ਸੁੰਨਸਾਨ ਤੇ ਸ਼ਾਂਤ ਜਗ੍ਹਾ ਸੀ ਜਿੱਥੇ ਉਹ ਲੜਕਾ ਰਹਿੰਦਾ ਸੀ। ਉਸਦੇ ਘਰ ਇੱਕ ਉਸਦਾ ਦੋਸਤ ਵੀ ਬੈਠਾ ਸੀ। ਉਸ ਲੜਕੇ ਨੇ ਪਹਿਲਾਂ ਮੈਨੂੰ ਪਾਣੀ ਪਿਲਾਇਆ, ਪੜ੍ਹਾਈ ਬਾਰੇ ਪੁੱਛਿਆ ਤੇ ਫਿਰ ਨੋਟਸ ਦਿੱਤੇ। ਜਦੋਂ ਮੈਂ ਆਉਣ ਲੱਗੀ ਤਾਂ ਉਹ ਕਹਿਣ ਲੱਗਾ, "ਸਰਦੀ ਦਾ ਮੌਸਮ ਹੈ, ਚਾਹ ਪੀਤੇ ਬਿਨਾਂ ਨਹੀਂ ਜਾਣ ਦੇਣਾ।" ਦੋਵੇਂ ਦੋਸਤ ਉੱਠ ਕੇ ਰਸੋਈ ਵਿੱਚ ਚਲੇ ਗਏ। ਉੱਥੇ ਬੈਠਿਆਂ ਮੇਰੇ ਮਨ ਵਿੱਚ ਖ਼ਿਆਲ ਆਇਆ ਕਿ ਇੱਥੇ ਕਿੰਨੀ ਸੁੰਨਸਾਨ ਹੈ, ਜੇ ਮੇਰੇ ਨਾਲ ਕੋਈ ਐਸੀ ਵੈਸੀ ਗੱਲ ਹੋ ਜਾਵੇ, ਕੋਈ ਸਹਾਇਤਾ ਕਰਨ ਵਾਲਾ ਵੀ ਨਹੀਂ। ਇਹ ਸੋਚ ਆਉਂਦਿਆਂ ਹੀ ਮੈਂ ਉੱਠ ਖਲੋਤੀ ਤੇ ਜਿਉਂ ਹੀ ਮੈਂ ਕਮਰੇ ਤੋਂ ਬਾਹਰ ਕਦਮ ਰੱਖਿਆ ਤਾਂ ਮੈਨੂੰ ਉਨ੍ਹਾਂ ਦੇ ਗੱਲਾਂ ਕਰਨ ਦੀ ਜੋ ਆਵਾਜ਼ ਆਈ, ਉਹ ਉਨ੍ਹਾਂ ਦੀ ਮੰਦੀ ਨੀਅਤ ਨੂੰ ਦਰਸਾ ਰਹੀਆਂ ਸਨ। ਇਹ ਗੱਲਾਂ ਸੁਣਦੇ ਸਾਰ ਮੈਂ ਤੇਜ਼ ਕਦਮੀਂ ਪੌੜੀਆਂ ਉੱਤਰ ਗਈ ਤੇ ਸਾਈਕਲ ਚੁੱਕ ਕੇ ਫੁਰਤੀ ਨਾਲ ਉੱਥੋਂ ਭੱਜਣ ਦੀ ਕੀਤੀ। ਇਹ ਵੀ ਕਲਗੀਧਰ ਦੀ ਬਖ਼ਸ਼ਿਸ਼ ਹੈ ਕਿ ਉੱਥੇ ਬੈਠਿਆਂ ਮੇਰੀ ਸੋਚ ਵਿੱਚ ਇਹ ਸਾਰਾ ਕੁੱਝ ਲਿਆਂਦਾ ਤੇ ਗੁਪਤ ਰੂਪ ਵਿੱਚ ਜਿਹੜੀ ਸ਼ਕਤੀ ਕੰਮ ਕਰ ਰਹੀ ਸੀ, ਉਸਨੇ ਮੈਨੂੰ ਕਮਰੇ ਤੋਂ ਬਾਹਰ ਲਿਆ ਕੇ ਉਹ ਸਾਰਾ ਕੁੱਝ ਕੰਨੀਂ ਪਾ ਦਿੱਤਾ ਜੋ ਉੱਥੇ ਮੇਰੇ ਨਾਲ ਵਾਪਰਨ ਵਾਲਾ ਸੀ ਤੇ ਹੱਥ ਦੇ ਕੇ ਬਿਨਾਂ ਕੋਈ ਵਾਲ ਵਿੰਗਾ ਕੀਤਿਆਂ ਮੈਨੂੰ ਉੱਥੋਂ ਕੱਢ ਲਿਆਂਦਾ। ਜੇ ਅਸੀਂ ਆਪਣੇ ਇਸ਼ਟ ਨੂੰ ਸੱਚੇ ਦਿਲੋਂ ਯਾਦ ਕਰਦੇ ਹਾਂ ਤਾਂ ਉਹ ਅਚਿੰਤੇ ਹੀ ਸਾਡੀ ਰੱਖਿਆ ਕਰਦਾ ਹੈ। ਇਸੇ ਕਰਕੇ ਮੈਨੂੰ ਅਟੱਲ ਵਿਸ਼ਵਾਸ ਹੈ ਕਿ ਦਸ਼ਮੇਸ਼ ਪਿਤਾ

ਮੇਰੇ ਅੰਗ ਸੰਗ ਹਨ।

ਇਸੇ ਤਰ੍ਹਾਂ ਹੋਰ ਕਈ ਮਾੜੀ ਨੀਅਤ ਰੱਖਣ ਵਾਲੇ ਲੋਕਾਂ ਤੋਂ ਦਸ਼ਮੇਸ਼ ਪਿਤਾ ਨੇ ਆਪਣੀ ਗੁਪਤ ਸ਼ਕਤੀ ਵਰਤਾ ਕੇ ਮੈਨੂੰ ਬਚਾਇਆ, ਤੱਤੀ ਵਾਉ ਤੱਕ ਨਾ ਲੱਗਣ ਦਿੱਤੀ।

ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ॥
ਚਉਗਿਰਦ ਹਮਾਰੈ ਰਾਮਕਾਰ ਦੁਖੁ ਲਗੈ ਨ ਭਾਈ॥
..........................................
..........................................
ਰਾਖਿ ਲੀਏ ਤਿਨਿ ਰਖਨਹਾਰਿ ਸਭ ਬਿਆਧਿ ਮਿਟਾਈ॥
ਕਹੁ ਨਾਨਕ ਕਿਰਪਾ ਭਈ ਪ੍ਰਭ ਭਏ ਸਹਾਈ॥

ਜੇ ਅਸੀਂ ਚਾਹੁੰਦੇ ਹਾਂ ਕਿ ਸਾਡਾ ਗੁਰੂ, ਸਾਡਾ ਇਸ਼ਟ ਅਚਿੰਤੇ ਹੀ ਸਾਡੇ ਕੰਮ ਵਿੱਚ ਸਹਾਈ ਹੋਵੇ, ਗੁਪਤ ਰੂਪ ਵਿੱਚ ਆਪਣੀ ਸ਼ਕਤੀ ਵਰਤਾ ਕੇ ਸਾਡੀ ਸਹਾਇਤਾ ਕਰੇ ਤਾਂ ਉਸ ਲਈ ਸਾਨੂੰ ਬਹੁਤ ਤਪ ਅਤੇ ਸਿਮਰਨ ਕਰਨ ਦੀ ਲੋੜ ਹੈ। ਜੇ ਨਾਮ ਸਿਮਰਨ ਕਰਦਿਆਂ ਵੀ ਸਾਨੂੰ ਔਕੜਾਂ ਆਉਂਦੀਆਂ ਹਨ, ਇਸਦਾ ਮਤਲਬ ਇਹ ਹੋਇਆ ਕਿ ਸਾਡੇ ਨਾਮ ਸਿਮਰਨ ਵਿੱਚ ਕਿਧਰੇ ਕੋਈ ਕਮੀ ਰਹਿ ਗਈ ਹੈ। ਨਾਮ ਸਿਮਰਨ ਕਰਨ ਵਾਲੇ ਵਿਅਕਤੀ ਨੂੰ ਜੇ ਦੁੱਖ ਕਸ਼ਟ ਆਉਂਦੇ ਹਨ ਤਾਂ ਨਾਮ ਸਿਮਰਨ ਦੀ ਬਦੌਲਤ ਉਹ ਉਨ੍ਹਾਂ ਨੂੰ ਸਹਿਜ ਅਵਸਥਾ ਵਿੱਚ ਸਹਿਣ ਕਰਦਾ ਹੈ ਤੇ ਪ੍ਰਭੂ ਦੇ ਭਾਣੇ ਨੂੰ ਮਿੱਠਾ ਕਰਕੇ ਮੰਨਦਾ ਹੈ, "ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥

ਨਾਮ ਸਿਮਰਨ ਪ੍ਰਭੂ ਦੀ ਛੱਤਰੀ ਹੈ ਜੋ ਦੁੱਖ, ਕਸ਼ਟ ਤੇ ਮੁਸੀਬਤ ਦੇ ਮੌਸਮ ਵਿੱਚ ਇਨਸਾਨ ਦੀ ਰੱਖਿਆ ਕਰਦੀ ਹੈ। ਇਹ ਗੱਲ ਮੈਂ ਆਪਣੇ ਨਿੱਜੀ ਅਨੁਭਵ ਤੋਂ ਕਹਿ ਰਹੀ ਹਾਂ। ਬਚਪਨ ਤੋਂ ਹੀ ਮੈਂ ਗੁਰਬਾਣੀ ਨਾਲ ਜੁੜੀ ਹੋਈ ਹਾਂ, ਇਸੇ ਲਈ ਦਸ਼ਮੇਸ਼ ਪਿਤਾ ਨੇ ਆਪ ਆਪਣਾ ਹੱਥ ਦੇ ਕੇ ਮੈਨੂੰ ਹਰ ਮੁਸ਼ਕਲ ਘੜੀ ਵਿੱਚੋਂ ਬਾਹਰ ਕੱਢਿਆ ਹੈ। ਸ਼ਰਬਤ ਵਿੱਚ ਜਿੰਨਾ ਗੁੜ ਪਾਵਾਂਗੇ, ਉੱਨਾ ਹੀ ਮਿੱਠਾ ਹੋਵੇਗਾ। ਜਿੰਨੀ ਨਾਮ ਸਿਮਰਨ ਵਿੱਚ ਆਪਣੀ ਲਿਵ ਲਾਵਾਂਗੇ, ਉਨ੍ਹਾਂ ਹੀ ਉਹ ਛੱਤਰੀ ਵਾਂਗ ਮੁਸ਼ਕਲ ਸਮੇਂ ਸਾਡੇ ਕੰਮ ਆਵੇਗਾ। ਜਿਸ ਸਥਾਨ 'ਤੇ ਕੋਈ ਸਕਾ-ਸੰਬੰਧੀ ਬਹੁੜ ਕੇ ਸਾਡੀ ਮੱਦਦ ਨਹੀਂ ਕਰ ਸਕਦਾ, ਉਸ ਸਥਾਨ 'ਤੇ ਸਾਡਾ ਗੁਰੂ ਅਚਿੰਤੇ ਹੀ ਸਾਡੀ ਸਹਾਇਤਾ ਕਰਨ ਲਈ ਪਹੁੰਚ ਜਾਂਦਾ ਹੈ ਤੇ ਤੱਤੀ ਵਾਉ ਤੱਕ ਨਹੀਂ ਲੱਗਣ ਦਿੰਦਾ :

ਜਾਮਿ ਗੁਰੂ ਹੋਇ ਵਲਿ ਧਨਹਿ ਕਿਆ ਗਾਰਵੁ ਦਿਜਇ॥
ਜਾਮਿ ਗੁਰੂ ਹੋਇ ਵਲਿ ਲਖ ਬਾਹੇ ਕਿਆ ਕਿਜਇ॥

-0-

ਅਧਿਆਇ ਪੰਦਰਵਾਂ

# ਮੇਰੇ ਹੰਝੂਆਂ ਦੇ ਮੀਤ

ਭਟਕਣ ਛੱਡ, ਲਟਕ ਲਾ ਇੱਕੋ,
ਖੀਵੀ ਹੋ ਸੁੱਖ ਮਾਣੀ,
ਹੋਸ਼ਾਂ ਨਾਲੋਂ ਮਸਤੀ ਚੰਗੀ,
ਰਖਦੀ ਸਦਾ ਟਿਕਾਣੇ।

ਲੇਖਕ ਆਮ ਲੋਕਾਂ ਨਾਲੋਂ ਜ਼ਿਆਦਾ ਭਾਵੁਕ ਹੁੰਦੇ ਹਨ। ਕੋਈ ਵੀ ਗੱਲ ਹੋਵੇ, ਉਨ੍ਹਾਂ ਦੇ ਦਿਲ ਨੂੰ ਛੂਹ ਜਾਂਦੀ ਹੈ। ਇਹ ਹੀ ਅਕਸਰ ਮੇਰੇ ਨਾਲ ਹੁੰਦਾ ਹੈ। ਦਸ਼ਮੇਸ਼ ਪਿਤਾ ਦੇ ਜੀਵਨ ਵਿੱਚ ਵਾਪਰੀਆਂ ਘਟਨਾਵਾਂ ਨਾਲ ਮੇਰੀ ਭਾਵੁਕ ਸਾਂਝ ਹੈ। ਜਦੋਂ ਦਸ਼ਮੇਸ਼ ਪਿਤਾ ਜੀ ਦਾ ਪ੍ਰਕਾਸ਼ ਉਤਸਵ ਹੁੰਦਾ ਹੈ ਤਾਂ ਸਵੇਰੇ ਉੱਠ ਕੇ ਸਭ ਤੋਂ ਪਹਿਲਾਂ ਮੈਂ ਉਨ੍ਹਾਂ ਨੂੰ 'ਜਨਮ ਦਿਨ ਮੁਬਾਰਕਵਾਦ' ਕਹਿੰਦੀ ਹਾਂ। ਉਸ ਵੇਲੇ ਮੈਨੂੰ ਇੰਝ ਮਹਿਸੂਸ ਹੁੰਦਾ ਹੈ ਕਿ ਉਹ ਬਿਲਕੁਲ ਮੇਰੇ ਕੋਲ ਖੜੋਤੇ ਹਨ ਤੇ ਮੁਸਕਰਾ ਕੇ 'ਸ਼ੁਕਰੀਆ' ਕਹਿੰਦੇ ਹਨ। ਫਿਰ ਮੈਂ ਉਨ੍ਹਾਂ ਨੂੰ ਕਹਿੰਦੀ ਹਾਂ, "ਤੁਸੀਂ ਤਾਂ ਜੱਗ ਦੇ ਤਾਰਣਹਾਰੇ ਹੋ, ਰੱਬੀ ਨੂਰ ਹੋ, ਸਿਰਫ਼ ਸ਼ੁਕਰੀਆ। ਤੁਸੀਂ ਆਪਣੇ ਪ੍ਰਕਾਸ਼ ਉਤਸਵ ਉੱਤੇ ਮੈਨੂੰ ਆਪਣਾ ਆਸ਼ੀਰਵਾਦ ਦਿਓ।" ਮੇਰੇ ਇਹ ਕਹਿਣ ਦੀ ਦੇਰ ਹੁੰਦੀ ਹੈ, ਮੈਨੂੰ ਇੰਝ ਮਹਿਸੂਸ ਹੁੰਦਾ ਹੈ ਜਿਵੇਂ ਉਹ ਆਪਣਾ ਹੱਥ ਮੇਰੇ ਸਿਰ ਉੱਤੇ ਰੱਖ ਕੇ ਕਹਿੰਦੇ ਹਨ, "ਨਾਮ ਚਿਤ ਆਵੇ, ਹਮੇਸ਼ਾ ਚੜ੍ਹਦੀ ਕਲਾ ਵਿੱਚ ਰਹੋ।" ਇਹ ਸੁਣਕੇ ਮੈਂ ਉਨ੍ਹਾਂ ਅੱਗੇ ਆਪਣਾ ਮਸਤਕ ਝੁਕਾ ਦਿੰਦੀ ਹਾਂ। ਉਸ ਦਿਨ ਮੈਂ ਨਿੱਤਨੇਮ ਦੀਆਂ ਬਾਣੀਆਂ ਦਾ ਪਾਠ ਕਰਨ ਤੋਂ ਬਾਅਦ ਗੁਰੂ ਸਾਹਿਬ ਦੁਆਰਾ ਰਚਿਤ ਬਾਣੀਆਂ ਜਾਪੁ ਸਾਹਿਬ, ਅਕਾਲ ਉਸਤਤਿ, ਤ੍ਵਪ੍ਰਸਾਦਿ ਸ੍ਵੈਯੈ, ਚੌਪਈ ਸਾਹਿਬ ਤੇ ਚੰਡੀ ਦੀ ਵਾਰ ਦਾ ਉਚੇਚੇ ਤੌਰ 'ਤੇ ਪਾਠ ਕਰਦੀ ਹਾਂ। ਸਾਰਾ ਦਿਨ ਮੇਰੀ ਸੁਰਤੀ ਕਲਗੀਧਰ ਪਿਤਾ ਦੇ ਚਰਨਾਂ ਨਾਲ ਜੁੜੀ ਰਹਿੰਦੀ ਹੈ ਤੇ ਮੈਨੂੰ ਇੰਝ ਲੱਗਦਾ ਹੈ ਕਿ ਜਿਵੇਂ ਉਹ ਮੇਰੇ ਅੰਗ ਸੰਗ ਹੋਣ।

ਜਿਵੇਂ ਜਿਵੇਂ ਮੈਂ ਕਲਗੀਧਰ ਪਾਤਸ਼ਾਹ ਦੇ ਜੀਵਨ ਦੀਆਂ ਘਟਨਾਵਾਂ ਨੂੰ ਦੇਖਦੀ ਤੇ ਘੋਖਦੀ ਹਾਂ, ਬਹੁਤ ਵਾਰੀ ਮੈਂ ਭਾਵੁਕ ਹੋ ਜਾਂਦੀ ਹਾਂ। ਰੱਬੀ ਨੂਰ ਦੇ ਜੀਵਨ ਵਿੱਚ ਅਨੇਕਾਂ ਲਾਮਿਸਾਲ ਘਟਨਾਵਾਂ ਵਾਪਰੀਆਂ ਪਰ ਮੈਂ ਉਨ੍ਹਾਂ ਵਿੱਚੋਂ ਇੱਥੇ ਕੁਝ ਕੁ ਦਾ ਜ਼ਿਕਰ ਕਰਾਂਗੀ ਜਿਨ੍ਹਾਂ ਨਾਲ ਮੇਰੀ ਭਾਵੁਕ ਸਾਂਝ ਹੈ।

ਦਸਵੀਂ ਵਿੱਚ ਪੜ੍ਹਦਿਆਂ ਮੈਂ ਅੰਮ੍ਰਿਤ ਛਕਿਆ। ਅੰਮ੍ਰਿਤ ਛਕਣ ਵੇਲੇ ਜਦ

ਪੰਜਾਂ ਪਿਆਰਿਆਂ ਵਿੱਚੋਂ ਇੱਕ ਨੇ ਪੰਜ ਵਾਰੀ ਮੇਰੇ ਨੇਤਰਾਂ 'ਤੇ ਛਿੱਟੇ ਮਾਰੇ, ਪੰਜ ਵਾਰੀ ਕੇਸਾਂ ਵਿੱਚ ਤੇ ਪੰਜ ਵਾਰੀ ਅੰਮ੍ਰਿਤ ਦੇ ਚੂਲੇ ਛਕਾਏ ਤਾਂ ਮੈਨੂੰ ਇੰਝ ਮਹਿਸੂਸ ਹੋਇਆ ਜਿਵੇਂ ਮੇਰਾ ਦਸਵਾਂ ਦੁਆਰ ਖੁੱਲ੍ਹ ਗਿਆ ਹੋਵੇ, ਬੜਾ ਆਨੰਦ ਆਇਆ। ਉਸ ਵੇਲੇ ਕਲਗੀਧਰ ਪਿਤਾ ਦੇ ਮੈਂ ਆਪਣੇ ਇਨ੍ਹਾਂ ਦੋ ਨੇਤਰਾਂ ਨਾਲ ਪ੍ਰਤੱਖ ਦਰਸ਼ਨ ਕੀਤੇ। ਮੈਂ ਅੰਮ੍ਰਿਤ ਵੇਲੇ ਉੱਠਦੀ ਤੇ ਇਸ਼ਨਾਨ ਕਰਕੇ ਪੰਜਾਂ ਬਾਣੀਆਂ ਦਾ ਪਾਠ ਕਰਦੀ, ਕਲਗੀਧਰ ਦੀ ਬਖ਼ਸ਼ਿਸ਼ ਸੀ ਕਿ ਮੈਂ ਸਾਰਾ ਦਿਨ ਚੜ੍ਹਦੀ ਕਲਾ ਵਿੱਚ ਰਹਿੰਦੀ। ਪੜ੍ਹਣ ਤੋਂ ਪਹਿਲਾਂ ਗੁਰਦਵਾਰਾ ਸਾਹਿਬ ਜਾ ਕੇ ਕੀਰਤਨ ਤੇ ਕਥਾ ਸ੍ਰਵਣ ਕਰਦੀ। ਉਸ ਵੇਲੇ ਦੁਨੀਆਂ ਦੀ ਪਦਾਰਥਕ ਚਕਾਚੌਂਧ ਤੇ ਜੀਵਨ ਦੇ ਉਤਾਰ ਚੜ੍ਹਾਅ ਦੀ ਮੈਨੂੰ ਬਿਲਕੁਲ ਕੋਈ ਸੋਝੀ ਨਹੀਂ ਸੀ। ਆਪਣੇ ਨਾਲ ਪੜ੍ਹਦੀਆਂ ਕੁੜੀਆਂ ਵਿਚੋਂ ਮੈਂ ਸਭ ਤੋਂ ਮਾਸੂਮ ਹੁੰਦੀ ਸੀ। ਉਦੋਂ ਮੈਂ ਸਿਰਫ਼ ਤਿੰਨ ਕੰਮ ਕਰਦੀ ਸੀ; ਪਾਠ ਕਰਨਾ, ਘਰ ਦੇ ਕੰਮ ਵਿੱਚ ਹੱਥ ਵਟਾਉਣਾ ਤੇ ਪੜ੍ਹਾਈ ਕਰਨੀ। ਐਮ. ਏ. ਤੱਕ ਇਹੀ ਸਿਲਸਿਲਾ ਕਾਇਮ ਰਿਹਾ। ਕਲਗੀਧਰ ਪਿਤਾ ਪ੍ਰਤੀ ਮੇਰੀ ਸ਼ਰਧਾ ਤੇ ਪ੍ਰੇਮ ਬੇਇੰਤਹਾ ਹੈ। ਜੋ ਆਨੰਦ ਮੈਨੂੰ ਅੰਮ੍ਰਿਤ ਛਕਣ ਵੇਲੇ ਪ੍ਰਾਪਤ ਹੋਇਆ, ਉਸ ਆਨੰਦ ਨੂੰ ਦੁਬਾਰਾ ਪ੍ਰਾਪਤ ਕਰਨ ਲਈ ਤੇ ਗੁਰੂ ਜੀ ਦੇ ਦਰਸ਼ਨ ਕਰਨ ਲਈ ਕਈ ਵਾਰੀ ਮੈਂ ਬਜ਼ਾਰੋਂ ਪਤਾਸੇ ਲਿਆ ਕੇ ਜਲ ਵਿੱਚ ਪਾ ਲੈਂਦੀ ਤੇ ਆਪਣੀ ਕ੍ਰਿਪਾਨ ਉਸ ਜਲ ਵਿੱਚ ਫੇਰਦੀ ਰਹਿੰਦੀ ਤੇ ਦੂਜੇ ਹੱਥ ਵਿੱਚ ਗੁਟਕਾ ਫੜੀ ਪੰਜਾਂ ਬਾਣੀਆਂ ਦਾ ਪਾਠ ਕਰਦੀ। ਜਦੋਂ ਪੰਜਾਂ ਬਾਣੀਆਂ ਦਾ ਪਾਠ ਸਮਾਪਤ ਕਰ ਲੈਂਦੀ ਤਾਂ ਮੈਂ ਅਰਦਾਸ ਕਰਕੇ ਉਸ ਜਲ ਨੂੰ ਅੰਮ੍ਰਿਤ ਬਣਿਆ ਸਮਝ ਕੇ ਛਕ ਲੈਂਦੀ। ਉਸ ਤਰ੍ਹਾਂ ਦਾ ਆਨੰਦ ਤਾਂ ਮੈਨੂੰ ਨਾ ਆਉਂਦਾ ਪਰ ਕਈ ਵਾਰੀ ਜ਼ੁਕਾਮ ਜ਼ਰੂਰ ਹੋ ਜਾਂਦਾ। ਮੈਂ ਆਪਣੀ ਮਾਸੂਮੀਅਤ ਕਰਕੇ ਇਹ ਵੀ ਨਾ ਸੋਚ ਸਕਦੀ ਕਿ ਗੁਰੂ ਜੀ ਨੇ ਤਾਂ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਤਿਆਰ ਕਰਨ ਦਾ ਆਦੇਸ਼ ਦਿੱਤਾ ਸੀ ਤੇ ਉਨ੍ਹਾਂ ਵਿੱਚੋਂ ਸੰਗਤ ਨੂੰ ਆਪਣੇ ਦਰਸ਼ਨ ਕਰਨ ਲਈ ਆਖਿਆ ਸੀ ਤੇ ਮੈਂ ਇਕੱਲੀ ਨੇ ਅੰਮ੍ਰਿਤ ਤਿਆਰ ਕਰਕੇ ਤੇ ਛਕ ਕੇ ਉਹ ਆਨੰਦ ਪ੍ਰਾਪਤ ਕਰਨਾ ਚਾਹਿਆ ਜੋ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਛਕਣ ਵੇਲੇ ਕੀਤਾ ਸੀ, ਇਸ ਤਰ੍ਹਾਂ ਹੋਣਾ ਅਸੰਭਵ ਸੀ।

ਇਤਿਹਾਸ ਵਿੱਚ ਪੰਚ ਤੇ ਪੰਜ ਸ਼ਬਦ ਦੀ ਬਹੁਤ ਮਹਾਨਤਾ ਹੈ। ਇਸ ਦਾ ਅਰਥ ਇੱਕੋ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪੰਚ ਅੱਖਰ ੧ਓ ਸਤਿਨਾਮੁ ਨਾਲ ਉਪਕਾਰ ਨਾਮ ਸਮਾ ਲਿਆ। ਮਨੁੱਖ ਆਪਣੇ ਅੰਦਰੋਂ ਪੰਜ ਅਗਨੀਆਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦੇ ਸਾੜਨ ਲਈ ਜਤੁ, ਸ਼ਾਂਤਿ, ਸੰਤੋਖ, ਵਿਰਾਗ ਤੇ ਨਿਮਰਤਾ ਰੂਪੀ ਪੰਜ ਅਗਨੀਆਂ ਨੂੰ ਆਪਣੇ ਅੰਦਰ ਮਚਾਵੇ। ਪੰਚ ਅੰਨ ਦੀ ਗੱਲ ਕੀਤੀ ਹੈ ਜਿਵੇਂ ਚਾਉਲ, ਮੂੰਗੀ, ਤਿਲੁ, ਜੌਂ ਤੇ ਮਾਂਹ। ਪੰਚ ਸਨਾਨ ਵਿੱਚ ਦੋ ਹੱਥ, ਦੋ ਪੈਰ ਤੇ ਮੂੰਹ ਦਾ ਧੋਣਾ ਆਉਂਦਾ ਹੈ। ਪਾਰਾਸ਼ਰ ਸਿਮ੍ਰਿਤੀ ਅ: 12, ਸ: 9-10 ਵਿੱਚ ਪੰਜ ਸਨਾਨ ਇਹ ਹਨ- ੳ) ਆਗਨੇਯ (ਭਸਮ ਨਾਲ ਸਰੀਰ ਦੀ ਸ਼ੁੱਧੀ), ਅ) ਵਾਰੁਣ (ਜਲ ਨਾਲ ਸਫ਼ਾਈ), ੲ) ਬ੍ਰਹਮ (ਵੇਦ ਮੰਤ੍ਰਾਂ ਨਾਲ ਪਵਿੱਤਰਤਾ), ਸ) ਵਾਸਵਜ (ਪੌਣ ਨਾਲ ਸ਼ੁੱਧੀ), ਹ) ਦਿਵਜ (ਮੀਂਹ ਪੈਂਦੇ ਧੁੱਪ ਵਿੱਚ ਸਨਾਨ)। ਪੰਜ ਵਾਜਿਆਂ ਦੇ ਸ਼ਬਦ ਨੂੰ 'ਪੰਚ ਸ਼ਬਦ' ਕਿਹਾ ਗਿਆ ਹੈ। ਇਹ ਪੰਜ ਵਾਜੇ

ਹਨ- ੳ) ਤੱਤ ਤਾਰ ਅਤੇ ਤੰਦ ਦੇ ਵਾਜੇ ਸਿਤਾਰ, ਰਬਾਬ ਆਦਿ। ਅ) ਵ੍ਰਿਤ-ਚੰਮ ਨਾਲ ਮੜ੍ਹੇ ਹੋਏ ਵਾਜੇ ਮ੍ਰਿਦੰਗ ਢੋਲਕ ਆਦਿ। ੲ) ਘਨ-ਧਾਤੂ ਦੇ ਘੰਟਾ ਛੈਣੇ ਆਦਿ ਸ) ਨਾਦ-ਘੜਾ ਆਦਿ ਜਿਨ੍ਹਾਂ ਦੇ ਪੁਲਾੜ ਵਿੱਚੋਂ ਹੱਥ ਦੇ ਪ੍ਰਹਾਰ ਨਾਲ ਸੁਰ ਕੱਢੀਦਾ ਹੈ। ਹ) ਸੁਖਿਰ-ਫੂਕ ਨਾਲ ਵਜਾਉਣ ਵਾਲੇ ਵਾਜੇ ਨਫੀਰੀ, ਮੁਰਲੀ ਆਦਿ। ਪੰਚ ਕਵਰ ਜਾਂ ਪੰਚ ਕਵਲ ਉਸਨੂੰ ਕਹਿੰਦੇ ਹਨ ਜਦੋਂ ਹਿੰਦੂਮਤ ਦੀਆਂ ਸਿਮ੍ਰਿਤੀਆਂ ਅਨੁਸਾਰ ਖਾਣ ਵੇਲੇ ਪੰਜ ਬੁਰਕੀਆਂ ਪਹਿਲਾਂ ਕੱਢਕੇ ਖਾਣਾ ਚਾਹੀਦਾ ਹੈ। ਇਨ੍ਹਾਂ ਪੰਜ ਬੁਰਕੀਆਂ ਦੇ ਅੰਨ ਦਾ ਅਧਿਕਾਰ ਕੁੱਤੇ, ਪਤਿਤ, ਕੋੜ੍ਹੀ, ਰੋਗੀ ਅਤੇ ਕਾਉਂ ਦਾ ਹੈ। ਇਸੇ ਤਰ੍ਹਾਂ ਪੰਚ ਕੋਸ਼, ਪੰਜ ਪੜਦਿਆਂ ਨੂੰ ਕਿਹਾ ਗਿਆ ਹੈ। ਉਪਨਿਸ਼ਦ ਅਨੁਸਾਰ ਆਤਮਾ ਦੇ ਪੰਜ ਆਵਰਣ ਇਹ ਹਨ- ਅੰਨਮਯ ਕੋਸ਼ (ਸਥੂਲ ਸਰੀਰ), ਪ੍ਰਾਣਮਯ ਕੋਸ਼ (ਪੰਜ ਕਰਮ ਇੰਦ੍ਰਯ ਅਤੇ ਪ੍ਰਾਣ), ਮਨੋਮਯ ਕੋਸ਼ (ਪੰਜ ਗਯਾਨਇੰਦ੍ਰਿਯ ਅਤੇ ਮਨ), ਵਿਗਯਾਨਮਯ ਕੋਸ਼ (ਪੰਜ ਗਯਾਨਇੰਦ੍ਰਯ ਸਹਿਤ ਬੁੱਧਿ), ਆਨੰਦਮਯ ਕੋਸ਼ (ਅਹੰਕਾਰਤਮਕ ਅਵਿਦਯਾ)। ਪੰਚ ਗਵਯ, ਗਊ ਦੇ ਸਰੀਰ ਤੋਂ ਪੈਦਾ ਹੋਏ ਪੰਜ ਪਦਾਰਥਾਂ ਨੂੰ ਕਿਹਾ ਗਿਆ ਹੈ। ਇਨ੍ਹਾਂ ਪੰਜਾਂ ਨੂੰ ਮਿਲਾਕੇ ਇੱਕ ਪਦਾਰਥ ਬਣਾਇਆ ਜਿਸ ਵਿੱਚ ਕਾਲੀ ਗਊ ਦਾ ਮੂਤ੍ਰ ਇੱਕ ਹਿੱਸਾ, ਚਿੱਟੀ ਗਊ ਦਾ ਗੋਬਰ ਦੋ ਹਿੱਸੇ, ਕਪਿਲਾ ਗਾਂ ਦਾ ਘੀ ਚਾਰ ਹਿੱਸੇ, ਤਾਂਬੇ ਰੰਗੀ ਗਾਂ ਦਾ ਦੁੱਧ ਅੱਠ ਹਿੱਸੇ ਅਤੇ ਲਾਲ ਗਊ ਦਾ ਦਹੀਂ ਭੀ ਅੱਠ ਹਿੱਸੇ ਹੁੰਦਾ ਹੈ। ਇਸਨੂੰ ਹਿੰਦੂਮਤ ਵਿੱਚ ਵੱਡਾ ਪਵਿੱਤਰ ਮੰਨਿਆ ਗਿਆ ਹੈ, ਸੂਤਕ ਪਾਤਕ ਦੀ ਸਮਾਪਤੀ ਪਤਿਤਾਂ ਦੀ ਸ਼ੁੱਧੀ, ਕੂਏ ਤਾਲ ਆਦਿ ਦੇ ਅਪਵਿੱਤਰ ਜਲ ਦੀ ਪਵਿੱਤ੍ਰਤਾ ਇਸੇ ਦੁਆਰਾ ਕਰਦੇ ਹਨ।

ਇਸੇ ਤਰ੍ਹਾਂ ਪੰਚ ਚੇਲੇ, ਪੰਚ ਚੋਰ, ਪੰਚ ਚੰਡਾਲ, ਪੰਚਜਨ, ਪੰਚਤੰਤ੍ਰ, ਪੰਚ ਪਰਵਾਣ, ਪੰਜ ਐਬ-ਚੋਰੀ, ਵਿਭਚਾਰ, ਜੂਆ, ਸ਼ਰਾਬਖ਼ੋਰੀ ਅਤੇ ਝੂਠ ਹਨ। ਪੰਜ ਸ਼ਸਤ੍ਰ-ਕ੍ਰਿਪਾਨ, ਧਨੁੱਖ, ਬੰਦੂਕ, ਕਟਾਰ ਅਤੇ ਚੱਕ੍ਰ ਜਿਨ੍ਹਾਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਿੱਤ ਪਹਿਨਦੇ ਸਨ। ਪੰਜ ਕਕਾਰ ਜਿਨ੍ਹਾਂ ਦਾ ਆਰੰਭ ਕੱਕਿਆਂ ਤੋਂ ਹੁੰਦਾ ਹੈ। ਕੇਸ, ਕ੍ਰਿਪਾਨ, ਕੱਛ, ਕੰਘਾ ਅਤੇ ਕੜਾ ਹਨ। ਪੰਜ ਤਖ਼ਤ ਅਕਾਲ ਬੁੰਗਾ, ਪਟਨਾ ਸਾਹਿਬ, ਕੇਸ ਗੜ੍ਹ, ਅਬਿਚਲਨਗਰ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ ਖ਼ਾਲਸਾ ਦੀਵਾਨ ਹਨ। ਪੰਜ ਨਿਵਾਜਾਂ- ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਤਯੁ, ਹਲਾਲ-ਖ਼ੋਰੀ, ਖ਼ੈਰਾਤ, ਨੀਯਤ ਸਾਫ਼ ਅਤੇ ਖ਼ੁਦਾ ਦੀ ਸਿਫ਼ਤ ਦੱਸੀਆਂ ਹਨ। ਪੰਜ ਪਿਆਰੇ ਭਾਈ ਦਯਾ ਸਿੰਘ ਜੀ, ਧਰਮ ਸਿੰਘ ਜੀ, ਮੁਹਕਮ ਸਿੰਘ ਜੀ, ਸਾਹਿਬ ਸਿੰਘ ਜੀ ਅਤੇ ਹਿੰਮਤ ਸਿੰਘ ਜੀ ਹਨ ਤੇ ਹੋਰ ਅਨੇਕਾਂ ਪੰਜਾਂ ਦਾ ਵਰਣਨ ਭਾਈ ਕਾਨ੍ਹ ਸਿੰਘ ਨਾਭਾ ਨੇ ਮਹਾਨਕੋਸ਼ ਵਿੱਚ ਕੀਤਾ ਹੈ। ਇਸ ਤੋਂ ਸਪੱਸ਼ਟ ਹੁੰਦਾ ਹੈ ਕਿ ਪੰਜ ਸ਼ਬਦ ਦੀ ਵੇਦਾਂ, ਉਪਨਿਸ਼ਦਾਂ ਤੇ ਸਿਮ੍ਰਤੀਆਂ ਦੇ ਸਮੇਂ ਤੋਂ ਹੀ ਮਹਾਨਤਾ ਚੱਲੀ ਆ ਰਹੀ ਹੈ।

ਪੰਚ ਜਾਂ ਪੰਜ ਸ਼ਬਦ ਦੀ ਮਹਾਨਤਾ ਨੂੰ ਦੇਖਦਿਆਂ ਹੀ ਦਸ਼ਮੇਸ਼ ਪਿਤਾ ਨੇ ਵੀ ਪੰਜ ਪਿਆਰੇ ਚੁਣ ਕੇ ਖ਼ਾਲਸਾ ਪੰਥ ਦੀ ਸਾਜਨਾ ਕੀਤੀ ਤੇ ਇਨ੍ਹਾਂ ਪੰਜਾਂ ਪਿਆਰਿਆਂ ਨੂੰ ਸਰਬ ਉੱਚ ਸਥਾਨ ਦਿੰਦੇ ਹੋਏ ਆਪ ਇਨ੍ਹਾਂ ਕੋਲੋਂ ਅੰਮ੍ਰਿਤ ਛਕਿਆ। ਇਥੇ ਮੈਂ ਇਹ ਸਾਰਾ ਕੁੱਝ ਇਸ ਲਈ ਵਰਣਨ ਕੀਤਾ ਹੈ ਕਿ ਉਸ ਵੇਲੇ ਮੈਂ ਨਾਦਾਨ ਸੀ ਤੇ ਪੰਜ ਸ਼ਬਦ ਦੇ

ਮਹੱਤਵ ਦਾ ਮੈਨੂੰ ਗਿਆਨ ਨਹੀਂ ਸੀ। ਇਸੇ ਲਈ ਮੈਂ ਆਪ ਪੰਜਾਂ ਬਾਣੀਆਂ ਦਾ ਪਾਠ ਕਰਕੇ ਅੰਮ੍ਰਿਤ ਤਿਆਰ ਹੋਇਆ ਸਮਝ ਕੇ ਛਕ ਲੈਂਦੀ ਸੀ ਅਤੇ ਸੋਚਦੀ ਸੀ ਕਿ ਕਲਗੀਧਰ ਪਿਤਾ ਦੀ ਮੇਰੇ ਉੱਤੇ ਬਖ਼ਸ਼ਿਸ਼ ਹੋਈ ਹੈ। ਪਰ ਹੁਣ ਜੇ ਮੈਂ ਡੂੰਘਿਆਈ ਵਿੱਚ ਜਾ ਕੇ ਸੋਚਦੀ ਹਾਂ ਤਾਂ ਇਹ ਵੀ ਇੱਕ ਕਿਸਮ ਦੀ ਗੁਰੂ ਜੀ ਨਾਲ ਮੇਰੀ ਭਾਵੁਕ ਸਾਂਝ ਹੋਣ ਕਰਕੇ ਹੀ ਵਾਪਰਿਆ।

ਦਸੰਬਰ ਮਹੀਨੇ ਦੀ ਜਦੋਂ 22 ਤਾਰੀਖ਼ ਆਉਂਦੀ ਹੈ, ਉਦੋਂ ਹਰ ਸਾਲ ਸਾਕਾ ਚਮਕੌਰ ਦੀ ਯਾਦ ਨੂੰ ਸਮਰਪਿਤ ਦਿਵਸ ਮਨਾਇਆ ਜਾਂਦਾ ਹੈ। ਇਥੇ ਇਹ ਵੀ ਜ਼ਿਕਰ ਕਰਨ ਯੋਗ ਹੈ ਕਿ ਬਾਈ ਦਸੰਬਰ ਨੂੰ ਹੀ ਗੁਰੂ ਜੀ ਨੇ ਅਵਤਾਰ ਧਾਰਿਆ ਸੀ। ਇਸ ਦਿਨ ਕਲਗੀਧਰ ਪਿਤਾ, ਉਨ੍ਹਾਂ ਦੇ ਵੱਡੇ ਸਾਹਿਬਜ਼ਾਦੇ ਅਜੀਤ ਸਿੰਘ ਤੇ ਜੁਝਾਰ ਸਿੰਘ ਤੇ ਕੁੱਝ ਸਿੰਘ ਚਮਕੌਰ ਦੀ ਗੜ੍ਹੀ ਦੇ ਅੰਦਰ ਅਤੇ 10 ਲੱਖ ਮੁਗ਼ਲ ਫ਼ੌਜ ਗੜ੍ਹੀ ਦੇ ਬਾਹਰ, ਦਾ ਦ੍ਰਿਸ਼ ਮੇਰੀਆਂ ਅੱਖਾਂ ਅੱਗੇ ਘੁੰਮਦਾ ਰਹਿੰਦਾ ਹੈ। ਜਦੋਂ ਗੁਰੂ ਜੀ ਨੂੰ ਸੰਸਾਰਿਕ ਦ੍ਰਿਸ਼ਟੀ ਤੋਂ ਵੇਖਦੀ ਹਾਂ ਤਾਂ ਪਰਲ-ਪਰਲ ਹੰਝੂ ਅੱਖਾਂ ਵਿਚੋਂ ਵਗਣ ਲੱਗਦੇ ਹਨ ਕਿ ਕਿਵੇਂ ਇੱਕ ਬਾਪ ਨੇ ਆਪਣੇ ਜਿਗਰ ਦੇ ਟੋਟਿਆਂ ਨੂੰ ਆਪਣੇ ਹੱਥੀ ਜੰਗ ਦੇ ਮੈਦਾਨ ਵਿੱਚ ਸ਼ਹੀਦ ਹੋਣ ਲਈ ਤੋਰਿਆ ਹੋਵੇਗਾ? ਕੀ ਬੀਤ ਰਹੀ ਹੋਵੇਗੀ ਉਨ੍ਹਾਂ ਦੇ ਦਿਲ ਉੱਤੇ ਉਸ ਵੇਲੇ! ਬੜਾ ਹਿਰਦੇਵੇਦਕ ਦ੍ਰਿਸ਼ ਅੱਖਾਂ ਸਾਹਮਣੇ ਆਉਂਦਾ ਹੈ। ਇਸ ਦ੍ਰਿਸ਼ ਦੇ ਸਾਹਮਣੇ ਆਉਂਦਿਆਂ ਅੱਖੀਆਂ ਵਿੱਚੋਂ ਨੀਰ ਵਗਦਾ ਹੈ ਤੇ ਦਿਲ ਰੋਂਦਾ ਹੈ। ਪਰ ਜਦੋਂ ਦਸ਼ਮੇਸ਼ ਪਿਤਾ ਨੂੰ ਜਗਤ ਨੂੰ ਤਾਰਨ ਵਾਲੇ ਗੁਰੂ ਦੇ ਰੂਪ ਵਿੱਚ ਵੇਖਦੀ ਹਾਂ ਤਾਂ ਉਸ ਵੇਲੇ ਉਨ੍ਹਾਂ ਵਲੋਂ ਦਿਖਾਈ ਗਈ ਬਹਾਦਰੀ ਤੇ ਹੌਂਸਲੇ ਅੱਗੇ ਮਸਤਕ ਆਪਣੇ ਆਪ ਝੁਕ ਜਾਂਦਾ ਹੈ। ਆਨੰਦਪੁਰ ਦਾ ਕਿਲ੍ਹਾ ਛੱਡਣ ਤੋਂ ਪਹਿਲਾਂ ਉਨ੍ਹਾਂ ਨੇ ਸਿੱਖਾਂ ਨੂੰ ਕਿਹਾ ਵੀ ਸੀ ਕਿ ਤੁਸੀਂ ਸਾਰੇ ਕਹਿ ਤਾਂ ਰਹੇ ਹੋ ਕਿਲ੍ਹਾ ਖ਼ਾਲੀ ਕਰਨ ਲਈ ਪਰ ਮੈਨੂੰ ਮੁਗ਼ਲਾਂ ਦੀਆਂ ਕਸਮਾਂ ਉੱਤੇ ਕੋਈ ਇਤਬਾਰ ਨਹੀਂ ਹੈ। ਗੁਰੂ ਜੀ ਦਾ ਕਹਿਣਾ ਨਾ ਮੰਨ ਕੇ ਹੁਣ ਸਾਰਿਆਂ ਨੂੰ ਉਸਦੀ ਕੀਮਤ ਚੁਕਾਉਣੀ ਪੈ ਰਹੀ ਸੀ।

ਅਣਗਿਣਤ ਮੁਗ਼ਲ ਫ਼ੌਜ ਨੂੰ ਦੇਖਕੇ ਗੁਰੂ ਜੀ ਹੌਂਸਲਾ ਨਹੀਂ ਹਾਰਦੇ ਸਗੋਂ ਆਪਣੇ ਸਿੰਘਾਂ ਨੂੰ ਬੀਰਤਾ ਨਾਲ ਮੁਗ਼ਲਾਂ ਦਾ ਟਾਕਰਾ ਕਰਨ ਲਈ ਪ੍ਰੇਰਦੇ ਹਨ। ਉਨ੍ਹਾਂ ਨੂੰ ਫ਼ਰਮਾਉਂਦੇ ਹਨ ਕਿ ਸੱਚ ਲਈ ਸ਼ਹੀਦ ਹੋਣ ਵਾਲੇ ਕਦੇ ਮਰਦੇ ਨਹੀਂ, ਅਮਰ ਹੋ ਜਾਂਦੇ ਹਨ, ਇਸ ਲਈ ਅੱਜ ਤੁਸੀਂ ਹੱਸ-ਹੱਸ ਸ਼ਹੀਦੀਆਂ ਪਾ ਜਾਓ, ਅਮਰ ਹੋ ਜਾਓਗੇ। ਮੌਤ ਕਦੇ ਖ਼ਾਲਸੇ ਨੂੰ ਖ਼ਤਮ ਨਹੀਂ ਕਰ ਸਕਦੀ। ਖ਼ਾਲਸਾ ਅਮਰ ਹੈ। ਤੁਸੀਂ ਸਾਰੇ ਮੇਰੇ ਪੁੱਤਰ ਹੋ। ਤੁਸੀਂ ਆਪਣੇ ਲਹੂ ਦਾ ਕਤਰਾ ਕਤਰਾ ਖ਼ਾਲਸੇ ਨੂੰ ਭੇਂਟਾ ਕਰਨਾ ਹੈ। ਦੁਸ਼ਮਣ ਨੂੰ ਦਿਖਾ ਦਿਉ ਕਿ ਦਸ਼ਮੇਸ਼ ਜੀ ਨੇ ਜਿਸ ਖ਼ਾਲਸੇ ਦੀ ਸਿਰਜਣਾ ਕੀਤੀ ਹੈ, ਉਹ ਕੀ ਹੈ, ਉਸ ਅੰਦਰ ਕਿੰਨੀ ਸ਼ਕਤੀ ਹੈ, ਉਹ ਕਦੇ ਜ਼ੁਲਮ ਅੱਗੇ ਨਹੀਂ ਝੁਕਦਾ, ਸ਼ਹੀਦ ਹੋ ਸਕਦਾ ਹੈ।

ਲਾਮਿਸਾਲ ਜੰਗ ਦਾ ਦ੍ਰਿਸ਼ ਮੇਰੀਆ ਅੱਖਾਂ ਅੱਗੇ ਆਉਂਦਾ ਹੈ। ਜਦੋਂ ਕਈ ਸਿੰਘ ਸ਼ਹੀਦੀਆਂ ਪਾ ਜਾਂਦੇ ਹਨ ਤਾਂ ਪੰਜ ਸਿੰਘਾਂ ਨੇ ਮਤਾ ਪਕਾਇਆ ਕਿ ਗੁਰੂ ਜੀ ਤੇ ਦੋਵੇਂ ਸਾਹਿਬਜ਼ਾਦੇ ਇਥੋਂ ਸਹੀ ਸਲਾਮਤ ਨਿਕਲ ਜਾਣ। ਉਨ੍ਹਾਂ ਇਹ ਵੀ ਸੋਚਿਆ ਕਿ ਜੇ

ਗੁਰੂ ਜੀ ਸਹੀ ਸਲਾਮਤ ਨਿਕਲ ਗਏ ਤਾਂ ਪੰਥ ਸਲਾਮਤ ਰਹੇਗਾ। ਉਹ ਤਾਂ ਸਾਡੇ ਵਰਗੇ ਅਣਗਿਣਤ ਸਿੰਘ ਪੈਦਾ ਕਰ ਲੈਣਗੇ। ਜਦੋਂ ਸਾਹਿਬਜ਼ਾਦਾ ਅਜੀਤ ਸਿੰਘ ਨੂੰ ਗੁਰੂ ਜੀ ਜੰਗ ਦੇ ਮੈਦਾਨ ਵਿੱਚ ਭੇਜਣ ਲੱਗਦੇ ਹਨ ਤਾਂ ਵੀ ਸਿੰਘ ਕਹਿੰਦੇ ਹਨ ਕਿ ਪਾਤਸ਼ਾਹ! ਸਾਹਿਬਜ਼ਾਦਿਆਂ ਨੂੰ ਤੁਸੀਂ ਨਾ ਭੇਜੋ। ਗੁਰੂ ਜੀ ਚੜ੍ਹਦੀ ਕਲਾ ਵਿੱਚ ਫ਼ੁਰਮਾਉਂਦੇ ਹਨ, "ਤੁਸੀਂ ਸਾਰੇ ਮੇਰੇ ਪੁੱਤਰ ਹੋ।" ਸ਼ੇਰ ਵਰਗਾ ਜਿਗਰਾ ਰੱਖਕੇ ਦਸ਼ਮੇਸ਼ ਪਿਤਾ ਪੁੱਤਰਾਂ ਨੂੰ ਵੀ ਜੰਗ ਦੇ ਮੈਦਾਨ ਵਿੱਚ ਬਾਕੀ ਸਿੰਘਾਂ ਦੀ ਤਰ੍ਹਾਂ ਸ਼ਹੀਦ ਹੋਣ ਲਈ ਭੇਜਦੇ ਹਨ। ਉਨ੍ਹਾਂ ਨੂੰ ਸਿੰਘ ਵੀ ਪੁੱਤਰਾਂ ਜਿੰਨੇ ਪਿਆਰੇ ਹਨ। ਇਹ ਯਾਦ ਆਉਂਦਿਆਂ ਹੀ ਮੇਰੇ ਮੂੰਹੋਂ ਆਪਣੇ ਆਪ ਇਹ ਸ਼ਬਦ ਨਿਕਲਦੇ ਹਨ, "ਧੰਨ ਸਿੱਖੀ! ਧੰਨ ਗੁਰੂ ਗੋਬਿੰਦ ਸਿੰਘ ਜੀ!! ਧੰਨ ਖ਼ਾਲਸਾ!!!" ਦੇਖਦੀ ਹਾਂ ਸਾਹਿਬਜ਼ਾਦੇ ਵੀ ਚੜ੍ਹਦੀ ਕਲਾ ਵਿੱਚ ਹਨ। ਉਹ ਪਿਤਾ ਗੁਰੂ ਦੀ ਪ੍ਰਕਰਮਾ ਕਰਦੇ ਹਨ, ਮੱਥਾ ਟੇਕਦੇ ਹਨ ਤੇ ਆਸ਼ੀਰਵਾਦ ਲੈ ਕੇ ਜੰਗ ਦੇ ਮੈਦਾਨ ਨੂੰ ਤੁਰ ਪੈਂਦੇ ਹਨ। ਉਹ ਗੁਰੂ ਜੀ ਨੂੰ ਸਿਰਫ਼ ਆਪਣਾ ਪਿਤਾ ਨਹੀਂ ਸਮਝਦੇ, ਗੁਰੂ ਸਮਝਦੇ ਹਨ, "ਗੁਰੂ ਪਿਤਾ"। ਗੁਰੂ ਦੇ ਮਿਸ਼ਨ ਦੀ ਪੂਰਤੀ ਲਈ ਬਾਕੀ ਸਿੰਘਾਂ ਦੀ ਤਰ੍ਹਾਂ ਬਲੀਦਾਨ ਦੇਣਾ ਆਪਣਾ ਪ੍ਰਮੁੱਖ ਫ਼ਰਜ਼ ਸਮਝਦੇ ਹਨ। ਉਨ੍ਹਾਂ ਦੀਆਂ ਰਗ਼ਾਂ ਵਿੱਚ ਦਸ਼ਮੇਸ਼ ਪਿਤਾ ਦਾ ਖ਼ੂਨ ਸੀ ਜਿਨ੍ਹਾਂ ਨੇ ਉਨ੍ਹਾਂ ਨੂੰ ਸਿੰਘ ਸਜਾਇਆ ਸੀ, ਉਹ ਕੁਰਬਾਨੀ ਦੇਣ ਤੋਂ ਕਿਵੇਂ ਪਿੱਛੇ ਰਹਿ ਸਕਦੇ ਸਨ।

ਦਸ਼ਮੇਸ਼ ਪਿਤਾ ਦੀ ਅਟਾਰੀ ਉੱਤੇ ਬੈਠਿਆਂ ਦੀ ਤਸਵੀਰ ਸਾਹਮਣੇ ਆਉਂਦੀ ਹੈ। ਸਿੰਘ ਤੇ ਸਾਹਿਬਜ਼ਾਦੇ ਜਦੋਂ ਰਣ ਵਿੱਚ ਜੂਝਦੇ ਹਨ ਤਾਂ ਆਪ ਅਟਾਰੀ 'ਤੇ ਬੈਠੇ ਤੀਰਾਂ ਦਾ ਮੀਂਹ ਵਰ੍ਹਾ ਦਿੰਦੇ ਹਨ। ਇਸ ਧਰਮ ਯੁੱਧ ਵਿੱਚ ਜੋ ਨਾ ਕਿਸੇ ਲਾਲਚ ਤੇ ਨਾ ਵੈਰ ਕਾਰਨ ਲੜਿਆ ਜਾ ਰਿਹਾ ਸੀ। ਜਦੋਂ ਸਾਹਿਬਜ਼ਾਦੇ ਤੇ ਬਹੁਤ ਸਾਰੇ ਸਿੰਘ ਸ਼ਹੀਦੀਆਂ ਪਾ ਗਏ ਤਾਂ ਰਾਤ ਪੈਣ ਉਤੇ ਉਹ ਨਜ਼ਾਰਾ ਵੀ ਅੱਖਾਂ ਸਾਹਮਣੇ ਆਇਆ ਜਦੋਂ ਦਸ਼ਮੇਸ਼ ਪਿਤਾ ਜੀ ਨੇ ਅਕਾਲ ਪੁਰਖ ਦਾ, ਖ਼ਾਲਸੇ ਦੇ ਅੰਗ ਸੰਗ ਰਹਿਣ ਤੇ ਚੜ੍ਹਦੀਆਂ ਕਲਾਂ ਵਿੱਚ ਰੱਖਣ ਅਤੇ ਸ਼ਹੀਦ ਸਿੰਘਾਂ ਤੇ ਸਾਹਿਬਜ਼ਾਦਿਆਂ ਨੂੰ ਪਤ ਸਹਿਤ ਆਪਣੇ ਘਰ ਸੱਦਣ ਲਈ ਸ਼ੁਕਰੀਆ ਅਦਾ ਕੀਤਾ। ਇਹ ਸਭ ਯਾਦ ਆਉਂਦਿਆਂ ਆਪਣੇ ਆਪ ਸ਼ਰਧਾ ਸਹਿਤ ਸੀਸ ਕਲਗੀਧਰ ਪਿਤਾ ਅੱਗੇ ਝੁਕ ਜਾਂਦਾ ਹੈ। ਮੈਂ ਸੋਚਣ ਲੱਗ ਪੈਂਦੀ ਹਾਂ ਕਿ ਅਸੀਂ ਤਾਂ ਕਰੋੜਾਂ ਜਨਮ ਲੈ ਕੇ ਵੀ ਦਸ਼ਮੇਸ਼ ਪਿਤਾ ਦਾ ਦੇਣਾ ਨਹੀਂ ਦੇ ਸਕਦੇ।

ਫਿਰ ਉਹ ਦ੍ਰਿਸ਼ ਅੱਖਾਂ ਅੱਗੇ ਆ ਜਾਂਦਾ ਹੈ ਜਦੋਂ ਦਸ਼ਮੇਸ਼ ਪਿਤਾ ਪੰਜ ਪਿਆਰਿਆਂ ਦਾ ਹੁਕਮ ਮੰਨ ਕੇ ਚਮਕੌਰ ਦੀ ਗੜ੍ਹੀ ਛੱਡ ਦਿੰਦੇ ਹਨ। ਇਕੱਲੇ ਤੁਰੇ ਜਾ ਰਹੇ ਹਨ। ਤਿੰਨ ਸਿੰਘ ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਤੇ ਭਾਈ ਮਾਨ ਸਿੰਘ, ਉਹ ਵੀ ਆਪ ਜੀ ਦੇ ਨਾਲੋਂ ਵਿੱਛੜ ਚੁੱਕੇ ਹਨ। ਧੰਨ ਹਨ ਦਸ਼ਮੇਸ਼ ਪਿਤਾ! ਜਿਨ੍ਹਾਂ ਦਾ ਸਰੀਰ ਤਾਂ ਲਗਾਤਾਰ ਜੰਗ ਕਰਦਿਆਂ ਥੱਕ ਚੁੱਕਾ ਹੈ ਪਰ ਹੌਂਸਲੇ ਬੁਲੰਦ ਹਨ। ਫਿਰ ਉਹ ਅਕਾਲ ਪੁਰਖ ਵੱਲ ਵੇਖਦੇ ਹਨ, ਉੱਥੋਂ ਸ਼ਕਤੀ ਪ੍ਰਾਪਤ ਕਰਕੇ ਕੌਮ ਬਾਰੇ ਸੋਚਦੇ ਹਨ ਤੇ ਆਪਣੇ ਮੁਖ਼ਾਰਬਿੰਦ ਵਿਚੋਂ ਇਹ ਸ਼ਬਦ ਉਚਾਰਦੇ ਹਨ:

ਦੇਹਿ ਸ਼ਿਵਾ ਬਰ ਮੋਹਿ ਇਹੋ, ਸ਼ੁਭ ਕਰਮਨ ਤੇ ਕਬਹੂੰ ਨਾ ਟਰੋਂ।
ਨਾ ਡਰੋ ਅਰ ਸੋਂ ਜਬ ਜਾਇ ਲਰੋਂ, ਨਿਸਚੈ ਕਰ ਅਪਨੀ ਜੀਤ ਕਰੋਂ।

ਜਦੋਂ ਮਾਛੀਵਾੜੇ ਦੀ ਜੂਹ ਕੋਲ ਪੁੱਜਦੇ ਹਨ ਤਾਂ ਥੋੜ੍ਹੀ ਦੂਰੀ ਉੱਤੇ ਸੰਘਣੇ ਬ੍ਰਿਛ ਵੇਖਦੇ ਹਨ, ਉੱਥੇ ਅਰਾਮ ਕਰਨ ਲਈ ਬੈਠ ਜਾਂਦੇ ਹਨ। ਜਦੋਂ ਕਲਗੀਧਰ ਪਿਤਾ ਦੇ ਚਰਨਾਂ ਦੇ ਦਰਸ਼ਨ ਕਰਦੀ ਹਾਂ ਤਾਂ ਦਿਲ ਰੋ ਉੱਠਦਾ ਹੈ। ਉਹ ਚਰਨ ਜਿਨ੍ਹਾਂ ਥੱਲੇ ਕਦੇ ਮਖਮਲੀ ਗੱਦੇ ਵਿਛਦੇ ਸਨ, ਹੁਣ ਛਾਲਿਆਂ ਨਾਲ ਭਰੇ ਪਏ ਹਨ, ਸੋਚਣ ਲੱਗ ਪੈਂਦੀ ਹਾਂ ਕਿ ਕਿੰਨੀ ਮੁਸ਼ਕਲ ਨਾਲ ਇਨ੍ਹਾਂ ਰਿਸਦੇ ਛਾਲਿਆਂ ਨਾਲ ਚੱਲ ਕੇ ਇੱਥੇ ਪੁੱਜੇ ਹੋਣਗੇ। ਸਰਦੀ ਦਾ ਮੌਸਮ, ਠੰਢੀ ਧਰਤੀ, ਬਿਨਾਂ ਕਮਰਕੱਸਾ ਖੋਲ੍ਹਿਆਂ ਹੀ ਟਿੰਡ ਦਾ ਸਿਰਹਾਣਾ ਲੈ ਕੇ ਲੇਟ ਜਾਂਦੇ ਹਨ, ਹੱਥ ਤਲਵਾਰ ਉੱਤੇ ਟਿਕਿਆ ਹੋਇਆ ਹੈ। ਪਰਿਵਾਰ ਵਿੱਛੜ ਚੁੱਕਾ ਹੈ, ਵੱਡੇ ਸਾਹਿਬਜ਼ਾਦੇ ਤੇ ਪਿਆਰਿਆਂ ਤੋਂ ਪਿਆਰੇ ਸਿੰਘ ਸ਼ਹੀਦੀਆਂ ਪਾ ਚੁੱਕੇ ਹਨ, ਕੋਈ ਪਿਆਰਾ ਕੋਲ ਨਹੀਂ। ਇਹ ਸਾਰਾ ਕੁਝ ਯਾਦ ਕਰਕੇ ਮੇਰੀਆਂ ਅੱਖਾਂ ਵਿੱਚੋਂ ਤ੍ਰਿਪ ਤ੍ਰਿਪ ਹੰਝੂ ਵਗਣ ਲੱਗਦੇ ਹਨ। ਸੋਚਣ ਲੱਗ ਪੈਂਦੀ ਹਾਂ ਕਿ ਜਿਸ ਸ਼ਹਿਨਸ਼ਾਹਾਂ ਦੇ ਸ਼ਹਿਨਸ਼ਾਹ ਦੀ ਸੇਵਾ ਵਿੱਚ ਹਜ਼ਾਰਾਂ ਸ਼ਰਧਾਲੂ ਦਿਨ ਰਾਤ ਲੱਗੇ ਰਹਿੰਦੇ ਸਨ, ਉਹ ਅੱਜ ਇਕੱਲੇ ਇਸ ਜੰਗਲ ਵਿੱਚ ਪਏ ਹਨ। ਦੇਸ਼ ਨੂੰ ਗ਼ੁਲਾਮੀ ਦੀਆਂ ਜੰਜ਼ੀਰਾਂ ਤੋਂ ਅਜ਼ਾਦ ਕਰਵਾਉਣ ਲਈ ਗੁਰੂ ਜੀ ਜੂਝ ਰਹੇ ਹਨ। ਦੂਸਰਿਆਂ ਨੂੰ ਸੁੱਖ ਮਿਲੇ, ਇਸ ਲਈ ਆਪ ਦੁੱਖ ਸਹਿ ਰਹੇ ਹਨ। ਦੂਸਰਿਆਂ ਨੂੰ ਨਿਰਭੈ ਪਦਵੀ ਪ੍ਰਾਪਤ ਹੋਵੇ, ਆਪ 'ਭੈ' ਨਾਲ ਯੁੱਧ ਕਰ ਰਹੇ ਹਨ। ਇਸ ਘੋਰ ਬਿਪਤਾ ਵਿੱਚ ਵੀ ਆਪ ਚੜ੍ਹਦੀ ਕਲਾ ਵਿੱਚ ਹਨ। ਮੇਰੇ ਨੈਣਾਂ ਵਿੱਚੋਂ ਨੀਰ ਵਗਣਾ ਥੰਮ ਜਾਂਦਾ ਹੈ ਜਦੋਂ ਗੁਰੂ ਜੀ ਨੂੰ ਰੱਬੀ ਰੰਗ ਵਿੱਚ ਰੰਗਿਆ ਤੇ ਪ੍ਰਭੂ ਦਾ ਸ਼ੁਕਰੀਆ ਅਦਾ ਕਰਦਿਆਂ ਵੇਖਦੀ ਹਾਂ। ਵਾਰ, ਵਾਰ ਇਸ ਰੱਬੀ ਜੋਤਿ ਤੋਂ ਬਲਿਹਾਰੇ ਜਾਂਦੀ ਹਾਂ ਜੋ ਦੁਨੀਆਂ ਨੂੰ ਇਸ ਭਵਸਾਗਰ ਤੋਂ ਤਾਰਨ ਆਈ ਹੈ। ਆਪਣੇ ਆਪ ਮੂੰਹੋਂ ਇਹ ਸ਼ਬਦ ਨਿਕਲਦੇ ਹਨ: ਧੰਨ ਗੁਰੂ ਗੋਬਿੰਦ ਸਿੰਘ ਜੀ! ਧੰਨ ਗੁਰੂ ਗੋਬਿੰਦ ਸਿੰਘ ਜੀ!! ਮੇਰੇ ਵੱਡੇ ਭਾਗ ਹਨ ਤੁਹਾਡੇ ਨਾਲ ਮੇਰੀ ਲਿਵ ਜੁੜੀ ਹੋਈ ਹੈ।

ਮੈਂ ਇਹ ਵੀ ਸੋਚਦੀ ਹਾਂ ਕਿ ਗੁਰੂ ਜੀ ਚਮਕੌਰ ਸਾਹਿਬ ਤੋਂ ਮਾਛੀਵਾੜੇ ਕਿਉਂ ਗਏ, ਹੋਰ ਕਿਧਰੇ ਕਿਉਂ ਨਹੀਂ ਗਏ। ਇਸਦੇ ਕਈ ਕਾਰਨ ਹੋ ਸਕਦੇ ਹਨ ਪਰ ਇੱਕ ਕਾਰਨ ਇਹ ਵੀ ਸੀ ਕਿ ਭਾਈ ਨਿਹਾਲੇ ਦੀ ਮਾਤਾ ਗੁਰਦੇਈ ਨੇ ਗੁਰੂ ਜੀ ਲਈ ਖੱਦਰ ਦਾ ਬਾਣਾ ਬੜੀ ਸ਼ਰਧਾ ਭਾਵਨਾ ਨਾਲ ਤਿਆਰ ਕੀਤਾ ਹੋਇਆ ਸੀ, ਉਹ ਮਾਈ ਬ੍ਰਿਧ ਅਵਸਥਾ ਨੂੰ ਪਹੁੰਚ ਚੁੱਕੀ ਸੀ ਤੇ ਉਸਦੀ ਤਮੰਨਾ ਸੀ ਕਿ ਇਹ ਸਰੀਰ ਛੱਡਣ ਤੋਂ ਪਹਿਲਾਂ ਉਹ ਆਪਣੇ ਹੱਥੀ ਇਹ ਬਾਣਾ ਗੁਰੂ ਜੀ ਨੂੰ ਭੇਟ ਕਰੇ। ਗੁਰੂ ਜੀ ਜਾਣੀਜਾਣ ਸਨ, ਮਾਤਾ ਗੁਰਦੇਈ ਦੀ ਭੇਟ ਸਵੀਕਾਰ ਕਰਨ ਲਈ ਗੁਰੂ ਜੀ ਮਾਛੀਵਾੜੇ ਗਏ ਸਨ। ਇਸੇ ਤਰ੍ਹਾਂ ਛੇਵੇਂ ਪਾਤਸ਼ਾਹ ਵੇਲੇ ਕਸ਼ਮੀਰ ਵਿੱਚ ਨਿਵਾਸ ਰੱਖਦੀ ਮਾਤਾ ਭਾਗਭਰੀ ਨੇ ਜਦੋਂ ਗੁਰੂ ਜੀ ਲਈ ਪ੍ਰੇਮ ਤੇ ਸ਼ਰਧਾ ਨਾਲ ਚੋਲਾ ਤਿਆਰ ਕੀਤਾ ਤੇ ਫਿਰ ਗੁਰੂ ਜੀ ਦੀ ਬੇਸਬਰੀ ਨਾਲ ਉਡੀਕ ਕਰਨ ਲੱਗੀ ਕਿ ਗੁਰੂ ਜੀ ਆਪ ਉਸਦੇ ਘਰ ਆ ਕੇ ਦਰਸ਼ਨ ਦੇਣ ਤੇ ਉਸਦੀ

ਇਹ ਸੌਗਾਤ ਸਵੀਕਾਰ ਕਰਨ। ਉਸਦੇ ਪ੍ਰੇਮ ਤੇ ਸ਼ਰਧਾ ਨੇ ਸ੍ਰੀ ਗੁਰੂ ਹਰਗੋਬਿੰਦ ਜੀ ਨੂੰ ਐਸੀ ਖਿੱਚ ਪਾਈ ਕਿ ਉਹ ਆਪ ਉੱਥੇ ਜਾ ਕੇ ਮਾਈ ਨੂੰ ਦਰਸ਼ਨ ਦੇ ਕੇ ਆਏ ਤੇ ਉਸ ਦੁਆਰਾ ਤਿਆਰ ਕੀਤੀ ਪੋਸ਼ਾਕ ਲੈ ਕੇ ਆਏ। ਇਸ ਯਾਦ ਵਿੱਚ ਉੱਥੇ ਗੁਰਦੁਆਰਾ ਸਾਹਿਬ ਬਣਿਆ ਹੋਇਆ ਹੈ।

ਫਿਰ ਗੁਰੂ ਜੀ ਨੀਲੇ ਬਾਣੇ ਵਿੱਚ ਦਿਖਾਈ ਦਿੰਦੇ ਹਨ ਜਿਨ੍ਹਾਂ ਨੂੰ ਉੱਚ ਦੇ ਪੀਰ ਦੇ ਰੂਪ ਵਿੱਚ ਨਬੀ ਖ਼ਾਂ ਤੇ ਗਨੀ ਖ਼ਾਂ ਪਾਲਕੀ ਵਿੱਚ ਬਿਠਾ ਕੇ ਅਦਬ ਸਹਿਤ ਪਾਲਕੀ ਆਪਣੀ ਜਾਨ ਦੀ ਪ੍ਰਵਾਹ ਨਾ ਕੀਤਿਆਂ ਚੁੱਕੀ ਲਈ ਜਾ ਰਹੇ ਹਨ। ਸੋਚਦੀ ਹਾਂ ਕਿ ਧੰਨ ਹਨ ਨਬੀ ਖ਼ਾਂ ਤੇ ਗਨੀ ਖ਼ਾਂ ਜਿਨ੍ਹਾਂ ਨੇ ਆਪਣੀ ਸਿੱਖੀ ਨਿਭਾ ਦਿੱਤੀ ਤੇ ਰਹਿੰਦੀ ਦੁਨੀਆਂ ਤੱਕ ਅਮਰ ਹੋ ਗਏ। ਇੱਕ ਗੰਗੂ ਬ੍ਰਾਹਮਣ ਜੋ ਗੁਰੂ ਘਰ ਦਾ ਰਸੋਈਆ ਰਹਿ ਕੇ ਵੀ ਉਨ੍ਹਾਂ ਨਾਲ ਨਮਕਹਰਾਮੀ ਕਰ ਗਿਆ, ਸਦਾ ਲਈ ਆਪਣੇ ਮੱਥੇ ਉੱਤੇ ਕਲੰਕ ਲਗਵਾ ਗਿਆ। ਫਿਰ ਦੇਖਦੀ ਹਾਂ ਕਿ ਚੜ੍ਹਦੀ ਕਲਾ ਵਿੱਚ ਗੁਰੂ ਜੀ ਔਰੰਗਜ਼ੇਬ ਨੂੰ ਫ਼ਾਰਸੀ ਵਿੱਚ ਚਿੱਠੀ ਲਿਖ ਰਹੇ ਹਨ ਜੋ ਉਨ੍ਹਾਂ ਦੇ ਦਿਲ ਦੀ ਡਾਇਰੀ ਦੇ ਪੰਨਿਆਂ ਉੱਤੇ ਉੱਕਰਿਆ ਪਿਆ ਹੈ, ਉਸਨੂੰ ਪੈੱਨ ਲੈ ਕੇ ਕਾਗਜ਼ ਉੱਤੇ ਲਿਖੀ ਜਾ ਰਹੇ ਹਨ।

ਜਿਸ ਦਿਨ ਸਰਹੰਦ ਦਾ ਸਾਕਾ ਵਾਪਰਿਆ, ਮੈਂ ਬਹੁਤ ਉਦਾਸ ਰਹਿੰਦੀ ਹਾਂ। ਕਈ ਵਾਰੀ ਇਹ ਸੋਚ ਕੇ ਰੋ ਪੈਂਦੀ ਹਾਂ ਕਿ ਦਸ਼ਮੇਸ਼ ਪਿਤਾ ਦੇ ਛੋਟੇ-ਛੋਟੇ ਦੁਲਾਰਿਆਂ ਨਾਲ ਵੈਰੀ ਨੇ ਐਨਾ ਜ਼ੁਲਮ ਕਿਉਂ ਕਮਾਇਆ। ਪੂਰੀ ਦੁਨੀਆਂ ਵਿਚ ਇਸ ਤਰ੍ਹਾਂ ਦੇ ਜ਼ੁਲਮ ਦੀ ਮਿਸਾਲ ਲੱਭਿਆਂ ਵੀ ਨਹੀਂ ਮਿਲੇਗੀ। ਫਿਰ ਉਹ ਦ੍ਰਿਸ਼ ਸਾਹਮਣੇ ਆਉਂਦਾ ਹੈ ਜਦੋਂ ਸਾਹਿਬਜ਼ਾਦੇ ਆਪਣੀ ਦਾਦੀ ਮਾਂ ਦੀ ਸਿੱਖਿਆ ਉੱਤੇ ਅਮਲ ਕਰਦੇ ਹੋਏ ਆਪਣੇ ਧਰਮ ਉੱਤੇ ਦ੍ਰਿੜ ਰਹਿੰਦੇ ਹਨ ਤੇ ਸੂਬੇ ਦੇ ਕਿਸੇ ਲਾਲਚ ਅੱਗੇ ਨਹੀਂ ਝੁਕਦੇ ਸਗੋਂ ਬਹਾਦਰੀ ਨਾਲ ਉੱਤਰ ਦਿੰਦੇ ਹਨ ਕਿ ਅਸੀਂ ਪਰਮੇਸ਼ਰ ਤੋਂ ਬਗ਼ੈਰ ਕਿਸੇ ਅੱਗੇ ਝੁਕਣਾ ਨਹੀਂ ਜਾਣਦੇ। ਤੁਸੀਂ ਸਾਡਾ ਚਾਹੇ ਬੰਦ ਬੰਦ ਕੱਟ ਦਿਓ, ਅਸੀਂ ਫਿਰ ਵੀ ਤੁਹਾਡੇ ਅੱਗੇ ਝੁਕਾਂਗੇ ਨਹੀਂ। ਅਸੀਂ ਤਾਂ ਸ਼ਹੀਦ ਹੋਣ ਦੀ ਗੁੜ੍ਹਤੀ ਲੈ ਕੇ ਪੈਦਾ ਹੋਏ ਹਾਂ। ਮੱਲੋਮੱਲੀ ਅੱਖਾਂ ਅੱਗੇ ਆ ਜਾਂਦੀ ਹੈ ਉਹ ਖ਼ੂਨੀ ਦੀਵਾਰ ਜਿਸ ਵਿੱਚ ਫ਼ਤਿਹ ਸਿੰਘ ਤੇ ਜ਼ੋਰਾਵਰ ਸਿੰਘ ਨੂੰ ਜਿਉਂਦਿਆਂ ਚਿਣ ਦਿੱਤਾ ਗਿਆ ਸੀ। ਕੀ ਜ਼ਾਲਮਾਂ ਨੂੰ ਸੋਹਣੇ ਸੁਨੱਖੇ ਛੋਟੇ-ਛੋਟੇ ਲਾਲਾਂ ਨੂੰ ਦੀਵਾਰਾਂ ਵਿੱਚ ਚਿਣਦਿਆਂ ਜ਼ਰਾ ਜਿੰਨਾ ਵੀ ਤਰਸ ਨਾ ਆਇਆ! ਕੀ ਉਨ੍ਹਾਂ ਦੇ ਹੱਥ ਨਹੀਂ ਕੰਬੇ ਹੋਣਗੇ!! ਕੀ ਉਨ੍ਹਾਂ ਦੀ ਆਤਮਾ ਨੇ ਉਨ੍ਹਾਂ ਨੂੰ ਲਾਹਨਤਾਂ ਨਹੀਂ ਪਾਈਆਂ ਹੋਣਗੀਆਂ!!! ਐਨਾ ਹਨੇਰ!!!! ਐਨਾ ਜ਼ੁਲਮ!!!!! ਹੇ ਪ੍ਰਭੂ ਆਪਣੇ ਪਿਆਰੇ ਦੇ ਦਿਲ ਦੇ ਟੁਕੜਿਆਂ ਨਾਲ ਤੂੰ ਅਜਿਹਾ ਭਾਣਾ ਕਿਉਂ ਵਰਤਾਇਆ? ਗੰਗੂ ਬ੍ਰਾਹਮਣ ਚੰਦ ਮੋਹਰਾਂ ਪਿੱਛੇ ਅਕ੍ਰਿਤਘਣ ਹੋ ਗਿਆ। ਛੋਟੇ ਬਾਲਾਂ ਤੇ ਉਨ੍ਹਾਂ ਦੀ ਬੁੱਢੀ ਦਾਦੀ ਨਾਲ ਐਸਾ ਜ਼ੁਲਮ ਕਮਾ ਜਾਂਦਾ ਹੈ ਜਿਸਨੂੰ ਕਦੇ ਮੁਆਫ਼ ਨਹੀਂ ਕੀਤਾ ਜਾ ਸਕਦਾ। ਮਾਤਾ ਗੁਜਰੀ ਆਪਣੇ ਇਕਲੌਤੇ ਗੋਬਿੰਦ ਦੇ ਸਾਹਿਬਜ਼ਾਦਿਆਂ, ਆਪਣੇ ਪੋਤਿਆਂ ਦੀ ਸ਼ਹੀਦੀ ਨੂੰ ਨਾ ਸਹਾਰਦੀ ਹੋਈ ਆਪਣੇ ਪ੍ਰਾਣ ਤਿਆਗ ਦਿੰਦੀ ਹੈ। ਦਸ਼ਮੇਸ਼ ਦੇ ਦੁਲਾਰੇ ਸ਼ਹੀਦੀਆਂ ਤਾਂ ਪਾ ਗਏ ਪਰ ਆਪਣੇ ਧਰਮ ਵਿੱਚ ਦ੍ਰਿੜ ਰਹੇ। ਆਪਣੇ ਆਪ ਮੇਰਾ ਸਿਰ ਝੁਕ ਜਾਂਦਾ ਹੈ ਇਨ੍ਹਾਂ

ਛੋਟੇ-ਛੋਟੇ ਵੱਡੇ ਜਿਗਰਿਆਂ ਵਾਲੇ ਲਾਲਾਂ ਦੀ ਕੁਰਬਾਨੀ ਅੱਗੇ! ਫਿਰ ਸੋਚਦੀ ਹਾਂ ਕਿ ਇਹ ਉਮਰ ਵਿੱਚ ਭਾਵੇਂ ਛੋਟੇ ਸਨ ਪਰ ਹੈ ਤਾਂ ਦਸ਼ਮੇਸ਼ ਦੇ ਸਪੂਤ ਸੀ, ਹਾਰ ਕਿਸ ਤਰ੍ਹਾਂ ਮੰਨ ਸਕਦੇ ਸੀ! ਇਨ੍ਹਾਂ ਨੇ ਤਾਂ ਸ਼ਹੀਦ ਹੀ ਹੋਣਾ ਸੀ, ਕਿਸੇ ਵੀ ਹਾਲਤ ਵਿਚ ਜ਼ਾਲਮਾਂ ਅੱਗੇ ਝੁਕਣਾ ਨਹੀਂ ਸੀ। ਦਸ਼ਮੇਸ਼ ਪਿਤਾ ਨੇ ਸ਼ੁੱਧ ਖ਼ਾਲਸਾ ਪੈਦਾ ਕੀਤਾ ਸੀ। ਖ਼ਾਲਸਾ ਜ਼ਾਲਮ ਅੱਗੇ ਕਦੇ ਨਹੀਂ ਝੁਕਿਆ! ਧੰਨ ਹਨ ਦਸ਼ਮੇਸ਼ ਦੇ ਦੁਲਾਰੇ! ਲੱਖ ਵਾਰੀ ਇਨ੍ਹਾਂ ਨੂੰ ਪ੍ਰਣਾਮ ਮੇਰੀ!!

ਫਿਰ ਅੱਖਾਂ ਅੱਗੇ ਦ੍ਰਿਸ਼ ਆਉਂਦਾ ਹੈ ਦਸ਼ਮੇਸ਼ ਪਿਤਾ ਜੀ ਦੇ ਨੂਰਾਨੀ ਚਿਹਰੇ ਦਾ ਜਿਨ੍ਹਾਂ ਦੇ ਪ੍ਰਤਾਪ ਸਾਹਮਣੇ ਲੱਖਾਂ ਕਰੋੜਾਂ ਸੂਰਜਾਂ ਦਾ ਪ੍ਰਤਾਪ ਵੀ ਘੱਟ ਹੈ। ਦਿਲ ਕੰਬ ਉੱਠਦਾ ਹੈ ਇਹ ਸੋਚ ਕੇ ਕਿ ਜਦੋਂ ਦਸ਼ਮੇਸ਼ ਪਿਤਾ ਨੂੰ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਪਤਾ ਲੱਗੇਗਾ ਤਾਂ ਉਨ੍ਹਾਂ ਦੇ ਦਿਲ ਉੱਪਰ ਕੀ ਬੀਤੇਗੀ? ਉਨ੍ਹਾਂ ਦੇ ਨੈਣਾਂ ਵਿਚੋਂ ਨੀਰ ਵਹਿ ਤੁਰੇਗਾ, ਦਿਲ ਰੋ ਪਏਗਾ ਪਰ ਮੇਰੇ ਅੰਦਰੋਂ ਉੱਠੀ ਇਹ ਸੋਚ ਗ਼ਲਤ ਸਾਬਿਤ ਹੋਈ ਜਦੋਂ ਗੁਰੂ ਜੀ ਨੂਰੇ ਮਾਹੀ ਤੋਂ ਇਹ ਖ਼ਬਰ ਸੁਣਕੇ ਘਾਹ ਦੇ ਬੂਟੇ ਦੀ ਜੜ੍ਹ ਨੂੰ ਤੀਰ ਦੀ ਨੋਕ ਨਾਲ ਉਖੇੜਦੇ ਹੋਏ ਕਹਿੰਦੇ ਹਨ, "ਜਿਵੇਂ ਇਸ ਦੱਭ ਦੇ ਬੂਟੇ ਦੀ ਜੜ੍ਹ ਪੁੱਟੀ ਗਈ ਹੈ, ਇਸੇ ਤਰ੍ਹਾਂ ਸਮਝੋ ਮੁਗ਼ਲ ਰਾਜ ਦੀ ਜੜ੍ਹ ਪੁੱਟੀ ਗਈ ਹੈ। ਮੇਰੇ ਪੁੱਤਰ ਮਰੇ ਨਹੀਂ, ਉਹ ਅਮਰ ਹੋ ਗਏ ਹਨ। ਉਹ ਆਪਣੀ ਸ਼ਹੀਦੀ ਦੇ ਕੇ ਮੁਗ਼ਲ ਰਾਜ ਦੀਆਂ ਜੜ੍ਹਾਂ ਖੋਖਲੀਆਂ ਕਰ ਗਏ ਹਨ। ਉਹ ਦੂਜਿਆਂ ਲਈ ਚਾਨਣ ਮੁਨਾਰਾ ਬਣ ਗਏ ਹਨ, ਜ਼ਾਲਮਾਂ ਦੇ ਜ਼ੁਲਮ ਦੇ ਪਿਆਲੇ ਵਿੱਚ ਤ੍ਰੇੜ ਪੈਦਾ ਕਰ ਗਏ ਹਨ। ਜੇ ਚਾਰ ਤੁਰ ਗਏ, ਚਾਲੀ ਤੁਰ ਗਏ, ਹਜ਼ਾਰਾ ਤੁਰ ਗਏ, ਫੇਰ ਕੀ ਹੋਇਆ? ਹਾਲੇ ਤਾਂ ਲੱਖਾਂ ਜੀਉਂਦੇ ਹਨ। ਮੇਰਾ 'ਖ਼ਾਲਸਾ ਪੁੱਤਰ' ਜੀਉਂਦਾ ਹੈ, ਉਹ ਸਦਾ ਲਈ ਅਮਰ ਹੈ, ਕਦੇ ਨਹੀਂ ਮਰ ਸਕਦਾ। ਮੁਰਦਾ ਰੂਹਾਂ ਵਿੱਚ ਜਾਨ ਭਰਨ ਲਈ ਮੈਂ ਚਾਰ ਕੀ ਹਜ਼ਾਰਾਂ ਪੁੱਤਰ ਕੁਰਬਾਨ ਕਰ ਸਕਦਾ ਹਾਂ।

ਜਿਸ ਕਾਰਜ ਲਈ ਵਾਹਿਗੁਰੂ ਨੇ ਮੈਨੂੰ ਇਸ ਧਰਤੀ ਉੱਤੇ ਭੇਜਿਆ ਹੈ, ਜੇ ਉਸਕਾਰਜ ਦੀ ਪੂਰਤੀ ਪੁੱਤਰਾਂ ਦਾ ਬਲੀਦਾਨ ਦੇ ਕੇ ਹੁੰਦੀ ਹੈ ਤਾਂ ਇਸ ਵਿੱਚ ਮੈਨੂੰ ਕੋਈ ਹਾਨੀ ਨਜ਼ਰ ਨਹੀਂ ਆਉਂਦੀ। ਮੈਂ ਅਕਾਲਪੁਰਖ ਦਾ ਪੁੱਤਰ ਹਾਂ ਤੇ ਉਸਦੇ ਹੁਕਮ ਅਨੁਸਾਰ ਜ਼ੁਲਮ ਦਾ ਨਾਸ਼ ਕਰਨ ਲਈ ਆਇਆ ਹਾਂ। ਤੁਸੀਂ ਚਾਰ ਸਾਹਿਬਜ਼ਾਦਿਆਂ ਦੀ ਮੌਤ ਉੱਤੇ ਕਿਉਂ ਰੋਂਦੇ ਹੋ। ਮੈਂ ਸੋਗ ਨਹੀਂ ਮਨਾ ਰਿਹਾ, ਮੈਂ ਉਦਾਸ ਨਹੀਂ ਸਗੋਂ ਚੜ੍ਹਦੀਆਂ ਕਲਾਂ ਵਿੱਚ ਹਾਂ ਕਿਉਂਕਿ ਮੈਂ ਪ੍ਰਭੂ ਪਿਤਾ ਦੇ ਹੁਕਮ ਦੀ ਪਾਲਣਾ ਕਰ ਰਿਹਾ ਹਾਂ। ਜਿਹੜੇ ਲੱਖਾਂ ਦੀ ਗਿਣਤੀ ਵਿੱਚ ਮੇਰੇ ਪੁੱਤਰ ਜੀਉਂਦੇ ਹਨ, ਮੈਂ ਉਨ੍ਹਾਂ ਲਈ ਖ਼ੁਸ਼ ਹੋ ਰਿਹਾ ਹਾਂ। ਮੇਰੇ ਪੁੱਤਰ ਜ਼ੁਲਮ ਦਾ ਨਾਸ਼ ਕਰਨ ਲਈ ਸ਼ਹੀਦੀਆਂ ਪਾ ਗਏ ਹਨ, ਕਿਸੇ ਨੇ ਕਾਇਰਤਾ ਨਹੀਂ ਵਿਖਾਈ, ਸੂਰਬੀਰਾਂ ਵਾਂਗ ਉਹ ਲੜੇ ਤੇ ਸਦਾ ਥਿਰ ਰਹਿਣ ਵਾਲੇ ਪ੍ਰਭੂ ਪ੍ਰੀਤਮ ਦੇ ਘਰ ਪਤ ਸਹਿਤ ਆਨ-ਸ਼ਾਨ ਨਾਲ ਗਏ ਹਨ। ਜਦੋਂ ਤੀਕਰ ਸੂਰਜ, ਚੰਦ, ਸਿਤਾਰੇ ਰਹਿਣਗੇ, ਉਨ੍ਹਾਂ ਦਾ ਨਾਮ ਰਹੇਗਾ। ਮੈਂ ਅਮਰ ਹੋ ਜਾਣ ਵਾਲਿਆਂ ਲਈ ਨੀਰ ਕਿਉਂ ਵਹਾਵਾਂ!

ਜਿੱਥੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਉੱਤੇ ਇੱਕ ਪਾਸੇ ਮੇਰੀਆਂ ਅੱਖਾਂ ਵਿੱਚੋਂ ਹੰਝੂ ਵਹਿੰਦੇ ਹਨ, ਉਥੇ ਦਸ਼ਮੇਸ਼ ਪਿਤਾ ਦੀ ਚੜ੍ਹਦੀ ਕਲਾ ਵੇਖਕੇ ਤੇ ਉਨ੍ਹਾਂ ਦਾ ਆਪਣੇ

ਸਿਰਜੇ ਅਮਰ ਖ਼ਾਲਸੇ ਪ੍ਰਤੀ ਪ੍ਰੇਮ ਵੇਖਕੇ ਰੂਹ ਉਨ੍ਹਾਂ ਤੋਂ ਵਾਰੇ! ਬਲਿਹਾਰੇ! ਜਾਂਦੀ ਹੈ। ਇਹ ਸਭ ਜੋ ਕੁੱਝ ਮੇਰੇ ਨਾਲ ਬੀਤਦਾ ਹੈ ਇਹ ਦਸ਼ਮੇਸ਼ ਪਿਤਾ ਨਾਲ ਮੇਰੀ ਭਾਵੁਕ ਸਾਂਝ ਕਰਕੇ ਵਾਪਰਦਾ ਹੈ।

ਇੱਥੇ ਹੀ ਬੱਸ ਨਹੀਂ, ਦਸ਼ਮੇਸ਼ ਪਿਤਾ ਆਪਣੇ ਮਿਸ਼ਨ ਦੀ ਪੂਰਤੀ ਲਈ ਨਾਂਦੇੜ ਵਿਖੇ ਮਾਧੋਦਾਸ ਵੈਰਾਗੀ ਨੂੰ ਮਿਲਦੇ ਹਨ। ਉਨ੍ਹਾਂ ਦੀ ਪਹਿਲੀ ਮਿਲਣੀ ਦਾ ਦ੍ਰਿਸ਼ ਮੇਰੀਆਂ ਅੱਖਾਂ ਸਾਹਮਣੇ ਇੱਕ ਫ਼ਿਲਮ ਦੇ ਸੀਨ ਦੀ ਤਰ੍ਹਾਂ ਲੰਘ ਜਾਂਦਾ ਹੈ। ਦਸ਼ਮੇਸ਼ ਪਿਤਾ ਕੁਝ ਸਿੰਘਾਂ ਸਮੇਤ ਵੈਰਾਗੀ ਦੇ ਆਸ਼ਰਮ ਵਿੱਚ ਜਾਂਦੇ ਹਨ। ਉੱਥੇ ਉਨ੍ਹਾਂ ਨੂੰ ਵੈਰਾਗੀ ਦੇ ਚੇਲਿਆਂ ਤੋਂ ਪਤਾ ਲੱਗਦਾ ਹੈ ਕਿ ਮਾਧੋਦਾਸ ਆਸ਼ਰਮ ਵਿੱਚ ਨਹੀਂ ਹੈ। ਗੁਰੂ ਜੀ ਨੇ ਭੋਜਨ ਛਕਣ ਦੀ ਇੱਛਾ ਜਦੋਂ ਜ਼ਾਹਿਰ ਕੀਤੀ ਤਾਂ ਚੇਲਿਆ ਨੇ ਕਿਹਾ ਕਿ ਆਪਣੇ ਸਵਾਮੀ ਜੀ ਦੇ ਭੋਜਨ ਛਕਣ ਤੋਂ ਪਹਿਲਾਂ ਉਹ ਕਿਸੇ ਅੱਗੇ ਭੋਜਨ ਨਹੀਂ ਪਰੋਸ ਸਕਦੇ। ਫਿਰ ਅੱਖਾਂ ਅੱਗੇ ਸੀਨ ਆ ਜਾਂਦਾ ਹੈ ਕਿ ਗੁਰੂ ਜੀ ਵੈਰਾਗੀ ਦੇ ਪਲੰਘ ਉੱਤੇ ਬਿਰਾਜਮਾਨ ਹਨ ਤੇ ਸਿੰਘ ਗੁਰੂ ਜੀ ਦਾ ਹੁਕਮ ਮੰਨ ਕੇ ਮਹਾਂਪ੍ਰਸ਼ਾਦ ਤਿਆਰ ਕਰਦੇ ਹਨ। ਚੇਲੇ ਇਹ ਸਾਰਾ ਕੁੱਝ ਦੇਖਕੇ ਹੈਰਾਨ ਪ੍ਰੇਸ਼ਾਨ ਹੁੰਦੇ ਹਨ ਤੇ ਆਪਣੇ ਸਵਾਮੀ ਕੋਲ ਜਾ ਕੇ ਸਾਰਾ ਬ੍ਰਿਤਾਂਤ ਸੁਣਾਉਂਦੇ ਹਨ। ਮਾਧੋਦਾਸ ਇਹ ਸੁਣਕੇ ਨੀਲਾ ਪੀਲਾ ਹੁੰਦਾ ਹੈ ਤੇ ਰਿਧੀਆਂ ਸਿਧੀਆਂ ਦੇ ਜ਼ੋਰ ਨਾਲ ਪਲੰਘ ਉਲਟਾਉਣ ਦਾ ਯਤਨ ਕਰਦਾ ਹੈ। ਪਲੰਘ ਥੋੜ੍ਹਾ ਜਿਹਾ ਹਿੱਲਦਾ ਹੈ ਪਰ ਪਲਟਾ ਨਹੀਂ ਖਾਂਦਾ। ਇਹ ਦੇਖ ਕੇ ਵੈਰਾਗੀ ਆਪਣੇ ਚੇਲਿਆਂ ਨੂੰ ਕਹਿੰਦਾ ਹੈ ਕਿ ਅੱਗੇ ਤਾਂ ਕਦੇ ਇਸ ਤਰ੍ਹਾਂ ਨਹੀਂ ਸੀ ਹੋਇਆ। ਜਿਹੜਾ ਵੀ ਆਇਆ, ਮੂੰਹ ਦੀ ਖਾ ਕੇ ਗਿਆ, ਜਾ ਕੇ ਦੇਖਦਾ ਹਾਂ ਇਹ ਕੌਣ ਹੈ।

ਫਿਰ ਦੇਖਦੀ ਹਾਂ ਕਿ ਮਾਧੋਦਾਸ ਤੇਜ਼ ਕਦਮੀਂ ਆਪਣੀ ਕੁਟੀਆ ਵੱਲ ਜਾਂਦਾ ਹੈ ਤੇ ਇਕ ਤੇਜੱਸਵੀ ਚਿਹਰੇ ਵਾਲੇ ਮਹਾਪੁਰਸ਼ ਜਿਸਨੇ ਚੌਂਕੜੀ ਮਾਰੀ ਹੋਈ ਹੈ, ਨੈਣ ਮੂੰਦੇ ਹੋਏ ਹਨ ਤੇ ਚਿਹਰਾ ਨੂਰ ਨਾਲ ਜਗਮਗ ਜਗਮਗ ਕਰ ਰਿਹਾ ਹੈ, ਨੂੰ ਵੇਖਕੇ ਹੈਰਾਨ ਹੋ ਰਿਹਾ ਹੈ। ਉਸਨੂੰ ਆਪਣੇ ਮੰਤਰਾਂ ਦੀ ਸ਼ਕਤੀ ਉੱਤੇ ਹਾਲੇ ਵੀ ਵਿਸ਼ਵਾਸ ਹੈ। ਗੁਰੂ ਜੀ ਦੇ ਚਿਹਰੇ ਉੱਤੇ ਆਪਣੀਆ ਅੱਖਾਂ ਗੱਡ ਕੇ ਮੂੰਹ ਵਿੱਚ ਮੰਤਰ ਪੜ੍ਹਦਾ ਹੈ। ਉਸਦੇ ਪੜ੍ਹੇ ਗਏ ਮੰਤਰ ਗੁਰੂ ਜੀ ਉੱਤੇ ਕੋਈ ਅਸਰ ਨਹੀਂ ਕਰਦੇ। ਉਹ ਦੇਖਦਾ ਹੈ ਕਿ ਸਾਹਮਣੇ ਬੈਠੇ ਮਹਾਂਪੁਰਸ਼ ਦਾ ਚਿਹਰਾ ਪਹਿਲਾਂ ਨਾਲੋਂ ਵੀ ਜ਼ਿਆਦਾ ਤੇਜੱਸਵੀ ਹੁੰਦਾ ਜਾ ਰਿਹਾ ਹੈ। ਉਹ ਮਹਿਸੂਸ ਕਰਦਾ ਹੈ ਕਿ ਉਸਦੀਆਂ ਰਿਧੀਆਂ ਸਿਧੀਆਂ ਨਾਲ ਪ੍ਰਾਪਤ ਕੀਤੀਆਂ ਸ਼ਕਤੀਆਂ ਖ਼ਤਮ ਹੋ ਰਹੀਆਂ ਹਨ। ਹੁਣ ਉਹ ਸਮਝ ਜਾਂਦਾ ਹੈ ਕਿ ਇਹ ਕੋਈ ਮਹਾਪੁਰਸ਼ ਹਨ। ਉਹ ਆ ਕੇ ਗੁਰੂ ਜੀ ਦੇ ਚਰਨਾਂ ਉੱਤੇ ਢਹਿ ਪੈਂਦਾ ਹੈ। ਜਿਉਂ ਹੀ ਉਸਦਾ ਮਸਤਕ ਗੁਰੂ ਜੀ ਦੇ ਚਰਨਾਂ ਨੂੰ ਛੂੰਹਦਾ ਹੈ ਤਾਂ ਉਸਦੇ ਕਪਾਟ ਖੁੱਲ੍ਹ ਜਾਂਦੇ ਹਨ ਤੇ ਸਾਰੇ ਸਰੀਰ ਅੰਦਰ ਬਿਜਲੀ ਦੀ ਲਹਿਰ ਫ਼ੈਲ ਜਾਂਦੀ ਹੈ। ਉਸਦਾ ਲੂੰ-ਲੂੰ ਲਹਿਰਾ ਉੱਠਦਾ ਹੈ।

ਮਾਧੋਦਾਸ ਵੈਰਾਗੀ ਜੋ ਰਿਧੀਆਂ ਸਿਧੀਆ ਦਾ ਗਿਆਤਾ ਸੀ ਪਰ ਆਤਮਾ ਦੇ ਰਸ ਤੋਂ ਜਾਣੂ ਨਹੀਂ ਸੀ, ਅੱਜ ਲੋਕ ਪ੍ਰਲੋਕ ਦੇ ਮਹਾਂਯੋਗੀ ਨਾਲ ਉਸਦਾ ਮਿਲਣ ਹੋ ਰਿਹਾ ਹੈ ਜੋ ਉਸਨੂੰ ਹਰੀ ਰਸ ਨਾਲ ਭਰ ਰਿਹਾ ਹੈ, ਉਸ ਅੰਦਰ ਜੀਵਨ ਦੀ ਅਸਲੀ ਸ਼ਕਤੀ ਦਾ

ਸੰਚਾਰ ਹੋ ਰਿਹਾ ਹੈ:

ਪੂਰਬ ਕਰਮ ਅੰਕੁਰ ਜਬ ਪ੍ਰਗਟੈ ਭੇਟਿਓ ਪੁਰਖ ਰਸਿਕ ਬੈਰਾਗੀ॥
ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ॥
-119, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

ਫਿਰ ਅੱਖਾਂ ਸਾਹਮਣੇ ਉਹ ਦ੍ਰਿਸ਼ ਆਉਂਦਾ ਹੈ ਜਦੋਂ ਦਸ਼ਮੇਸ਼ ਪਿਤਾ ਆਪਣੇ ਨੈਣ ਖੋਲ੍ਹਦੇ ਹਨ ਤੇ ਮਾਧੋਦਾਸ ਦੀਆਂ ਮਿਕਨਾਤੀਸੀ ਅੱਖਾਂ ਵੱਲ ਤੱਕਦੇ ਹੋਏ ਮੁਸਕਰਾ ਕੇ ਪੁੱਛਦੇ ਹਨ, "ਤੂੰ ਕੌਣ?" ਵੈਰਾਗੀ ਹਰੀ ਦੇ ਰੰਗ ਵਿੱਚ ਰਤਾ ਹੋਇਆ ਪ੍ਰੇਮ ਸਹਿਤ ਕਹਿੰਦਾ ਹੈ, "ਜੀ ਮੈਂ ਆਪਦਾ ਬੰਦਾ।" ਮਿਹਰਾਂ ਦੇ ਸਾਈਂ ਤ੍ਰੁੱਠੇ ਤੇ ਫ਼ੁਰਮਾਇਆ, "ਤੈਨੂੰ ਅਸੀਂ ਆਪਣਾ ਬੰਦਾ ਸਵੀਕਾਰ ਕੀਤਾ, ਤੂੰ ਰਹਿੰਦੀ ਦੁਨੀਆਂ ਤੱਕ ਸਾਡਾ ਬੰਦਾ ਰਹੇਂਗਾ।" ਵੈਰਾਗੀ ਦਾ ਮਨ ਗੁਰੂ ਜੀ ਪ੍ਰਤੀ ਪ੍ਰੇਮ ਤੇ ਸ਼ਰਧਾ ਨਾਲ ਭਰ ਜਾਂਦਾ ਹੈ। ਹੁਣ ਉਹ ਗੁਰੂ ਜੀ ਦਾ ਬੰਦਾ ਬਣ ਚੁੱਕਾ ਸੀ। ਉਹ ਰੋਜ਼ਾਨਾ ਗੁਰੂ ਜੀ ਦੇ ਦਰਸ਼ਨ ਕਰਨ ਆਉਂਦਾ। ਗੁਰੂ ਜੀ ਨੇ ਉਸਨੂੰ ਸਿੱਖ ਇਤਿਹਾਸ, ਮੁਗ਼ਲਾਂ ਦੇ ਜ਼ੁਲਮਾਂ, ਛੋਟੇ ਸਾਹਿਬਜ਼ਾਦਿਆਂ ਤੇ ਮਾਤਾ ਜੀ ਦੀ ਸ਼ਹੀਦੀ ਬਾਰੇ ਦੱਸਿਆ। ਗੁਰੂ ਜੀ ਤੋਂ ਇਹ ਸਾਰੀ ਵਿੱਥਿਆ ਸੁਣਕੇ ਬੰਦਾ ਕਿੰਨੀਆਂ ਰਾਤਾਂ ਸੌਂ ਨਾ ਸਕਿਆ। ਉਸ ਅੰਦਰਲਾ ਬੀਰ ਰਸ ਉਬਾਲੇ ਖਾਣ ਲੱਗਾ। ਉਹ ਉਨ੍ਹਾਂ ਜ਼ਾਲਮਾਂ ਨੂੰ ਸਜ਼ਾ ਦੇਣੀ ਚਾਹੁੰਦਾ ਸੀ ਜਿਨ੍ਹਾਂ ਨੇ ਗੁਰੂ ਜੀ ਨਾਲ ਮੱਥਾ ਲਾਇਆ ਸੀ। ਜਿਸ ਗੁਰੂ ਨੇ ਉਸਨੂੰ ਅਸਲੀ ਜੀਵਨ ਦੀ ਸੋਝੀ ਕਰਵਾਈ ਸੀ, ਉਹ ਉਨ੍ਹਾਂ ਤੋਂ ਕੁਰਬਾਨ ਹੋ ਜਾਣਾ ਲੋਚਦਾ ਸੀ। ਗੁਰੂ ਜੀ ਜਾਣੀਜਾਣ ਸਨ, ਆਪਣੇ ਬੰਦੇ ਦੇ ਅੰਦਰਲੇ ਨੂੰ ਪੜ੍ਹ ਗਏ ਤੇ ਕਹਿਣ ਲੱਗੇ, "ਅਸੀਂ ਤੈਨੂੰ ਪੰਥ ਦਾ ਆਗੂ ਬਣਾ ਕੇ ਪੰਜਾਬ ਤੋਰਨ ਦਾ ਫ਼ੈਸਲਾ ਕੀਤਾ ਹੈ।" ਗੁਰੂ ਜੀ ਤੋਂ ਇਹ ਬਚਨ ਸੁਣ ਕੇ ਬੰਦੇ ਨੂੰ ਇੰਝ ਜਾਪਿਆ ਕਿ ਗੁਰੂ ਜੀ ਨੇ ਉਸਦੇ ਮਨ ਦੀ ਬੁੱਝ ਲਈ ਹੈ। ਉਸ ਰਾਤ ਬੰਦੇ ਨੇ ਸੋਚਿਆ, "ਮੈਂ ਤਿਆਗੀ ਹਾਂ, ਮੈਨੂੰ ਲੁੱਟ ਦਾ ਕੋਈ ਲਾਲਚ ਨਹੀਂ, ਕਿਸੇ ਪ੍ਰਕਾਰ ਦੀ ਤ੍ਰਿਸ਼ਨਾ ਦੀ ਭੁੱਖ ਨਹੀਂ। ਗੁਰੂ ਜੀ ਜੇ ਮਿਹਰ ਕਰਨ ਤਾਂ ਕਦੇ ਵੀ, ਇੱਥੋਂ ਤੱਕ ਕਿ ਜੰਗ ਦੌਰਾਨ ਵੀ ਮੇਰੀ ਵਾਹਿਗੁਰੂ ਨਾਲੋਂ ਲਿਵ ਨਾ ਟੁੱਟੇ। ਕਦੇ ਰਿਧੀਆਂ ਸਿਧੀਆਂ ਦੇ ਚੱਕਰ ਵਿੱਚ ਨਾ ਪਵਾਂ ਤੇ ਨਾ ਹੀ ਕਦੇ ਕਾਮੁ, ਕ੍ਰੋਧ, ਲੋਭ, ਮੋਹ, ਹੰਕਾਰ ਦੇ ਵੱਸ ਹੋ ਕੇ ਜੰਗ ਕਰਾਂ।" ਗੁਰੂ ਜੀ ਸਭ ਦੇ ਦਿਲਾਂ ਦੀਆਂ ਜਾਣਨ ਵਾਲੇ ਸਨ, ਬੰਦੇ ਦੇ ਦਿਲ ਦੀ ਜਾਣ ਗਏ।

ਫਿਰ ਮੇਰੀਆਂ ਅੱਖਾਂ ਸਾਹਮਣੇ ਉਹ ਦ੍ਰਿਸ਼ ਆਇਆ, ਜਦੋਂ ਦਸ਼ਮੇਸ਼ ਪਿਤਾ ਬੰਦੇ ਦੇ ਨਾਲ ਪੰਜ ਸਿੰਘ ਬਾਬਾ ਬਿਨੋਦ ਸਿੰਘ, ਉਨ੍ਹਾਂ ਦੇ ਪੁੱਤਰ ਬਾਬਾ ਕਾਹਨ ਸਿੰਘ, ਬਾਜ ਸਿੰਘ, ਰਾਮ ਸਿੰਘ ਤੇ ਬਿਜੈ ਸਿੰਘ ਨੂੰ ਤੋਰਦੇ ਹਨ ਤੇ ਬੰਦੇ ਨੂੰ ਆਦੇਸ਼ ਦਿੰਦੇ ਹਨ ਕਿ ਇਨ੍ਹਾਂ ਪੰਜਾਂ ਨਾਲ ਸਲਾਹ ਮਸ਼ਵਰਾ ਕਰਕੇ ਕਾਰਜ ਕਰਨਾ ਹੈ, ਇਨ੍ਹਾਂ ਨਾਲ ਕਦੇ ਫਿੱਕ ਨਹੀਂ ਪਾਉਣੀ। ਹਮੇਸ਼ਾਂ ਸੱਚ ਉੱਤੇ ਪਹਿਰਾ ਦੇਣਾ ਹੈ ਤੇ ਖ਼ਾਲਸੇ ਦਾ ਸਤਿਕਾਰ ਕਰਨਾ ਹੈ। ਫਿਰ ਗੁਰੂ ਜੀ ਆਪਣੀ ਕਮਾਨ ਬੰਦੇ ਦੇ ਮੋਢੇ ਉੱਤੇ ਪਹਿਨਾਉਂਦੇ ਹਨ ਤੇ ਆਪਣੇ

ਭੱਥੇ ਵਿਚੋਂ ਪੰਜ ਤੀਰ ਕੱਢ ਕੇ ਉਸਨੂੰ ਦਿੰਦਿਆਂ ਫ਼ੁਰਮਾਉਂਦੇ ਹਨ,"ਇਹ ਸਭ ਤੇਰੀ ਓਟ ਹਨ, ਤੇਰੀ ਤਾਕਤ ਹਨ, ਮੁਸ਼ਕਲ ਵੇਲੇ ਇਹ ਤੇਰੇ ਕੰਮ ਆਉਣਗੇ, ਤੂੰ ਜ਼ੁਲਮ ਦਾ ਖ਼ਾਤਮਾ ਕਰਨ ਜਾ ਰਿਹਾ ਹੈਂ, ਵਾਹਿਗੁਰੂ ਤੇਰੇ ਅੰਗ ਸੰਗ ਰਹੇ।"

ਫੇਰ ਮੈਂ ਦੇਖਦੀ ਹਾਂ ਕਿ ਬੰਦਾ ਗੁਰੂ ਜੀ ਦੇ ਚਰਨਾਂ 'ਤੇ ਝੁਕ ਕੇ ਕਹਿੰਦਾ ਹੈ, "ਸੱਚੇ ਪਾਤਸ਼ਾਹ, ਤੁਹਾਡੇ ਤੋਂ ਵਿੱਛੜਣ ਨੂੰ ਦਿਲ ਨਹੀਂ ਕਰਦਾ, ਇਸ ਨੂਰਾਨੀ ਚਿਹਰੇ ਦੇ ਦਰਸ਼ਨ ਦੀਦਾਰੇ ਲਈ ਇਹ ਰੂਹ ਤੜਫ਼ਦੀ ਰਹੇਗੀ। ਜਿਸ ਕਾਰਜ ਲਈ ਤੁਸੀਂ ਤੋਰ ਰਹੇ ਹੋ, ਉਸਨੂੰ ਨੇਪਰੇ ਚਾੜ੍ਹਣ ਲਈ ਮੇਰਾ ਜਾਣਾ ਵੀ ਜ਼ਰੂਰੀ ਹੈ।" ਬੰਦੇ ਦੀ ਗੱਲ ਸੁਣਕੇ ਗੁਰੂ ਜੀ ਮੁਸਕਰਾਏ ਤੇ ਬੋਲੇ,"ਤੇਰੇ ਅੰਦਰ ਜੋ ਸਾਡੇ ਲਈ ਪ੍ਰੇਮ ਦੀ ਖਿੱਚ ਹੈ, ਇਹ ਤੈਨੂੰ ਸਾਡੇ ਨਾਲ ਜੋੜੀ ਰੱਖੇਗੀ। ਇਹ ਖਿੱਚ ਕਦੇ ਤੈਨੂੰ ਸਾਡੇ ਨਾਲੋਂ ਵਿੱਛੜਣ ਨਹੀਂ ਦੇਵੇਗੀ। ਇਸ ਖਿੱਚ ਕਾਰਨ ਅਸੀਂ ਤੇਰੇ ਅੰਗ ਸੰਗ ਰਹਾਂਗੇ। ਤੂੰ ਸਾਡਾ ਬੰਦਾ ਬਣ ਚੁੱਕਾ ਹੈਂ, ਹਮੇਸ਼ਾ ਸਾਡੇ ਦਿਲ ਵਿੱਚ ਵੱਸਦਾ ਰਹੇਂਗਾ। ਅਸੀਂ ਕਦੇ ਤੈਨੂੰ ਭੁਲਾਵਾਂਗੇ ਨਹੀਂ। ਅਸਲ ਵਿੱਚ ਅਸੀਂ ਸਾਰੇ ਪ੍ਰਭੂ ਪ੍ਰੀਤਮ ਤੋਂ ਵਿੱਛੜੇ ਹੋਏ ਹਾਂ, ਜਿਨ੍ਹਾਂ ਦੀ ਸੁਰਤਿ ਦੀ ਤਾਰ ਉੱਥੇ ਵੱਜਦੀ ਰਹਿੰਦੀ ਹੈ, ਉਹ ਉਸ ਨਾਲ ਜੁੜੇ ਰਹਿੰਦੇ ਹਨ। 'ਲਗਾਉ' ਇਨਸਾਨ ਨੂੰ ਦੇਵ ਸ਼੍ਰੇਣੀ ਵਿੱਚ ਰੱਖਦਾ ਹੈ। ਤੂੰ ਆਪਣੇ ਆਪ ਨੂੰ ਭਾਗਾਂ ਵਾਲਾ ਸਮਝ ਕਿ ਤੇਰਾ ਸਾਡੇ ਨਾਲ 'ਲਗਾਉ' ਹੈ। ਸਾਡੀ ਸੁਰਤਿ ਚਾਹੇ ਅਸੀਂ ਕੋਈ ਵੀ ਕਾਰਜ ਕਰਦੇ ਹੋਈਏ, ਪ੍ਰਭੂ ਚਰਨਾਂ ਨਾਲ ਜੁੜੀ ਰਹਿੰਦੀ ਹੈ। ਅਸੀਂ ਪ੍ਰਭੂ ਦੇ ਹੁਕਮਾਂ ਦੇ ਬੱਧੇ ਇਥੇ ਆਏ ਹਾਂ, ਸਾਡਾ ਪ੍ਰਭੂ ਨਾਲੋਂ ਵਿੱਛੜਣ 'ਤੇ ਦਿਲ ਨਹੀਂ ਸੀ ਕਰਦਾ:

ਚਿਤ ਨ ਭਇਓ ਹਮਰੋ ਆਵਨਿ ਕਹਿ॥
ਚੁਭੀ ਰਹੀ ਸ੍ਰੁਤ ਪ੍ਰਭ ਚਰਨਨ ਮਹਿ॥"
(ਸ੍ਰੀ ਮੁਖ ਵਾਕ ਪਾਤਸ਼ਾਹੀ ੧੦)

ਗੁਰੂ ਜੀ ਦੇ ਮੁਖ਼ਾਰਬਿੰਦ ਵਿਚੋਂ ਇਹ ਬਚਨ ਸੁਣ ਕੇ ਬੰਦਾ ਫਿਰ ਗੁਰੂ ਜੀ ਅੱਗੇ ਆਪਣਾ ਮਸਤਕ ਝੁਕਾਉਂਦਾ ਹੋਇਆ ਕਹਿੰਦਾ ਹੈ,"ਪਾਤਸ਼ਾਹ, ਤੁਸੀਂ ਮੇਰੇ ਉੱਤੇ ਬਹੁਤ ਵੱਡੀ ਬਖ਼ਸ਼ਿਸ਼ ਕੀਤੀ ਹੈ ਜੋ ਰਿਧੀਆਂ ਸਿਧੀਆਂ ਵਾਲੇ ਜੀਵਨ ਵਿੱਚੋਂ ਕੱਢ ਕੇ ਅਸਲ ਜੀਵਨ ਬਖ਼ਸ਼ਿਆ ਹੈ।" ਗੁਰੂ ਜੀ ਮੁਸਕਰਾ ਕੇ ਬੋਲੇ,"ਬੰਦਿਆ, ਰਿਧੀਆਂ ਸਿਧੀਆਂ ਪ੍ਰਾਪਤ ਕਰ ਲੈਣੀਆਂ ਤੇ ਕਰਾਮਾਤਾਂ ਦਿਖਾਉਣੀਆਂ ਬਹੁਤ ਛੋਟੀ ਗੱਲ ਹੈ, ਆਪਣੇ 'ਆਤਮ-ਕੇਂਦਰ' ਨਾਲ ਜੁੜਨਾ ਜਿੱਥੋਂ ਅਸਲੀ ਰਸ ਪ੍ਰਾਪਤ ਹੁੰਦਾ ਹੈ, ਬਹੁਤ ਵੱਡੀ ਗੱਲ ਹੈ। ਤੇਰਾ ਆਤਮ-ਕੇਂਦਰ ਨਾਲ ਜੋ ਲਗਾਓ ਬਣ ਚੁੱਕਾ ਹੈ, ਵਾਹਿਗੁਰੂ ਉਸਨੂੰ ਸਦਾ ਬਣਾਈ ਰੱਖੇ। ਆਪਣੀ ਆਤਮਾ ਨਾਲ ਜੁੜਿਆ ਬੰਦਾ ਇਸ ਸੰਸਾਰ ਨਾਲ ਕੰਵਲ ਦੇ ਫੁੱਲ ਦੀ ਤਰ੍ਹਾਂ ਨਿਰਲੇਪ ਰਹਿ ਕੇ ਰਾਬਤਾ ਕਾਇਮ ਰੱਖਦਾ ਹੈ। ਆਦਰਸ਼ ਜੀਵਨ ਜੀਉਣ ਤੇ ਮਨ ਨੂੰ ਇਕਾਗਰ ਰੱਖਣ ਨਾਲ ਅਥਾਹ ਬਲ ਪ੍ਰਾਪਤ ਹੁੰਦਾ ਹੈ।"

ਬੰਦਾ ਬੜੇ ਧਿਆਨ ਨਾਲ ਨਿਮਰਤਾ ਸਹਿਤ ਦਸ਼ਮੇਸ਼ ਪਿਤਾ ਦੀਆਂ ਗੱਲਾਂ ਸੁਣ

ਰਿਹਾ ਹੈ ਤੇ ਉਨ੍ਹਾਂ ਨੂੰ ਆਪਣੇ ਲੜ ਬੰਨ੍ਹੀ ਜਾ ਰਿਹਾ ਹੈ। ਪਤਾ ਨਹੀਂ ਉਸਨੂੰ ਕਿਉਂ ਇੰਝ ਮਹਿਸੂਸ ਹੋ ਰਿਹਾ ਹੈ ਕਿ ਹੁਣ ਦਾ ਵਿੱਛੜਿਆ ਉਹ ਮੁੜ ਕਦੇ ਵੀ ਇਸ ਪੰਜ ਭੌਤਿਕ ਸਰੀਰ ਵਿੱਚ ਗੁਰੂ ਜੀ ਦੇ ਦਰਸ਼ਨ ਨਹੀਂ ਕਰ ਸਕੇਗਾ। ਉਸਦੇ ਨੇਤਰਾਂ ਵਿੱਚੋਂ ਨੀਰ ਵਹਿ ਤੁਰਦਾ ਹੈ। ਗੁਰੂ ਜੀ ਇਹ ਵੇਖਕੇ ਬੰਦੇ ਨੂੰ ਥਾਪੀ ਦਿੰਦੇ ਕਹਿੰਦੇ ਹਨ, "ਤੂੰ ਸਾਡਾ ਬੰਦਾ ਹੈਂ। ਸਾਡਾ ਬੰਦਾ, ਉਹ ਵੀ ਆਪਣੇ ਅਸਲੇ ਨਾਲ ਜੁੜਿਆ ਹੋਇਆ ਹਮੇਸ਼ਾ ਚੜ੍ਹਦੀ ਕਲਾ ਵਿੱਚ ਰਹੇਂਗਾ। ਤੂੰ ਕਦੇ ਡੋਲੇਂਗਾ ਨਹੀਂ। ਇਹ ਸਾਡੇ ਵਲੋਂ ਤੈਨੂੰ ਦਿੱਤਾ ਗਿਆ ਆਸ਼ੀਰਵਾਦ ਹੈ। ਅਸੀਂ ਇਹ ਜਾਣਦੇ ਹਾਂ ਕਿ ਤੂੰ ਨਿਰਭੈ ਹੋਵੇਂਗਾ, ਜ਼ੋਰ ਜ਼ੁਲਮ ਅੱਗੇ ਨਹੀਂ ਝੁਕੇਂਗਾ। ਕਦੇ ਕਪਟੀ, ਜ਼ਾਲਮ ਤੇ ਝੂਠਾ ਨਹੀਂ ਬਣੇਂਗਾ। ਕਿਸੇ ਨਾਲ ਅਨਿਆਂ ਨਹੀਂ ਕਰੇਂਗਾ। ਹਮੇਸ਼ਾ ਚਾਨਣ ਵੱਲ ਆਪਣੇ ਕਦਮ ਪੁੱਟੇਂਗਾ। ਨਿਰਵੈਰ ਹੋ ਕੇ ਸਾਡੇ ਵਲੋਂ ਸੌਂਪੇ ਗਏ ਮਿਸ਼ਨ ਦੀ ਪੂਰਤੀ ਕਰੇਂਗਾ। ਅਸੀਂ ਤੈਨੂੰ ਫਿਰ ਦ੍ਰਿੜ੍ਹ ਕਰਵਾਉਂਦੇ ਹਾਂ ਕਿ ਆਦਰਸ਼ ਬਿਨਾਂ ਕੋਈ ਜ਼ਿੰਦਗੀ ਨਹੀਂ। ਆਦਰਸ਼ ਬਗੈਰ ਕੀਤਾ ਕੋਈ ਵੀ ਅਮਲ ਧੂੰਏ ਦਾ ਵੇਗ ਹੈ। ਅਸੀਂ ਪੰਜ ਪਿਆਰੇ ਇੱਕ ਆਦਰਸ਼ ਨੂੰ ਮੁੱਖ ਰੱਖ ਕੇ ਸਾਜੇ ਹਨ। ਪੰਜਾਂ ਪਿਆਰਿਆਂ ਨੇ ਆਪਣੀ ਕਲਾ ਵਰਤਾ ਕੇ ਇੱਕ ਵਾਰੀ ਤਾਂ ਲੋਕਾਂ ਦੇ ਜੀਵਨ ਵਿੱਚ ਪਲਟਾ ਲੈ ਆਂਦਾ ਹੈ। ਤੂੰ ਖ਼ਾਲਸੇ ਦੇ ਆਦਰਸ਼ ਨੂੰ ਕਦੇ ਭੁਲਾਉਣਾ ਨਹੀਂ, ਇਸ ਉੱਤੇ ਕਾਇਮ ਰਹਿਣਾ ਹੈ। ਇਹ ਜੋ ਪੰਜ ਪਿਆਰੇ ਤੇਰੇ ਨਾਲ ਤੋਰਨ ਲੱਗੇ ਹਾਂ, ਇਹ ਆਦਰਸ਼ ਖ਼ਾਲਸਾ ਹਨ। ਇਨ੍ਹਾਂ ਦੀ ਦਿੱਤੀ ਸਲਾਹ ਤੇਰੇ ਕਾਰਜਾਂ ਵਿੱਚ ਸਹਾਈ ਹੋਵੇਗੀ। ਲੋਭੀ, ਪਾਪੀ ਤੇ ਬਦਚਲਣ ਲੋਕਾਂ ਤੋਂ ਸੰਭਲ ਕੇ ਰਹੀਂ। ਅਜਿਹੇ ਲੋਕ ਸਿਰਫ਼ ਭੀੜ ਹੁੰਦੇ ਹਨ, ਤੁਹਾਡੇ ਆਦਰਸ਼ ਤੇ ਮਨੋਰਥ ਵਿੱਚ ਰੋੜੇ ਅਟਕਾਉਂਦੇ ਹਨ। ਸ਼ੇਰ ਤਾਂ ਭੇਡਾਂ ਬੱਕਰੀਆਂ ਵਿੱਚ ਇੱਕ ਹੀ ਬਹੁਤ ਹੁੰਦਾ ਹੈ।"

"ਸੱਚੇ ਪਾਤਸ਼ਾਹ! ਮੈਨੂੰ ਹਿੰਮਤ ਬਖ਼ਸ਼ੋ, ਮੈਂ ਤੁਹਾਡੇ ਦੱਸੇ ਮਾਰਗ ਉੱਤੇ ਚੱਲ ਸਕਾਂ ਤੇ ਤੁਹਾਡੇ ਵਲੋਂ ਸੌਂਪੇ ਗਏ ਮਿਸ਼ਨ ਦੀ ਪੂਰਤੀ ਵਿੱਚ ਸਫ਼ਲ ਹੋਵਾਂ", ਬੰਦੇ ਨੇ ਜੋਦੜੀ ਕਰਦਿਆਂ ਕਿਹਾ।

"ਅਸੀਂ ਮਜ਼ਲੂਮਾਂ ਦੀ ਰੱਖਿਆ ਕਰਨ ਵਾਲੇ ਤੇ ਸਦਾ ਚੜ੍ਹਦੀ ਕਲਾ ਵਿੱਚ ਰਹਿਣ ਵਾਲੇ ਖ਼ਾਲਸੇ ਦੀ ਸਿਰਜਣਾ ਕੀਤੀ ਹੈ। ਜੀਉਂਦਿਆਂ ਦਾ ਪੰਥ ਸਾਜਿਆ ਹੈ। ਇਹ ਪੰਜ ਪਿਆਰੇ ਖ਼ਾਲਸਾ ਪੰਥ ਦੀ ਆਤਮਾ ਹਨ, ਤੇਰੇ ਨਾਲ ਭੇਜ ਰਹੇ ਹਾਂ। ਬੰਦਿਆ! ਤੂੰ ਖ਼ਾਲਸਾ ਪੰਥ ਦੀ ਅਗਵਾਈ ਕਰਨੀ ਹੈਂ। ਅਸੀਂ ਤੈਨੂੰ ਖ਼ਾਲਸਾ ਪੰਥ ਦਾ ਆਗੂ ਥਾਪਿਆ ਹੈ। ਸੱਚ 'ਤੇ ਚੱਲਣਾ, ਆਪਣਾ ਆਚਰਣ ਉੱਚਾ, ਸੁੱਚਾ ਤੇ ਸ਼ੁੱਧ ਰੱਖਣਾ, ਜਿੱਤ ਤੁਹਾਡੇ ਕਦਮ ਚੁੰਮੇਗੀ", ਇਹ ਕਹਿੰਦਿਆਂ ਗੁਰੂ ਜੀ ਨੇ ਉਨ੍ਹਾਂ ਸਾਰਿਆਂ ਦੀ ਚੜ੍ਹਦੀ ਕਲਾ ਤੇ ਹਰ ਮੈਦਾਨ ਫ਼ਤਿਹ ਲਈ ਅਰਦਾਸ ਕੀਤੀ ਤੇ ਆਖਿਆ, "ਗੁਰੂ ਅੰਗ ਸੰਗ, ਜਦੋਂ ਤੱਕ ਹੁਕਮਾਂ ਦਾ ਪਾਲਣ ਕਰਦੇ ਰਹੋਗੇ, ਅਸੀਂ ਤੁਹਾਡੇ ਨਾਲ ਰਹਾਂਗੇ।"

ਆਖ਼ਰੀ ਸੀਨ ਅੱਖਾਂ ਅੱਗੇ ਆਉਂਦਾ ਹੈ ਕਿ ਬੰਦੇ ਦਾ ਵਿੱਛੜਣ ਨੂੰ ਦਿਲ ਨਹੀਂ ਕਰਦਾ, ਉਹ ਬੈਰਾਗੀ ਜੋ ਕੁੱਝ ਸਮਾਂ ਪਹਿਲਾਂ ਤੰਤ੍ਰਾਂ ਮੰਤ੍ਰਾਂ ਵਿੱਚ ਵਿਸ਼ਵਾਸ ਰੱਖਦਾ ਸੀ, ਸਾਧੂ ਸੰਤਾਂ ਤੇ ਮਹਾਂਪੁਰਸ਼ਾਂ ਦਾ ਮੌਜੂ ਉਡਾਉਂਦਾ ਸੀ, ਅੱਜ ਇੱਕ ਮਹਾਂਯੋਗੀ, ਮਹਾਨ ਤਪੱਸਵੀ ਦੇ ਚਰਨਾਂ ਉੱਤੇ ਇਕ ਵਾਰੀ ਫੇਰ ਢਹਿ ਪਿਆ ਹੈ। ਉਸਦੇ ਨੈਣ ਕਟੋਰੇ ਭਰ ਭਰ

ਡੁੱਲ੍ਹ ਰਹੇ ਹਨ। ਆਪਣੇ ਹੰਝੂਆਂ ਨਾਲੋ ਗੁਰੂ ਜੀ ਦੇ ਚਰਨ ਧੋ ਰਿਹਾ ਹੈ, ਵਿਛੋੜੇ ਦੇ ਦਰਦ ਨਾਲ ਵਿੰਨ੍ਹਿਆ ਜਾ ਰਿਹਾ ਹੈ। ਪ੍ਰੀਤਮ ਪਿਆਰੇ ਨਾਲੋਂ ਵਿੱਛੜਣ ਨੂੰ ਦਿਲ ਨਹੀਂ ਕਰਦਾ। ਬੰਦੇ ਦਾ ਆਪਣੇ ਪ੍ਰਤੀ ਇਹ ਪ੍ਰੇਮ ਤੇ ਲਗਾਓ ਵੇਖਕੇ ਕਲਗੀਧਰ ਦੇ ਨੈਣ ਵੀ ਨਮ ਹੋ ਜਾਂਦੇ ਹਨ। ਆਪ ਬੰਦੇ ਨੂੰ ਆਪਣੇ ਚਰਨਾਂ ਤੋਂ ਉਠਾ ਕੇ ਆਪਣੀ ਛਾਤੀ ਨਾਲ ਲਾ ਲੈਂਦੇ ਹਨ। ਹੁਣ ਬੰਦਾ ਉਤਸ਼ਾਹ ਨਾਲ ਭਰ ਜਾਂਦਾ ਹੈ, ਇੱਕ ਜੋਸ਼, ਇੱਕ ਤਾਂਘ, ਇੱਕ ਮਹਾਨ ਮਿਸ਼ਨ ਦੀ ਪੂਰਤੀ ਲਈ ਸੂਰਮਾ ਬਣ ਕੇ ਪੰਜ ਸਿੰਘਾਂ ਸਮੇਤ ਗੁਰੂ ਜੀ ਤੋਂ ਆਸ਼ੀਰਵਾਦ ਤੇ ਸਦੀਵੀ ਵਿਦਾਇਗੀ ਲੈ ਕੇ ਸਰਹਿੰਦ ਦੀ ਇੱਟ ਨਾਲ ਇੱਟ ਵਜਾਉਣ ਤੇ ਜ਼ੁਲਮ ਦਾ ਨਾਸ਼ ਕਰਨ ਲਈ ਪੰਜਾਬ ਵੱਲ ਤੁਰ ਪੈਂਦਾ ਹੈ। ਬੰਦੇ ਦੇ ਜਾਣ ਤੋਂ ਬਾਅਦ ਗੁਰੂ ਜੀ ਚੌਂਕੜਾ ਮਾਰ ਕੇ ਬੈਠ ਜਾਂਦੇ ਹਨ ਤੇ ਵਾਹਿਗੁਰੂ ਦੇ ਧਿਆਨ ਵਿੱਚ ਜੁੜ ਜਾਂਦੇ ਹਨ।

ਜਦੋਂ ਇਹ ਸਾਰੇ ਦ੍ਰਿਸ਼ ਮੇਰੀਆਂ ਅੱਖਾਂ ਅੱਗੋਂ ਲੰਘਦੇ ਹਨ ਤਾਂ ਮੇਰਾ ਦਸ਼ਮੇਸ਼ ਪਿਤਾ ਪ੍ਰਤੀ ਪ੍ਰੇਮ ਤੇ ਸ਼ਰਧਾ ਹੋਰ ਵਧ ਜਾਂਦੀ ਹੈ। ਮੈਂ ਸੋਚਦੀ ਹਾਂ ਕਿ ਇਹ ਕਿਹੋ ਜਿਹਾ ਨਿਆਰਾ ਚੋਜ ਵਰਤਾਇਆ ਕਲਗੀਧਰ ਪਿਤਾ ਨੇ ਮਾਧੋ ਦਾਸ ਵੈਰਾਗੀ ਨੂੰ ਆਪਣਾ ਬੰਦਾ ਬਣਾਉਣ ਲਈ! ਵਾਰੇ!! ਬਲਿਹਾਰੇ!!! ਬਲਿਹਾਰੇ!!!! ਜਾਂਦੀ ਹਾਂ ਗੁਰੂ ਜੀ ਤੋਂ।

-0-

ਅਧਿਆਇ 16

# ਪ੍ਰੇਰਣਾਦਾਇਕ ਸੰਘਰਸ਼ਮਈ ਜੀਵਨ

ਚਿੜੀਓਂ ਸੇ ਮੈਂ ਬਾਜ ਲੜਾਊਂ
ਤਬੈ ਗੋਬਿੰਦ ਸਿੰਘ ਨਾਮ ਕਹਾਊਂ।

ਜੀਵਨ ਫੁੱਲਾਂ ਦੀ ਨਹੀਂ ਕੰਡਿਆਂ ਦੀ ਸੇਜ ਹੈ। ਜ਼ਿੰਦਗੀ ਦੁੱਖਾਂ ਸੁੱਖਾਂ ਦਾ ਸੁਮੇਲ ਹੈ। ਜਦੋਂ ਇਨਸਾਨੀ ਜਾਮੇ ਵਿੱਚ ਕੋਈ ਇਸ ਧਰਤੀ ਉੱਤੇ ਜਨਮ ਲੈਂਦਾ ਹੈ ਤਾਂ ਉਸਨੂੰ ਦੁੱਖ-ਸੁੱਖ ਦੇ ਰੂ-ਬ-ਰੂ ਹੋਣਾ ਪੈਂਦਾ ਹੈ। ਦੁੱਖ ਦੀਆਂ ਘੜੀਆਂ ਹਰ ਇਨਸਾਨ ਨੂੰ ਬੜੀਆਂ ਲੰਮੀਆਂ ਲੱਗਦੀਆਂ ਹਨ ਜੋ ਬੀਤਣ ਵਿੱਚ ਹੀ ਨਹੀਂ ਆਉਂਦੀਆਂ ਤੇ ਸੁੱਖ ਦਾ ਲੰਮਾ ਸਮਾਂ ਵੀ ਇੰਝ ਲੱਗਦਾ ਹੈ ਜਿਵੇਂ ਪਲਾਂ ਵਿੱਚ ਬੀਤ ਗਿਆ ਹੋਵੇ। ਹਰ ਬੰਦੇ ਨੂੰ ਆਪਣਾ ਦੁੱਖ ਦੂਜੇ ਦੇ ਦੁੱਖ ਤੋਂ ਬੜਾ ਲੱਗਦਾ ਹੈ। ਕਈ ਲੋਕ ਦੁੱਖਾਂ ਤੋਂ ਛੁਟਕਾਰਾ ਪਾਉਣ ਲਈ ਆਤਮ ਹੱਤਿਆ ਕਰਨ ਤੱਕ ਜਾਂਦੇ ਹਨ। ਉਹ ਇਸ ਗੱਲ ਨੂੰ ਭੁੱਲ ਜਾਂਦੇ ਹਨ ਕਿ ਜ਼ਿੰਦਗੀ ਸੰਘਰਸ਼ ਦਾ ਨਾਮ ਹੈ। ਜ਼ਿੰਦਗੀ ਵਿੱਚ ਗ਼ਮ ਤੇ ਦੁੱਖ ਤੋਂ ਬਚ ਕੇ ਰਹਿਣਾ ਮੁਹਾਲ ਹੈ, ਕਿਸ ਤਰ੍ਹਾਂ ਪਾਣੀਆਂ ਨੂੰ ਕੋਈ ਬਿਨਾਂ ਭਿੱਜਿਆਂ ਤਰ ਸਕਦਾ ਹੈ।

ਦੁੱਖ-ਸੁੱਖ ਬੰਦੇ ਦੇ ਪਿਛਲੇ ਕਰਮਾਂ ਦਾ ਫਲ ਹੈ ਜੋ ਉਸਨੂੰ ਹਰ ਹਾਲ ਵਿੱਚ ਭੁਗਤਣਾ ਪੈਂਦਾ ਹੈ। ਚਾਹੇ ਦੁੱਖ ਦੀਆਂ ਘੜੀਆਂ ਨੂੰ ਹੱਸ ਕੇ ਗੁਜ਼ਾਰ ਲਵੋ ਤੇ ਚਾਹੇ ਰੋ ਕੇ, ਫਿਰ ਕਿਉਂ ਨਾ ਹੌਂਸਲੇ ਨਾਲ ਮੁਸਕਰਾ ਕੇ ਦੁੱਖਾਂ, ਗ਼ਮਾਂ ਤੇ ਤਕਲੀਫ਼ਾਂ ਨੂੰ ਸਹਿਣ ਕੀਤਾ ਜਾਵੇ। ਬੰਦਾ ਇਸ ਧਰਤੀ ਉੱਤੇ ਖ਼ਾਲੀ ਹੱਥ ਆਉਂਦਾ ਹੈ ਤੇ ਖ਼ਾਲੀ ਹੱਥ ਹੀ ਉਸਨੂੰ ਜਾਣਾ ਪੈਂਦਾ ਹੈ। ਬੰਦਾ ਦੁਖੀ ਕਿਉਂ ਹੁੰਦਾ ਹੈ ? ਕਿਉਂ ਰੋਂਦਾ ਹੈ ? ਆਪਣੇ ਨਾਲ ਤਾਂ ਉਹ ਕੁੱਝ ਲੈ ਕੇ ਨਹੀਂ ਆਉਂਦਾ। ਜੇ ਉਸ ਕੋਲੋਂ ਕੁੱਝ ਚਲਾ ਜਾਂਦਾ ਹੈ ਤਾਂ ਵੀ ਉਹ ਪ੍ਰਭੂ ਦਾ ਦਿੱਤਾ ਹੋਇਆ ਸੀ। ਆਪਣਾ ਤਾਂ ਉਸਦਾ ਕੁੱਝ ਹੈ ਹੀ ਨਹੀਂ ਸੀ, ਨਾ ਉਸ ਵਿੱਚ ਐਨੀ ਸਮਰੱਥਾ ਹੈ ਕਿ ਉਹ ਕੁੱਝ ਪੈਦਾ ਕਰ ਸਕੇ। ਦੇਣ-ਲੈਣ ਵਾਲਾ ਸਭ ਪ੍ਰਮਾਤਮਾ ਹੈ। ਮਨੁੱਖ ਤਾਂ ਇਸ ਦੁਨੀਆਂ ਰੂਪੀ ਰੰਗਮੰਚ ਉੱਤੇ ਇੱਕ ਪਾਤਰ ਹੈ। ਭਗਤ ਕਬੀਰ ਜੀ ਬਹੁਤ ਸੁੰਦਰ ਫ਼ੁਰਮਾਉਂਦੇ ਹਨ:-

ਨਾਂਗੇ ਆਵਨੁ ਨਾਂਗੇ ਜਾਨਾ॥ ਹੋਇ ਨਾ ਰਹਿਸੀ ਰਾਜਾ ਰਾਨਾ॥
ਰਾਮ ਰਾਜਾ ਨਉਨਿਧਿ ਮੇਰੈ॥ ਸੰਪੈ ਹੇਤੁ ਕਲਤੁ ਧਨ ਤੇਰੈ॥੧॥ ਰਹਾਓ॥
ਆਵਤ ਸੰਗ ਨਾ ਜਾਤ ਸੰਗਾਤੀ॥ ਕਹਾ ਭਇਓ ਦਰਿ ਬਾਂਧੇ ਹਾਥੀ॥੨॥
ਲੰਕਾ ਗੜੁ ਸੋਨੇ ਕਾ ਭਇਆ॥ ਮੂਰਖ ਰਾਵਨੁ ਕਿਆ ਲੇ ਗਇਆ॥੩॥

ਕਹਿ ਕਬੀਰ ਕਿਛੁ ਗੁਨੁ ਬੀਚਾਰਿ॥ ਚਲੇ ਜੁਆਰੀ ਦੁਇ ਹਥ ਝਾਰਿ॥੪॥੧॥

ਜ਼ਿੰਦਗੀ ਢੇਰੀ ਢਾਉਣ ਦਾ ਨਾਮ ਨਹੀਂ, ਚੜ੍ਹਦੀ ਕਲਾ ਦਾ ਨਾਮ ਹੈ। ਸ਼ੂਕਦੇ ਦਰਿਆਵਾਂ ਵਾਂਗ ਜ਼ਿੰਦਗੀ ਦਾ ਵਹਿਣ ਨਿਰੰਤਰ ਹੈ। ਜੀਵਨ ਦੇ ਮੈਦਾਨ-ਏ-ਜੰਗ ਵਿੱਚ ਸੰਘਰਸ਼ ਦੇ ਨਾਇਕ ਬਣਨਾ ਅਸਲੀ ਜ਼ਿੰਦਗੀ ਹੈ। ਜ਼ਿੰਦਗੀ ਦੇ ਆਖ਼ਰੀ ਸਾਹ ਤੱਕ ਦੁੱਖਾਂ ਤਕਲੀਫ਼ਾਂ ਨਾਲ ਜੂਝਦੇ ਰਹਿਣਾ ਤੇ ਹਾਰ ਨਾ ਮੰਨਣਾ ਹੀ ਜ਼ਿੰਦਗੀ ਹੈ। ਅਸੀਂ ਦਸ਼ਮੇਸ਼ ਪਿਤਾ ਦੇ ਜੀਵਨ ਤੋਂ ਸੰਘਰਸ਼ ਕਰਨ ਦੀ ਪ੍ਰੇਰਣਾ ਲੈ ਸਕਦੇ ਹਾਂ। ਜਦੋਂ ਅਸੀਂ ਉਨ੍ਹਾਂ ਦੇ ਜੀਵਨ ਦੀਆਂ ਘਟਨਾਵਾਂ ਉੱਤੇ ਨਜ਼ਰ ਮਾਰਾਂਗੇ ਤਾਂ ਸਾਨੂੰ ਇੰਝ ਲੱਗੇਗਾ ਕਿ ਉਹ ਜ਼ਿੰਦਗੀ ਦੇ ਅਸਲੀ ਨਾਇਕ ਸਨ ਜਿਨ੍ਹਾਂ ਦਾ ਸਾਰਾ ਜੀਵਨ ਹੀ ਸੰਘਰਸ਼ਮਈ ਸੀ। ਵਿਰੋਧੀ ਪ੍ਰਸਥਿਤੀਆਂ ਦੇ ਬਾਵਜੂਦ ਉਨ੍ਹਾਂ ਨੇ ਕਦੇ ਹੌਂਸਲਾ ਨਹੀਂ ਸੀ ਹਾਰਿਆ, ਆਖ਼ਰੀ ਦਮ ਤੱਕ ਜੂਝਦੇ ਰਹੇ।

42 ਸਾਲ ਦੀ ਉਮਰ ਵਿੱਚ ਉਹ ਇਸ ਸੰਸਾਰ ਤੋਂ ਕੂਚ ਕਰ ਗਏ ਸਨ। 9 ਸਾਲ ਦੀ ਉਮਰ ਵਿੱਚ ਉਨ੍ਹਾਂ ਨੇ ਆਪਣੇ ਪਿਤਾ ਨੂੰ ਇਹ ਕਹਿਕੇ "ਤੁਹਾਡੇ ਤੋਂ ਵੱਡਾ ਮਹਾਂਪੁਰਸ਼ ਕੁਰਬਾਨੀ ਦੇਣ ਲਈ ਹੋਰ ਕੌਣ ਹੋ ਸਕਦਾ ਹੈ ?" ਹਿੰਦੂ ਧਰਮ ਦੀ ਰੱਖਿਆ ਲਈ ਦਿੱਲੀ ਤੋਰਿਆ। ਪਿਤਾ ਦੀ ਸ਼ਹੀਦੀ ਤੋਂ ਬਾਅਦ ਦਸ਼ਮੇਸ਼ ਪਿਤਾ ਲਈ ਦੁੱਖਾਂ, ਕਸ਼ਟਾਂ ਤੇ ਮੁਸੀਬਤਾਂ ਦਾ ਸਮਾਂ ਸ਼ੁਰੂ ਹੋ ਗਿਆ ਪਰ ਉਹ ਘਬਰਾਏ ਨਹੀਂ, ਆਪਣੇ ਉੱਪਰ ਪਈਆਂ ਮੁਸੀਬਤਾਂ ਨੂੰ ਵੰਗਾਰਿਆ, ਡੱਟਕੇ ਦੁੱਖਾਂ ਕਸ਼ਟਾਂ ਦਾ ਮੁਕਾਬਲਾ ਕੀਤਾ।

ਭਾਈ ਜੈਤਾ ਜੀ ਜਦੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਸੀਸ ਅਨੰਦਪੁਰ ਸਾਹਿਬ ਲੈ ਕੇ ਪੁੱਜੇ ਤਾਂ ਦਸ਼ਮੇਸ਼ ਪਿਤਾ ਨੇ ਆਪਣੇ ਹੱਥੀਂ ਸਸਕਾਰ ਕੀਤਾ ਤੇ ਉਸ ਸਮੇਂ ਜੋ ਆਪ ਜੀ ਨੇ ਉੱਥੇ ਬੈਠੀ ਸੰਗਤ ਨੂੰ ਫ਼ੁਰਮਾਇਆ, ਉਸ ਤੋਂ ਛੋਟੀ ਉਮਰ ਵਿੱਚ ਹੀ ਉਨ੍ਹਾਂ ਵਿੱਚ ਜੋ ਹੌਂਸਲਾ ਸੀ, ਉਸਦਾ ਪਤਾ ਲੱਗਦਾ ਹੈ:

> "ਹੁਣ ਸਭ ਤਿਆਰ ਹੋਵੋ। ਸ਼ੋਕ ਦੀ ਥਾਂ ਸ਼ੁਕਰ ਕਰੋ ਤੇ ਉਨ੍ਹਾਂ ਦੇ ਪਾਏ ਪੂਰਨਿਆਂ ਉੱਤੇ ਤੁਰਨ ਦਾ ਪ੍ਰਣ ਕਰੋ।"

ਇਥੋਂ ਸਾਨੂੰ ਸੇਧ ਲੈਣੀ ਚਾਹੀਦੀ ਕਿ ਦੁੱਖ ਦੀ ਘੜੀ ਵਿੱਚ ਵੀ ਹੌਂਸਲਾ ਨਹੀਂ ਹਾਰਨਾ ਚਾਹੀਦਾ। ਦਸ਼ਮੇਸ਼ ਪਿਤਾ ਦੇ ਇਨ੍ਹਾਂ ਬਚਨਾਂ ਤੋਂ ਹੀ ਸਪੱਸ਼ਟ ਹੁੰਦਾ ਹੈ ਕਿ ਆਉਣ ਵਾਲੇ ਸਮੇਂ ਵਿੱਚ ਉਹ ਜ਼ਿੰਦਗੀ ਦੇ ਨਾਇਕ ਬਣਨਗੇ, ਜ਼ਿੰਦਗੀ ਦੇ ਸ਼ਾਹ ਅਸਵਾਰ ਹੋਣਗੇ। 'ਹੋਣਹਾਰ ਬੀਰਵਾਨ ਕੇ ਹੋਤ ਚਿਕਨੇ ਪਾਤ"(Coming events cast their shadows before).

ਦਸ਼ਮੇਸ਼ ਪਿਤਾ ਨੇ ਗੱਦੀ ਉੱਤੇ ਬੈਠਦਿਆਂ ਹੀ ਇਹ ਹੁਕਮਨਾਮਾ ਜਾਰੀ ਕੀਤਾ ਕਿ ਸ਼ਸਤਰ ਤੇ ਅਸਤਰ ਭੇਟ ਲੈ ਕੇ ਪੁੱਜੋ। ਜਦੋਂ ਮਸੰਦਾਂ ਕੋਲ ਇਹ ਹੁਕਮਨਾਮਾ ਪੁੱਜਾ ਤਾਂ ਉਨ੍ਹਾਂ ਨੇ ਗੁਰੂ ਜੀ ਦੀ ਆਗਿਆ ਪਾਲਣ ਕਰਨ ਦੀ ਬਜਾਏ ਐਸੇ ਬੰਦੇ ਆਨੰਦਪੁਰ

ਭੇਜਣੇ ਸ਼ੁਰੂ ਕਰ ਦਿੱਤੇ ਜੋ ਗੁਰੂ ਜੀ ਨੂੰ ਇਸ ਤਰ੍ਹਾਂ ਕਰਨ ਤੋਂ ਵਰਜਣ। ਇਹ ਲੋਕ ਸਿੱਧਾ ਤਾਂ ਗੁਰੂ ਜੀ ਨੂੰ ਕੁੱਝ ਕਹਿ ਨਾ ਸਕੇ ਪਰ ਮਾਤਾ ਜੀ ਕੋਲ ਜਾ ਕੇ ਕਹਿਣ ਲੱਗੇ, "ਹੁਣ ਤਖ਼ਤ ਉੱਤੇ ਜਹਾਂਗੀਰ ਨਹੀਂ, ਔਰੰਗਜ਼ੇਬ ਹੈ। ਜਹਾਂਗੀਰ ਨੇ ਦਿਖਾਵੇ ਲਈ ਫਿਰ ਵੀ ਨਿਆਂ ਦਾ ਢੰਡੋਰਾ ਦਿੱਤਾ ਹੋਇਆ ਸੀ, ਪਰ ਇਹ ਔਰੰਗਜ਼ੇਬ ਕਿਸੇ ਦੀ ਪ੍ਰਵਾਹ ਨਹੀਂ ਕਰਦਾ। ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਨਾਲ ਗੱਲ ਮੁੱਕੀ ਨਹੀਂ...............।"

ਕਲਗੀਧਰ ਪਿਤਾ ਨੇ ਵਿਰੋਧੀ ਪ੍ਰਸਥਿਤੀਆਂ ਦੇ ਬਾਵਜੂਦ ਰਣਜੀਤ ਨਗਾਰਾ ਬਣਵਾਇਆ ਤੇ ਨਿਡਰਤਾ ਸਹਿਤ ਇਸਨੂੰ ਵਜਾਉਣ ਦਾ ਹੁਕਮ ਵੀ ਦਿੱਤਾ। ਰਣਜੀਤ ਨਗਾਰੇ ਦੇ ਬਣਨ 'ਤੇ ਪਹਾੜੀ ਰਾਜੇ ਗੁਰੂ ਜੀ ਨਾਲ ਹੋਰ ਈਰਖ਼ਾ ਕਰਨ ਲੱਗ ਪਏ। ਗੁਰੂ ਜੀ ਦੀ ਵਧਦੀ ਤਾਕਤ ਨੂੰ ਵੇਖਕੇ ਔਰੰਗਜ਼ੇਬ ਉਨ੍ਹਾਂ ਨੂੰ ਮਾਰ ਮੁਕਾਉਣਾ ਚਾਹੁੰਦਾ ਸੀ। ਉਹ ਵਾਰ-ਵਾਰ ਗੁਰੂ ਜੀ ਨੂੰ ਈਨ ਮੰਨਣ ਲਈ ਵੀ ਕਹਿੰਦਾ। ਗੁਰੂ ਜੀ ਨੇ ਈਨ ਮੰਨਣ ਦੀ ਬਜਾਏ ਫ਼ੌਜੀ ਦਸਤੇ ਬਣਾ ਲਏ ਸਨ ਤੇ ਚੰਗੇ ਤਜਰਬੇਕਾਰ ਜਰਨੈਲ ਫ਼ੌਜਾਂ ਦੀ ਅਗਵਾਈ ਕਰ ਰਹੇ ਸਨ। ਜ਼ੁਲਮ ਨੂੰ ਖ਼ਤਮ ਕਰਨ ਲਈ ਗੁਰੂ ਜੀ ਇਹ ਸਾਰਾ ਕੁੱਝ ਕਰ ਰਹੇ ਸਨ। ਉਹ ਜ਼ਫ਼ਰਨਾਮੇ ਵਿੱਚ ਆਪ ਲਿਖਦੇ ਹਨ ਕਿ ਉਹ ਮੁਸਲਮਾਨਾਂ ਦੇ ਖ਼ਿਲਾਫ਼ ਨਹੀਂ, ਉਹ ਤਾਂ ਜ਼ੁਲਮ ਦੇ ਖ਼ਿਲਾਫ਼ ਹਨ। ਜ਼ੁਲਮ ਦੇ ਖ਼ਿਲਾਫ਼ ਉਨ੍ਹਾਂ ਨੇ ਆਖ਼ਰੀ ਦਮ ਤੱਕ ਸੰਘਰਸ਼ ਜਾਰੀ ਰੱਖਿਆ।

ਗੁਰੂ ਜੀ ਨੇ ਆਪਣੀ ਛੋਟੀ ਜਿਹੀ ਜ਼ਿੰਦਗੀ ਵਿੱਚ ਕਈ ਜੰਗਾਂ ਲੜੀਆਂ, ਜ਼ੁਲਮ ਦੇ ਖ਼ਿਲਾਫ਼ ਜੰਗ ਜਾਰੀ ਰੱਖੀ, ਬਿਖ਼ਮ ਘੜੀਆਂ ਵਿੱਚ ਵੀ ਹੌਂਸਲਾ ਨਹੀਂ ਹਾਰਿਆ। ਮੁਗ਼ਲਾਂ ਦੀਆਂ ਕਸਮਾਂ ਉੱਤੇ ਵਿਸ਼ਵਾਸ ਕਰਕੇ ਗੁਰੂ ਸਾਹਿਬ ਨੇ ਅਨੰਦਪੁਰ ਦਾ ਕਿਲ੍ਹਾ ਛੱਡ ਦਿੱਤਾ, ਜਦੋਂ ਉਹ ਸਰਸਾ ਨਦੀ ਦੇ ਕਿਨਾਰੇ ਪੁੱਜੇ ਤਾਂ ਮੁਗ਼ਲਾਂ ਨੇ ਆਪਣੀਆਂ ਕਸਮਾਂ ਤੋੜ ਕੇ ਗੁਰੂ ਜੀ ਉੱਤੇ ਹਮਲਾ ਕਰ ਦਿੱਤਾ। ਸਰਸਾ ਕਿਨਾਰੇ ਹੀ ਜੰਗ ਸ਼ੁਰੂ ਹੋ ਗਈ। ਇੱਥੇ ਹੀ ਦਸ਼ਮੇਸ਼ ਪਿਤਾ ਦਾ ਪਰਿਵਾਰ ਵਿੱਛੜ ਗਿਆ। ਗੁਰੂ ਜੀ ਚਮਕੌਰ ਦੀ ਗੜ੍ਹੀ ਵਿੱਚ ਕੁੱਝ ਸਿੰਘਾਂ ਸਮੇਤ ਠਹਿਰ ਗਏ। ਇਥੇ ਸੰਸਾਰ ਦਾ ਅਨੋਖਾ ਯੁੱਧ ਹੋਇਆ। ਇੱਕ ਪਾਸੇ ਭੁੱਖਣਭਾਣੇ ਕੁੱਝ ਸਿੰਘ ਤੇ ਦੂਜੇ ਪਾਸੇ ਲੱਖਾਂ ਦੀ ਗਿਣਤੀ ਵਿੱਚ ਮੁਗ਼ਲ ਫ਼ੌਜ। ਜਦੋਂ ਇਸ ਯੁੱਧ ਵਿੱਚ ਕਾਫੀ ਸਿੰਘ ਸ਼ਹੀਦ ਹੋ ਗਏ ਤਾਂ ਗੁਰੂ ਜੀ ਨੇ ਆਪਣੇ ਦੋਹਾਂ ਵੱਡੇ ਸਾਹਿਬਜ਼ਾਦਿਆਂ ਨੂੰ ਆਪਣੇ ਹੱਥੀਂ ਜੰਗ ਦੇ ਮੈਦਾਨ ਵਿੱਚ ਭੇਜਿਆ। ਕਿੰਨਾ ਹੌਂਸਲਾ ਸੀ ਉਨ੍ਹਾਂ ਵਿੱਚ ਕਿ ਆਪਣੇ ਹੱਥੀਂ ਆਪਣੇ ਪੁੱਤਰਾਂ ਨੂੰ ਸ਼ਹੀਦ ਹੋਣ ਲਈ ਤੋਰਿਆ। ਇਹ ਸੋਚ ਕੇ ਕਿ ਸਿੰਘ ਕਿਧਰੇ ਇਹ ਨਾ ਸੋਚਣ ਕਿ ਆਪਣੇ ਪੁੱਤਰਾਂ ਨੂੰ ਗੁਰੂ ਬਚਾ ਗਿਆ। ਗੁਰੂ ਜੀ ਨੇ ਇਹ ਸਾਬਤ ਕਰਕੇ ਦਿਖਾ ਦਿੱਤਾ ਕਿ ਮੈਨੂੰ ਪੁੱਤਰ ਤੇ ਸਿੰਘ ਇੱਕੋ ਜਿੰਨੇ ਪਿਆਰੇ ਹਨ। ਸਾਹਿਬਜ਼ਾਦਿਆਂ ਦੇ ਸ਼ਹੀਦ ਹੋਣ ਵੇਲੇ ਕੁਦਰਤ ਤੋਂ ਬਲਿਹਾਰੇ ਜਾਣਾ ਸਿਰਫ਼ ਗੁਰੂ ਗੋਬਿੰਦ ਸਿੰਘ ਦੇ ਹੀ ਹਿੱਸੇ ਆਇਆ।

ਸੋ ਦਰ ਦੀ ਚੌਂਕੀ ਉਪਰੰਤ ਗੁਰੂ ਜੀ ਨੇ ਚਾਰ ਤੀਰ ਮੁਗ਼ਲ ਫ਼ੌਜਾਂ ਦੇ ਜਰਨੈਲਾਂ ਨੂੰ ਮਾਰੇ। ਹਰ ਇੱਕ ਤੀਰ ਨਾਲ ਇੱਕ ਚਿੱਠੀ ਭੇਜੀ। ਇੱਕ ਤੀਰ ਮਹਿਮੂਦ ਅਲੀ ਨੂੰ ਮਾਰਿਆ ਜੋ ਉਸਦੀ ਪੇਟੀ ਵਿੱਚ ਲੱਗਾ। ਉਸਨੂੰ ਲਿਖਿਆ, "ਕਸਮ ਉਠਾ ਕੇ ਫਿਰ ਜਾਣਾ,

ਦੀਨ ਦੁਨੀਆਂ ਤੋਂ ਜਾਣਾ ਹੈ। ਅੱਜ ਤੂੰ ਦੋਵੇਂ ਹੀ ਗਵਾ ਲਏ ਹਨ।" ਦੂਜਾ ਤੀਰ ਵਜੀਦ ਖ਼ਾਨ ਦੇ ਘੋੜੇ ਨੂੰ ਮਾਰਿਆ ਅਤੇ ਚਿੱਠੀ ਵਿੱਚ ਲਿਖਿਆ, "ਕਸਮ ਖਾ ਕੇ ਜੋ ਬੇਈਮਾਨ ਹੁੰਦਾ ਹੈ, ਉਹ ਦੋਜ਼ਖ਼ ਦੀ ਅੱਗ ਵਿੱਚ ਸੜਦਾ ਹੈ ਤੇ ਜੋ ਯਕੀਨ ਰੱਖਦਾ ਹੈ, ਉਹ ਉੱਚਾ ਹੁੰਦਾ ਹੈ।" ਤੀਜਾ ਲਾਹੌਰ ਦੇ ਸੂਬੇ ਜ਼ਬਰਦਸਤ ਖ਼ਾਨ ਦੀ ਪੱਗ ਦਾ ਨਿਸ਼ਾਨਾ ਰੱਖ ਕੇ ਮਾਰਿਆ ਤੇ ਚਿੱਠੀ ਵਿੱਚ ਲਿਖਿਆ, "ਕੁਰਾਨ ਦੀ ਕਸਮ ਤੋੜਣ ਵਾਲਾ ਦੋਜ਼ਖ਼ ਵਿੱਚ ਹੀ ਪਵੇਗਾ। ਉਹ ਸਮਾਂ ਜਲਦੀ ਆ ਰਿਹਾ ਹੈ ਜਦੋਂ ਸਾਰੇ ਸੂਬੇ ਵਿੱਚ ਸਿੰਘ ਹਲਚਲ ਮਚਾਉਣਗੇ।" ਚੌਥਾ ਤੀਰ ਅਜਮੇਰ ਚੰਦ ਦੀ ਲੱਤ ਵਿੱਚ ਵੱਜਾ। ਉਸਨੂੰ ਲਿਖਿਆ, "ਤੈਨੂੰ ਅਰਾਮ ਕਦੇ ਨਹੀਂ ਮਿਲੇਗਾ ਪਰ ਸਾਡਾ ਰਾਖਾ ਅਕਾਲਪੁਰਖ ਹੈ।" ਇਨ੍ਹਾਂ ਲਿਖਤਾਂ ਤੋਂ ਇਹ ਸਪੱਸ਼ਟ ਹੁੰਦਾ ਹੈ ਕਿ ਸਾਹਿਬਜ਼ਾਦਿਆਂ ਦੀ ਸ਼ਹੀਦੀ ਤੋਂ ਬਾਅਦ ਵੀ ਕਲਗੀਧਰ ਪਿਤਾ ਚੜ੍ਹਦੀ ਕਲਾ ਵਿੱਚ ਸਨ। ਮੁਗ਼ਲਾਂ ਨੇ ਆਪਣੀਆਂ ਕਸਮਾਂ ਇਸ ਲਈ ਤੋੜੀਆਂ ਕਿਉਂਕਿ ਉਹ ਗੁਰੂ ਜੀ ਨੂੰ ਮਾਰ ਮੁਕਾਉਣਾ ਚਾਹੁੰਦੇ ਸਨ ਪਰ ਦਸ਼ਮੇਸ਼ ਪਿਤਾ ਨੂੰ ਪ੍ਰਭੂ ਦੀ ਓਟ ਸੀ ਤੇ ਉਨ੍ਹਾਂ ਦਾ ਮੁਗ਼ਲ ਵਾਲ ਵਿੰਗਾ ਨਾ ਕਰ ਸਕੇ। ਉਹ ਮੁਗ਼ਲਾਂ ਦੀ ਫ਼ੌਜ ਵਿੱਚੋਂ ਸੁਰੱਖਿਅਤ ਨਿਕਲ ਗਏ ਤੇ ਮਾਛੀਵਾੜੇ ਦੇ ਜੰਗਲ ਵਿੱਚ ਜਾ ਟਿਕਾਣਾ ਕੀਤਾ।

ਕਲਗੀਧਰ ਪਿਤਾ ਦਾ ਜਾਮਾ ਲੀਰੋ ਲੀਰ, ਪੈਰਾਂ ਵਿੱਚ ਛਾਲੇ ਜਿਨ੍ਹਾਂ ਵਿੱਚੋਂ ਲਹੂ ਸਿੰਮ ਰਿਹਾ, ਟਿੰਡ ਦਾ ਸਿਰਹਾਣਾ ਲੈ ਕੇ ਖੁੱਲ੍ਹੇ ਅਕਾਸ਼ ਥੱਲੇ ਤੇਗ ਸੀਨੇ ਉੱਤੇ ਟਿਕਾਏ ਲੇਟੇ ਹੋਏ ਹਨ। ਕਿੰਨੀਆਂ ਵੱਡੀਆਂ ਮੁਸੀਬਤਾਂ ਵਿੱਚੋਂ ਲੰਘ ਰਹੇ ਹਨ, ਫਿਰ ਵੀ ਹੌਂਸਲੇ ਬੁਲੰਦ ਹਨ। ਅਸੀਂ ਛੋਟੀ ਜਿਹੀ ਮੁਸੀਬਤ ਪੈਣ ਉੱਤੇ ਢੇਰੀ ਢਾਹ ਛੱਡਦੇ ਹਾਂ। ਛੋਟੀਆਂ-ਛੋਟੀਆਂ ਚੀਜ਼ਾਂ ਦੇ ਗੁੰਮ ਹੋ ਜਾਣ 'ਤੇ ਜਾਂ ਨਾ ਮਿਲਣ ਉੱਤੇ ਉਦਾਸ ਹੋ ਜਾਂਦੇ ਹਾਂ। ਦੇਖੋ ਦੀਨ ਦੁਨੀਆਂ ਦਾ ਪਾਤਸ਼ਾਹ ਸਾਰਾ ਕੁਝ ਲੁਟਾ ਕੇ ਵੀ ਪ੍ਰਭੂ ਦਾ ਸ਼ੁਕਰ ਮਨਾ ਰਿਹਾ ਹੈ। ਉਦਾਸੀ ਦਾ ਨਾਮੋ-ਨਿਸ਼ਾਨ ਵੀ ਉਨ੍ਹਾਂ ਦੇ ਚਿਹਰੇ ਉੱਤੇ ਨਹੀਂ ਹੈ। ਹੇਹਰਾਂ ਤੋਂ ਅਗਾਂਹ ਅੱਠ ਮੀਲ 'ਤੇ ਸਤਿਗੁਰੂ ਜੀ ਜਦੋਂ ਸੀਲੋਆਣੀ ਪਹੁੰਚੇ ਤਾਂ ਛੋਟੇ ਸਾਹਿਬਜ਼ਾਦਿਆਂ ਅਤੇ ਮਾਤਾ ਜੀ ਦੀ ਸ਼ਹੀਦੀ ਦੀ ਖ਼ਬਰ ਸੁਣ ਕੇ ਹੱਥ ਜੋੜ ਕੇ ਅਕਾਲਪੁਰਖ ਦਾ ਸ਼ੁਕਰਾਨਾ ਕੀਤਾ। ਆਪਣਾ ਸਭ ਕੁੱਝ ਗੁਆ ਕੇ ਜ਼ਫ਼ਰਨਾਮਾ ਲਿਖ ਕੇ ਪੰਥ ਦਾ ਬਾਲੀ ਸਮੇਂ ਦੇ ਹਾਕਮ ਨੂੰ ਬੁਲੰਦ ਸੁਰ ਵਿੱਚ ਹਾਕਮਾਂ ਦੀਆਂ ਕਮਜ਼ੋਰੀਆਂ ਤੋਂ ਜਾਣੂ ਕਰਵਾ ਰਿਹਾ ਹੈ ਤੇ ਉਸਨੂੰ ਫ਼ਿਟਕਾਰਾਂ ਪਾ ਰਿਹਾ ਹੈ। ਧੰਨ ਹਨ ਦਸ਼ਮੇਸ਼ ਪਿਤਾ ਜੀ ਜਿਨ੍ਹਾਂ ਦੇ ਜੀਵਨ ਤੋਂ ਸਾਨੂੰ ਘੋਰ ਬਿਪਤਾ ਵਿੱਚ ਵੀ ਚੜ੍ਹਦੀਆਂ ਕਲਾਂ ਵਿੱਚ ਰਹਿਣ ਦੀ ਪ੍ਰੇਰਣਾ ਮਿਲਦੀ ਹੈ। ਗੁਰੂ ਜੀ ਤੋਂ ਇਲਾਵਾ ਜੇ ਕੋਈ ਹੋਰ ਹੁੰਦਾ ਤਾਂ ਆਪਣੇ ਪੁੱਤਰਾਂ ਦੇ ਅਕਾਲ ਚਲਾਣੇ ਦੀ ਖ਼ਬਰ ਸੁਣ ਕੇ ਢੇਰੀ ਢਾਹ ਬਹਿੰਦਾ ਪਰ ਗੁਰੂ ਜੀ ਅਡੋਲ ਆਪਣੇ ਕਰਤੱਵ ਦੀ ਪਾਲਣਾ ਕਰਨ ਲਈ ਬਿਖੜੇ ਪੈਂਡੇ ਉੱਤੇ ਚੱਲਦੇ ਰਹੇ। ਇੱਥੋਂ ਮੈਂ ਹਮੇਸ਼ਾ ਆਪਣੇ ਕਰਤੱਵ ਨੂੰ ਪੂਰਾ ਕਰਨ ਦੀ ਸਿੱਖਿਆ ਗ੍ਰਹਿਣ ਕੀਤੀ ਹੈ।

ਇੱਥੇ ਹੀ ਬੱਸ ਨਹੀਂ, ਜਦੋਂ ਗੁਰੂ ਜੀ ਦੇ ਮਹਿਲਾਂ ਨੇ ਸਾਹਿਬਜ਼ਾਦਿਆਂ ਬਾਰੇ ਪੁੱਛਿਆ ਤਾਂ ਆਪ ਨੇ ਖ਼ਾਲਸੇ ਵੱਲ ਇਸ਼ਾਰਾ ਕਰਦਿਆਂ ਫ਼ੁਰਮਾਇਆ, "ਇਨ ਪੁਤਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ, ਚਾਰ ਮੂਏ ਤੋਂ ਕਿਆ ਹੂਆ ਜੀਵਤ ਕਈ ਹਜ਼ਾਰ।" ਇਹ

ਗੁਰੂ ਜੀ ਦਾ ਖ਼ਾਲਸੇ ਲਈ ਅਥਾਹ ਪਿਆਰ ਦੀ ਸਿਖ਼ਰ ਹੈ। ਇਸ ਤੋਂ ਸਪੱਸ਼ਟ ਹੁੰਦਾ ਹੈ ਕਿ ਗੁਰੂ ਜੀ ਸਿੰਘਾਂ ਨੂੰ ਕਿਸ ਹੱਦ ਤੀਕਰ ਪ੍ਰੇਮ ਕਰਦੇ ਸਨ।

ਔਰੰਗਜ਼ੇਬ ਦੀ ਮੌਤ ਤੋਂ ਬਾਅਦ ਉਸਦੇ ਪੁੱਤਰਾਂ ਵਿੱਚ ਤਖ਼ਤ ਦੀ ਖ਼ਾਤਰ ਲੜਾਈ ਸ਼ੁਰੂ ਹੋ ਗਈ। ਸ਼ਹਿਜ਼ਾਦਾ ਮੁਅੱਜ਼ਮ ਨੇ ਗੁਰੂ ਜੀ ਪਾਸੋਂ ਜਦੋਂ ਇਸ ਯੁੱਧ ਵਿੱਚ ਸਹਾਇਤਾ ਮੰਗੀ ਤਾਂ ਗੁਰੂ ਜੀ ਨੇ ਪ੍ਰਵਾਨਗੀ ਦੇ ਦਿੱਤੀ। ਮੁਅੱਜ਼ਮ ਜੋ ਬਾਅਦ ਵਿੱਚ ਬਹਾਦਰ ਸ਼ਾਹ ਜ਼ਫ਼ਰ ਦੇ ਨਾਮ ਨਾਲ ਪ੍ਰਸਿੱਧ ਹੋਇਆ, ਨੇ ਗੁਰੂ ਜੀ ਨਾਲ ਵਾਅਦਾ ਕੀਤਾ ਕਿ ਜੇ ਉਹ ਜਿੱਤ ਗਿਆ ਤਾਂ ਉਹ ਗੁਰੂ ਜੀ ਦੇ ਵਿਰੋਧੀਆਂ ਨੂੰ ਜਿਨ੍ਹਾਂ ਨੇ ਗੁਰੂ ਜੀ ਨੂੰ ਅਨੇਕਾਂ ਦੁੱਖ ਦਿੱਤੇ ਜਿਨ੍ਹਾਂ ਵਿੱਚ ਸਰਹਿੰਦ ਦਾ ਨਵਾਬ ਵਜ਼ੀਰ ਖ਼ਾਂ ਵੀ ਇੱਕ ਸੀ, ਨੂੰ ਗੁਰੂ ਜੀ ਦੇ ਹਵਾਲੇ ਕਰ ਦੇਵੇਗਾ ਤੇ ਬਾਕੀਆਂ ਨੂੰ ਵੀ ਢੁੱਕਵੀਆਂ ਸਜ਼ਾਵਾਂ ਦੇਵੇਗਾ ਪਰ ਬਾਅਦ ਵਿੱਚ ਜਦੋਂ ਉਹ ਅਜਿਹਾ ਕਰਨ ਤੋਂ ਟਾਲਮਟੋਲ ਕਰਨ ਲੱਗਾ ਤਾਂ ਗੁਰੂ ਜੀ ਨੇ ਉਸਦਾ ਸਾਥ ਛੱਡ ਦਿੱਤਾ ਪਰ ਹੌਂਸਲਾ ਨਹੀਂ ਹਾਰਿਆ, ਅਖ਼ੀਰਲੇ ਦਮ ਤੱਕ ਜ਼ੁਲਮ ਦਾ ਨਾਸ਼ ਕਰਨ ਲਈ ਸੰਘਰਸ਼ ਕਰਦੇ ਰਹੇ।

ਨਾਂਦੇੜ ਜਾ ਕੇ ਮਾਧੋਦਾਸ ਵੈਰਾਗੀ ਨੂੰ ਮਿਲੇ ਤੇ ਆਪਣੇ ਮਿਸ਼ਨ ਦੀ ਪੂਰਤੀ ਲਈ ਉਸਨੂੰ ਖ਼ਾਲਸਾ ਪੰਥ ਦਾ ਜਰਨੈਲ ਥਾਪ ਕੇ ਪੰਜਾਬ ਤੋਰਿਆ। ਉਸਨੇ ਪਾਪੀਆਂ ਨੂੰ ਚੁਣ-ਚੁਣ ਕੇ ਸਜ਼ਾਵਾਂ ਦਿੱਤੀਆਂ ਤੇ ਗੁਰੂ ਜੀ ਦਾ ਸੁਪਨਾ ਸਾਕਾਰ ਕੀਤਾ। ਜਦੋਂ ਵਜ਼ੀਰ ਖ਼ਾਂ ਦੇ ਭੇਜੇ ਹੋਏ ਦੋ ਪਠਾਣਾਂ ਜਮਸ਼ੈਦ ਖ਼ਾਨ ਤੇ ਗੁਲਖ਼ਾਨ ਨੇ ਗੁਰੂ ਜੀ ਉੱਤੇ ਕਟਾਰ ਨਾਲ ਵਾਰ ਕੀਤਾ ਤਾਂ ਜਮਸ਼ੈਦ ਖ਼ਾਨ ਨੂੰ ਗੁਰੂ ਜੀ ਨੇ ਆਪਣੀ ਤਲਵਾਰ ਨਾਲ ਉੱਥੇ ਹੀ ਮਾਰ ਦਿੱਤਾ ਤੇ ਗੁਲਖ਼ਾਨ ਭੱਜਦੇ ਹੋਏ ਨੂੰ ਸਿੰਘਾਂ ਨੇ ਫੜ ਲਿਆ। ਗੁਰੂ ਜੀ ਦੇ ਜ਼ਖ਼ਮ ਨੂੰ ਸੀਤਾ ਗਿਆ। ਪਰ ਗੁਰੂ ਜੀ ਦੀ ਬਹਾਦਰੀ, ਹਿੰਮਤ ਅਤੇ ਹੌਂਸਲਾ ਵੇਖੋ ਕਿ ਜ਼ਖ਼ਮ ਹਾਲੇ ਪੂਰੀ ਤਰ੍ਹਾਂ ਠੀਕ ਨਹੀਂ ਹੋਇਆ ਤੇ ਆਪ 6 ਅਕਤੂਬਰ 1708 ਈ: ਵਾਲੇ ਦਿਨ ਇੱਕ ਭਾਰੀ ਕਮਾਨ 'ਤੇ ਚਿੱਲਾ ਚੜ੍ਹਾਉਣ ਲੱਗ ਪਏ ਜਿਸ ਨਾਲ ਸੀਤੇ ਜ਼ਖ਼ਮ ਫਿਰ ਉੱਖੜ ਗਏ। ਗੁਰੂ ਜੀ ਨੇ ਆਪਣਾ ਅੰਤਿਮ ਸਮਾਂ ਨੇੜੇ ਜਾਣ ਸਿੰਘਾਂ ਨੂੰ ਕੋਲ ਸੱਦਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਪਹਿਲਾਂ ਆਪ ਮੱਥਾ ਟੇਕਿਆ, ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਉਨ੍ਹਾਂ ਤੋਂ ਬਾਅਦ ਗੁਰੂ ਮੰਨਣ ਦਾ ਐਲਾਨ ਕੀਤਾ। ਕਲਗੀਧਰ! ਬਾਜਾਂ ਵਾਲੇ!! ਦਸ਼ਮੇਸ਼ ਪਿਤਾ, ਅਖ਼ੀਰ ਵੇਲੇ ਸਿੱਖ ਕੌਮ ਨੂੰ ਹਮੇਸ਼ਾ ਲਈ ਸ਼ਬਦ ਗੁਰੂ ਦੇ ਲੜ ਲਾ ਗਏ ਤੇ ਆਉਣ ਵਾਲੇ ਸਮੇਂ ਵਿੱਚ ਗੱਦੀ ਉੱਤੇ ਬਿਰਾਜਮਾਨ ਹੋਣ ਲਈ ਪੈਦਾ ਹੋਣ ਵਾਲੇ ਲੜਾਈ ਝਗੜਿਆਂ ਨੂੰ ਹਮੇਸ਼ਾ ਲਈ ਖ਼ਤਮ ਕਰ ਗਏ।

ਮੈਂ ਜਦੋਂ ਕਦੇ ਵੀ ਉਦਾਸ ਹੁੰਦੀ ਹਾਂ ਤਾਂ ਦਸ਼ਮੇਸ਼ ਪਿਤਾ ਦੇ ਜੀਵਨ ਵਿੱਚ ਵਾਪਰੀਆਂ ਘਟਨਾਵਾਂ ਨੂੰ ਯਾਦ ਕਰ ਲੈਂਦੀ ਹਾਂ। ਉਨ੍ਹਾਂ ਘਟਨਾਵਾਂ ਨੂੰ ਯਾਦ ਕਰਦਿਆਂ ਹੀ ਮੇਰੀ ਉਦਾਸੀ ਖੰਭ ਲਾ ਕੇ ਉੱਡ ਜਾਂਦੀ ਹੈ ਤੇ ਮੈਂ ਚੜ੍ਹਦੀ ਕਲਾ ਵਿੱਚ ਆ ਜਾਂਦੀ ਹਾਂ। ਮੈਂ ਸੋਚਣ ਲਈ ਮਜਬੂਰ ਹੋ ਜਾਂਦੀ ਹਾਂ ਕਿ ਮੇਰਾ ਦੁੱਖ ਤਾਂ ਕੁੱਝ ਵੀ ਨਹੀਂ, ਮੈਂ ਐਵੇਂ ਉਦਾਸ ਹਾਂ, ਮੇਰੇ ਗੁਰੂ ਦਸ਼ਮੇਸ਼ ਪਿਤਾ ਤਾਂ ਘੋਰ ਮੁਸੀਬਤਾਂ, ਦੁੱਖਾਂ, ਕਸ਼ਟਾਂ ਵਿੱਚ ਵੀ ਬੁਲੰਦ ਹੌਂਸਲੇ ਵਿੱਚ ਰਹੇ। ਮੈਂ ਉਸ ਗੁਰੂ ਦੀ ਸਿੱਖ ਹਾਂ ਜਿਸਨੇ ਨਿਰਾਸ਼ਾ, ਉਦਾਸੀ ਤੇ

ਚਿੰਤਾ ਨੂੰ ਕਦੇ ਆਪਣੇ ਨੇੜੇ ਨਹੀਂ ਸੀ ਢੁੱਕਣ ਦਿੱਤਾ। ਜਿੰਨੀਆਂ ਮੁਸਬੀਤਾਂ ਦਾ ਸਾਹਮਣਾ ਦਸ਼ਮੇਸ਼ ਪਿਤਾ ਨੇ ਖਿੜੇ ਮੱਥੇ ਕੀਤਾ, ਉਨ੍ਹਾਂ ਦੁੱਖਾਂ, ਮੁਸੀਬਤਾਂ ਸਾਹਮਣੇ ਮੇਰਾ ਦੁੱਖ ਤਾਂ ਇੱਕ ਜ਼ੱਰੇ ਦੇ ਸਮਾਨ ਹੈ। ਇਸ ਤਰ੍ਹਾਂ ਗੁਰੂ ਜੀ ਦੇ ਜੀਵਨ ਤੋਂ ਮੈਂ ਹਮੇਸ਼ਾ ਪ੍ਰੇਰਣਾ ਲਈ ਹੈ।

ਜਦੋਂ ਮੇਰੇ ਪਿਤਾ ਜੀ ਸਾਨੂੰ ਇਕੱਲਿਆਂ ਛੱਡ ਕੇ ਸਦਾ ਲਈ ਇਸ ਦੁਨੀਆਂ ਤੋਂ ਚਲੇ ਗਏ ਤਾਂ ਉਨ੍ਹਾਂ ਦਾ ਅਚਾਨਕ ਵਿੱਛੜ ਜਾਣਾ ਮੇਰੇ ਲਈ ਅਸਹਿ ਸੀ। ਉਨ੍ਹਾਂ ਦੇ ਜਾਣ ਨਾਲ ਘਰ ਦਾ ਸਾਰਾ ਸਿਸਟਮ ਹੀ ਡਗਮਗਾ ਗਿਆ। ਪ੍ਰੋ. ਮਹਿੰਦਰ ਸਿੰਘ ਚੀਮਾ, ਜਿਨ੍ਹਾਂ ਨੂੰ ਚੱਲਦਾ-ਫਿਰਦਾ ਇਨਸਾਈਕਲੋਪੀਡੀਆ ਕਿਹਾ ਜਾਂਦਾ ਸੀ, ਬਹੁਤ ਹੀ ਵਿਦਵਾਨ, ਹਸਮੁੱਖ ਤੇ ਚੜ੍ਹਦੀ ਕਲਾ ਵਾਲੇ ਇਨਸਾਨ ਸਨ। ਉਨ੍ਹਾਂ ਦੇ ਸ਼ਬਦਾਂ ਵਿੱਚ ਅਜਿਹਾ ਜਾਦੂ ਸੀ ਜੋ ਉਦਾਸ ਬੰਦੇ ਨੂੰ ਹਸਾ ਸਕਦਾ ਸੀ ਤੇ ਹੌਂਸਲੇ ਨਾਲ ਭਰਪੂਰ ਕਰ ਸਕਦਾ ਸੀ। ਉਨ੍ਹਾਂ ਨੇ ਮੇਰੀ ਗਿਆਨ ਦੀ ਭੁੱਖ ਨੂੰ ਬਹੁਤ ਹੱਦ ਤੀਕਰ ਤ੍ਰਿਪਤ ਕੀਤਾ। ਜੋ ਕੁੱਝ ਉਨ੍ਹਾਂ ਨੇ ਮੈਨੂੰ ਸਿਖਾਇਆ, ਉਹ ਮੈਨੂੰ ਹੋਰ ਕੋਈ ਵੀ ਨਹੀਂ ਸਿਖਾ ਸਕਿਆ। ਤਿੰਨ-ਤਿੰਨ, ਚਾਰ-ਚਾਰ ਘੰਟੇ ਬੈਠੇ ਉਹ ਮੈਨੂੰ ਅੰਗਰੇਜ਼ੀ, ਉਰਦੂ ਤੇ ਪੰਜਾਬੀ ਸਾਹਿਤ ਅਤੇ ਅਧਿਆਤਮਵਾਦ ਬਾਰੇ ਜਾਣਕਾਰੀ ਦਿੰਦੇ ਰਹਿੰਦੇ। ਮੈਂ ਹੈਰਾਨ ਹੋ ਕੇ ਉਨ੍ਹਾਂ ਦੀਆਂ ਗਿਆਨ ਦੀਆਂ ਗੱਲਾਂ ਸੁਣਦੀ ਰਹਿੰਦੀ। ਜਿੰਨੀਆਂ ਕੁ ਮੇਰੇ ਅੰਦਰ ਜਜ਼ਬ ਹੁੰਦੀਆਂ, ਉਹ ਜਜ਼ਬ ਕਰ ਲੈਂਦੀ। ਪਿਤਾ ਜੀ ਦੀ ਮੌਤ ਉਪਰੰਤ ਇਸ ਦੁੱਖ ਦੀ ਅਸਹਿ ਘੜੀ ਪ੍ਰੋ. ਚੀਮਾ ਨੇ ਮੈਨੂੰ ਚੜ੍ਹਦੀ ਕਲਾ ਵਿੱਚ ਰੱਖਣ ਦੀ ਹਰ ਸੰਭਵ ਕੋਸ਼ਿਸ਼ ਕੀਤੀ। ਪਰ ਜਦੋਂ ਪ੍ਰੋ. ਮਹਿੰਦਰ ਸਿੰਘ ਚੀਮਾ ਵੀ ਦੁਨੀਆਂ ਨੂੰ ਅਲਵਿਦਾ ਕਹਿ ਗਏ ਤਾਂ ਮੈਂ ਬਹੁਤ ਉਦਾਸ ਹੋ ਗਈ। ਮੇਰੇ ਪਿਤਾ ਜੀ ਤੇ ਪ੍ਰੋ. ਸਾਹਿਬ ਵਾਂਗ ਚੜ੍ਹਦੀ ਕਲਾ ਵਿੱਚ ਰਹਿਣ ਵਾਲਾ ਹੋਰ ਕੋਈ ਮੈਨੂੰ ਨਜ਼ਰ ਨਾ ਆਇਆ। ਅਚਾਨਕ ਮੇਰੇ ਅੰਦਰੋਂ ਗ਼ੈਬੀ ਅਵਾਜ਼ ਆਈ ਕਿ ਤੂੰ ਉਸ ਗੁਰੂ ਦੀ ਸ਼ਰਧਾਲੂ ਏਂ ਜਿਸਨੇ ਆਪਣੇ ਸਾਹਿਬਜ਼ਾਦਿਆਂ ਦੇ ਸਦੀਵੀ ਵਿਛੋੜਾ ਦੇ ਜਾਣ ਉੱਤੇ ਨੀਰ ਨਹੀਂ ਸੀ ਵਹਾਇਆ ਸਗੋਂ ਬੁਲੰਦ ਹੌਂਸਲੇ ਨਾਲ ਵਾਹਿਗੁਰੂ ਵਲੋਂ ਸੌਂਪਿਆ ਕਰਤੱਵ ਨਿਭਾਇਆ ਸੀ। ਤੂੰ ਕਿਉਂ ਉਦਾਸ ਹੈਂ? ਇਹ ਜ਼ਿੰਦਗੀ ਤਾਂ ਇੱਕ ਸਟੇਜ ਹੈ, ਇੱਥੇ ਹਰ ਕੋਈ ਆਪਣਾ ਪਾਰਟ ਅਦਾ ਕਰਕੇ ਵਾਪਿਸ ਆਪਣੇ ਅਸਲੀ ਘਰ ਚਲਾ ਜਾਂਦਾ ਹੈ। ਜਾਣ ਵਾਲੇ ਤਾਂ ਕਦੇ ਵਾਪਿਸ ਨਹੀਂ ਆਉਂਦੇ, ਸਾਰਿਆਂ ਨੇ ਇੱਕ ਦਿਨ ਉੱਥੇ ਹੀ ਜਾਣਾ ਹੈ। ਇਸ ਤਰ੍ਹਾਂ ਗੁਰੂ ਜੀ ਦੇ ਜੀਵਨ ਤੋਂ ਪ੍ਰੇਰਣਾ ਲੈ ਕੇ ਮੈਂ ਫਿਰ ਹੌਂਸਲੇ ਨਾਲ ਖਿੜੇ ਮੱਥੇ ਆਪਣੀ ਜ਼ਿੰਦਗੀ ਦੇ ਬਿਖੜੇ ਪੈਂਡਿਆਂ ਉੱਤੇ ਚੱਲਣ ਲੱਗੀ।

ਸਾਨੂੰ ਸਾਰਿਆਂ ਨੂੰ ਦਸ਼ਮੇਸ਼ ਪਿਤਾ ਜੀ ਦੇ ਜੀਵਨ ਤੋਂ ਦੁੱਖਾਂ ਵਿੱਚ ਵੀ ਕਿਵੇਂ ਚੜ੍ਹਦੀ ਕਲਾ ਵਿੱਚ ਰਹਿਣਾ ਹੈ, ਦੀ ਸਿੱਖਿਆ ਲੈਣੀ ਚਾਹੀਦੀ ਹੈ। ਆਪਣੇ ਆਖ਼ਰੀ ਸਾਹ ਤੱਕ ਸੰਘਰਸ਼ ਕਰਦੇ ਰਹਿਣਾ ਚਾਹੀਦਾ ਹੈ ਕਿਉਂਕਿ ਸਿਰਫ਼ ਸਾਹ ਲੈਣਾ ਹੀ ਜਿਉਣਾ ਨਹੀਂ ਹੁੰਦਾ। ਜਿਉਣਾ ਤਾਂ ਸੂਰਜ ਬਣਨਾ ਹੁੰਦਾ ਹੈ, ਇਹ ਦਰਿਆ ਵਾਂਗ ਹੁੰਦਾ ਹੈ, ਉੱਛਲਦਾ, ਕੁੱਦਦਾ ਤੇ ਅੱਗੇ ਵਧਦਾ। ਚਹਿਕਦੇ ਪੰਛੀਆਂ ਵਾਂਗ ਉੱਚੀਆਂ ਉਡਾਨਾਂ ਭਰਨਾ ਤੇ ਹਵਾ ਦੀ ਤਰ੍ਹਾਂ ਖੁੱਲ੍ਹੇ ਦਰ 'ਤੇ ਦਸਤਕ ਦੇਣਾ ਤੇ ਤੂਫ਼ਾਨਾਂ ਦੀ ਪ੍ਰਵਾਹ ਨਾ ਕਰਦੇ ਹੋਏ ਅੱਗੇ ਹੀ ਅੱਗੇ ਵਧਦੇ ਜਾਣਾ ਅਸਲੀ ਜੀਵਨ ਹੈ।

ਜੇ ਜ਼ਿੰਦਗੀ ਦੇ ਮੈਦਾਨ ਵਿੱਚ ਜਿੱਤ ਪ੍ਰਾਪਤ ਕਰਨੀ ਹੈ ਤਾਂ ਕਿਸੇ ਪ੍ਰਕਾਰ ਦੀ ਕੁਰਬਾਨੀ ਕਰਨ ਤੋਂ ਡਰਨਾ ਨਹੀਂ ਚਾਹੀਦਾ। ਜ਼ਿੰਦਗੀ ਦਾ ਸਭ ਤੋਂ ਵੱਡਾ ਗੁਣ ਹਿੰਮਤ ਹੈ। ਆਦਮੀ ਦੇ ਬਾਕੀ ਗੁਣ ਉਸਦੇ ਹਿੰਮਤੀ ਹੋਣ ਨਾਲ ਆਪਣੇ ਆਪ ਹੀ ਆ ਜਾਂਦੇ ਹਨ। ਜ਼ਿੰਦਗੀ ਦਾ ਅਸਲੀ ਆਨੰਦ ਉਨ੍ਹਾਂ ਲੋਕਾਂ ਲਈ ਨਹੀਂ ਜੋ ਫੁੱਲਾਂ ਦੇ ਰੁੱਖਾਂ ਹੇਠ ਖੇਡਦੇ ਤੇ ਸੌਂਦੇ ਹਨ ਸਗੋਂ ਫੁੱਲਾਂ ਦੀ ਛਾਂ ਵਿੱਚ ਜੇਕਰ ਕੋਈ ਸਵਾਦ ਹੈ ਤਾਂ ਉਹਨਾਂ ਲਈ ਹੈ ਜੋ ਦੂਰ ਰੇਗਿਸਤਾਨ ਤੋਂ ਆ ਰਹੇ ਹਨ, ਜਿਨ੍ਹਾਂ ਦਾ ਗਲਾ ਸੁੱਕਿਆ ਹੋਇਆ ਹੈ, ਬੁੱਲ੍ਹ ਫਟੇ ਹੋਏ ਹਨ ਅਤੇ ਸਾਰਾ ਸਰੀਰ ਪਸੀਨੇ ਨਾਲ ਤਰ ਹੈ। ਪਾਣੀ ਵਿੱਚ ਜੋ ਅੰਮ੍ਰਿਤ ਤੱਤ ਹੈ, ਉਸਨੂੰ ਉਹੀ ਜਾਣਦਾ ਹੈ ਜੋ ਧੁੱਪ ਵਿੱਚ ਪੂਰੀ ਤਰ੍ਹਾਂ ਸੁੱਕ ਚੁੱਕਿਆ ਹੈ, ਉਹ ਨਹੀਂ ਜੋ ਰੇਗਿਸਤਾਨ ਦੇ ਵੱਸ ਕਦੇ ਪਿਆ ਹੀ ਨਹੀਂ। ਸੋ ਜਿਹੜੇ ਜ਼ਿੰਦਗੀ ਨੂੰ ਇੱਕ ਚੈਲੰਜ ਸਮਝਕੇ ਹਿੰਮਤ ਤੇ ਇਰਾਦੇ ਨਾਲ ਸੰਘਰਸ਼ ਜਾਰੀ ਰੱਖਦੇ ਹਨ, ਉਹੀ ਅਸਲੀ ਜ਼ਿੰਦਗੀ ਜਿਉਂਦੇ ਹਨ। ਭਾਈ ਵੀਰ ਸਿੰਘ ਜੀ ਨੇ ਠੀਕ ਹੀ ਕਿਹਾ ਹੈ:

ਉੱਚਾ ਉੱਠ ਜ਼ਿਮੀ ਤੋਂ ਪਿਆਰੇ,
ਤੈਨੂੰ ਖੰਭ ਰੱਬ ਨੇ ਲਾਏ,
ਉਹ ਕਿਉਂ ਰਿੜ੍ਹੇ ਗੋਡਿਆਂ ਪਰਨੇ,
ਜੋ ਉੱਡ ਅਸਮਾਨੀ ਜਾਏ ?
ਉੱਚੀ ਨਜ਼ਰ ਤੇ ਹਿੰਮਤ ਉੱਚੀ,
ਦਾਈਆ ਉੱਚਾ ਰੱਖੀਂ,
ਅਰਸ਼ੀ ਤਾਣ ਜਿਹਦੇ ਹੋ ਪੱਲੇ,
ਉਹ ਕਿਉਂ ਭੁੰਜੇ ਆਏ ?

ਘੋਰ ਪ੍ਰਸਥਿਤੀਆਂ ਵਿੱਚ ਕਿਵੇਂ ਚੜ੍ਹਦੀ ਕਲਾ ਵਿੱਚ ਰਹਿਣਾ ਹੈ, ਢਹਿੰਦੀ ਕਲਾ ਵਿੱਚ ਨਹੀਂ ਜਾਣਾ, ਪਹਾੜਾਂ ਨਾਲ ਕਿਵੇਂ ਟੱਕਰ ਲੈਣੀ ਹੈ, ਇਹ ਸਾਰਾ ਕੁੱਝ ਅਸੀਂ ਦਸ਼ਮੇਸ਼ ਪਿਤਾ ਜੀ ਦੇ ਜੀਵਨ ਤੋਂ ਸਿੱਖ ਸਕਦੇ ਹਾਂ ਜਿਨ੍ਹਾਂ ਨੇ ਨੌਂ ਸਾਲ ਦੀ ਉਮਰ ਤੋਂ ਲੈ ਕੇ ਬਿਆਲੀ ਸਾਲ ਦੀ ਉਮਰ ਤੀਕਰ ਸਾਰੀਆਂ ਮੁਸ਼ਕਿਲਾਂ ਦਾ ਸਾਹਮਣਾ ਹੌਂਸਲੇ ਤੇ ਬਹਾਦਰੀ ਨਾਲ ਕੀਤਾ। ਕਦੇ ਵੀ ਜ਼ਿੰਦਗੀ ਤੋਂ ਹਾਰ ਨਹੀਂ ਮੰਨੀ। ਉਨ੍ਹਾਂ ਲਈ ਜ਼ਿੰਦਗੀ ਇੱਕ ਜੰਗ ਦਾ ਮੈਦਾਨ ਸੀ ਜੋ ਹਾਰਨ ਲਈ ਨਹੀਂ ਸਗੋਂ ਜਿੱਤਣ ਲਈ ਸੀ। ਉਨ੍ਹਾਂ ਦਾ ਸਮੇਂ ਦੇ ਬਾਦਸ਼ਾਹ ਅੱਗੇ ਉਸਦੇ ਜ਼ੁਲਮਾਂ ਕਰਕੇ ਨਾ ਝੁਕਣਾ ਸਗੋਂ ਜ਼ੁਲਮ ਖ਼ਿਲਾਫ਼ ਲੜਨਾ ਉਨ੍ਹਾਂ ਦੇ ਹੌਂਸਲੇ ਤੇ ਬਹਾਦਰੀ ਦੀ ਸਿਖ਼ਰ ਸੀ। ਅਨਿਆਂ ਵਿਰੁੱਧ ਡੱਟ ਜਾਣਾ ਮੈਂ ਦਸ਼ਮੇਸ਼ ਪਿਤਾ ਦੇ ਜੀਵਨ ਤੋਂ ਹੀ ਸਿੱਖਿਆ ਹੈ। ਉਨ੍ਹਾਂ ਦੇ ਪੂਰਨਿਆਂ ਉੱਤੇ ਚੱਲਦਿਆਂ ਹੋਇਆਂ ਮੈਨੂੰ ਇੰਝ ਮਹਿਸੂਸ ਹੁੰਦਾ ਹੈ ਕਿ ਗੁਰੂ ਜੀ ਮੇਰੇ ਅੰਗ-ਸੰਗ ਹਨ।

-0-

ਅਧਿਆਇ ਸਤਾਰਵਾਂ

# ਗੁਰੂ ਮਾਨਿਓ ਗ੍ਰੰਥ

ਆਗਿਆ ਭਈ ਅਕਾਲ ਕੀ ਤਭੀ ਚਲਾਇਓ ਪੰਥ
ਸਭ ਸ਼ਿਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ
ਗੁਰੂ ਗ੍ਰੰਥ ਜੀ ਮਾਨਿਓ ਪ੍ਰਗਟ ਗੁਰਾਂ ਕੀ ਦੇਹ
ਜੋ ਪ੍ਰਭ ਕੋ ਮਿਲਬੋ ਚਹੈ ਖੋਜ ਸ਼ਬਦ ਮੇਂ ਲੇਹ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਨਾਂਦੇੜ ਵਿਖੇ ਆਪਣਾ ਅੰਤਿਮ ਸਮਾਂ ਨੇੜੇ ਦੇਖ ਕੇ 8 ਅਕਤੂਬਰ 1708 ਈ: ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਮੱਥਾ ਟੇਕ ਕੇ ਇਨ੍ਹਾਂ ਨੂੰ ਆਪਣੀ ਗੱਦੀ ਉੱਤੇ ਸੁਸ਼ੋਭਿਤ ਕੀਤਾ। ਉਨ੍ਹਾਂ ਨੇ ਆਪਣੀ ਪਵਿੱਤਰ ਆਤਮਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸਮਾ ਦਿੱਤੀ ਤੇ ਸਰੀਰ ਪੰਥ ਵਿੱਚ ਵਿਲੀਨ ਕਰ ਦਿੱਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਦੀ ਪਦਵੀ ਦੇ ਕੇ ਦਸ਼ਮੇਸ਼ ਪਿਤਾ ਜੀ ਨੇ ਸੰਗਤ ਨੂੰ ਸ਼ਬਦ ਗੁਰੂ ਨਾਲ ਜੋੜਿਆ। ਇਲਾਹੀ ਸ਼ਬਦ ਨੂੰ ਜੁੱਗੋ ਜੁੱਗ ਅਟੱਲ ਰੂਪ ਦੇਣ ਦਾ ਅਮਲ ਜੋ ਪਹਿਲੀ ਜੋਤਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਰੰਭ ਕੀਤਾ ਸੀ, ਉਸਨੂੰ ਦਸਵੀਂ ਜੋਤਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਪੰਨ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ੋਭਾ ਤੇ ਕੀਰਤੀ ਦੂਰ-ਦੂਰ ਤੱਕ ਫ਼ੈਲਾ ਦਿੱਤੀ।

ਅੱਜ ਕੱਲ੍ਹ ਦੇ ਹਾਲਤ ਦੇਖ ਕੇ ਮੈਂ ਸੋਚਦੀ ਹਾਂ ਕਿ ਦਸ਼ਮੇਸ਼ ਪਿਤਾ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਗੱਦੀ ਸੌਂਪ ਕੇ ਇੱਕ ਮਹਾਨ ਕਾਰਜ ਨੇਪਰੇ ਚਾੜ੍ਹਿਆ। ਜੇ ਗੁਰੂ ਸਾਹਿਬ ਅਜਿਹਾ ਨਾ ਕਰਦੇ ਤਾਂ ਅੱਜ ਗੁਰਗੱਦੀ ਪਿੱਛੇ ਅਨੇਕਾਂ ਪ੍ਰਕਾਰ ਦੇ ਲੜਾਈਆਂ ਝਗੜੇ ਉਤਪੰਨ ਹੋ ਸਕਦੇ ਸਨ। ਅੱਜ ਕੱਲ੍ਹ ਤਾਂ ਛੋਟੀ ਜਿਹੀ ਗੱਲ ਪਿੱਛੇ ਲੋਕੀਂ ਇੱਕ ਦੂਜੇ ਦੀ ਜਾਨ ਦੇ ਵੈਰੀ ਬਣ ਜਾਂਦੇ ਹਨ, ਗੁਰਗੱਦੀ ਪ੍ਰਾਪਤ ਕਰਨੀ ਤਾਂ ਬਹੁਤ ਵੱਡੀ ਗੱਲ ਹੈ। ਧੀਰਮੱਲ ਨੇ ਗੁਰਗੱਦੀ ਪ੍ਰਾਪਤ ਕਰਨ ਵਾਸਤੇ ਹੀ ਸ਼ੀਆਂ ਨਾਂ ਦੇ ਮਸੰਦ ਕੋਲੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਉੱਤੇ ਗੋਲੀ ਚਲਵਾ ਦਿੱਤੀ ਸੀ ਪਰ ਉਸਦਾ ਨਿਸ਼ਾਨਾ ਖੁੰਝ ਗਿਆ।

ਗੁਰੂ ਜੀ ਨੇ ਆਪਣੀ ਦਿੱਬ-ਦ੍ਰਿਸ਼ਟੀ ਨਾਲ ਆਉਣ ਵਾਲੇ ਹਾਲਤਾਂ ਨੂੰ ਦੇਖ ਲਿਆ ਤੇ ਗੁਰਗੱਦੀ ਪਿੱਛੇ ਪੈਣ ਵਾਲੇ ਝਗੜਿਆਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ ਸੌਂਪ ਕੇ ਹਮੇਸ਼ਾ ਲਈ ਖ਼ਤਮ ਕਰ ਦਿੱਤਾ। ਜੇ ਗੁਰੂ ਜੀ ਅਜਿਹਾ ਨਾ ਕਰਦੇ ਤਾਂ ਪਤਾ ਨਹੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਕਿੰਨੀ ਕੁ ਕੱਚੀ ਬਾਣੀ ਰਲ ਜਾਣੀ ਸੀ। ਜਿਵੇਂ ਕਿ ਪਹਿਲੀ ਤਿਆਰ ਕੀਤੀ ਗਈ ਬੀੜ ਵਿੱਚ,

i) ਨਾਮ ਖ਼ੁਮਾਰੀ ਨਾਨਕਾ ਚੜ੍ਹੀ ਰਹੇ ਦਿਨ ਰਾਤ।

ii) ਨਾਨਕ ਨੀਵਾ ਜੋ ਚਲੇ ਲਗੇ ਨ ਤੱਤੀ ਵਾਉ॥

ਕੱਚੀ ਬਾਣੀ ਰਲਾ ਦਿੱਤੀ ਗਈ ਸੀ। ਇਸੇ ਲਈ ਦਸ਼ਮੇਸ਼ ਪਿਤਾ ਨੇ ਨਵਾਂ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਤਿਆਰ ਕਰਵਾਇਆ ਸੀ। ਗੁਰੂ ਜੀ ਦੀ ਦਿੱਬ-ਦ੍ਰਿਸ਼ਟੀ ਨੇ ਸਿੱਖ ਕੌਮ ਨੂੰ ਪੇਸ਼ ਆਉਣ ਵਾਲੀਆਂ ਮੁਸੀਬਤਾਂ ਤੋਂ ਸਦਾ ਲਈ ਬਚਾ ਲਿਆ।

ਮਹਾਨ ਕੋਸ਼ ਅਨੁਸਾਰ, ਗੁਰੂ ਸ਼ਬਦ 'ਗ੍ਰੀ' ਧਾਤੂ ਤੋਂ ਬਣਿਆ ਹੈ। ਇਸ ਦਾ ਅਰਥ ਹੈ ਹਨੇਰਾ ਦੂਰ ਕਰਕੇ ਪ੍ਰਕਾਸ਼ ਦਿਖਾਉਣਾ ਅਰਥਾਤ ਅਗਿਆਨ ਦੂਰ ਕਰਕੇ ਗਿਆਨ ਦੇਣਾ। ਭਾਵ ਗੁਰੂ ਅਗਿਆਨਤਾ ਦਾ ਹਨੇਰਾ ਦੂਰ ਕਰਦਾ ਹੈ ਤੇ ਪ੍ਰਕਾਸ਼ ਪ੍ਰਦਾਨ ਕਰਦਾ ਹੈ। ਆਸਾ ਦੀ ਵਾਰ ਵਿੱਚ ਦਰਜ ਹੈ:

ਕੁੰਭੇ ਬਧਾ ਜਲੁ ਰਹੈ, ਜਲੁ ਬਿਨੁ ਕੁੰਭ ਨ ਹੋਇ॥
ਗਿਆਨ ਕਾ ਬਧਾ ਮਨੁ ਰਹੈ, ਗੁਰ ਬਿਨੁ ਗਿਆਨ ਨ ਹੋਇ॥

ਕਿਸੇ ਵੀ ਦੇਸ਼, ਧਰਮ, ਨਸਲ ਤੇ ਜਾਤ ਦਾ ਬੰਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਅਗਵਾਈ ਪ੍ਰਾਪਤ ਕਰਕੇ ਆਪਣਾ ਜੀਵਨ ਸਫ਼ਲਾ ਕਰ ਸਕਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜਗਤ ਜਲੰਤੇ ਨੂੰ ਤਾਰਣ ਵਾਲੇ ਸਮਰੱਥ ਗੁਰੂ ਹਨ। ਗੁਰੂ ਵਿੱਚ ਇਹ ਸਮਰੱਥਾ ਹੁੰਦੀ ਹੈ ਕਿ ਉਹ ਵਾਹਿਗੁਰੂ ਨਾਲ ਮਿਲਾਪ ਕਰਵਾ ਦਿੰਦਾ ਹੈ। ਭਗਤ ਕਬੀਰ ਜੀ ਫ਼ੁਰਮਾਉਂਦੇ ਹਨ:

ਗੁਰੂ ਗੋਬਿੰਦ ਦੋਨੋਂ ਖੜੇ ਕਾਹ ਕੇ ਲਾਗੋਂ ਪਾਇ,
ਬਲਿਹਾਰੀ ਗੁਰ ਆਪਨੇ ਜਿਨ ਗੋਬਿੰਦ ਦੀਆ ਮਿਲਾਇ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਬਾਣੀ ਮਨੁੱਖ ਵਿੱਚੋਂ ਹਉਮੈ ਨੂੰ ਦੂਰ ਕਰਕੇ ਨਿਮਰਤਾ, ਮਿਲਵਰਤਣ, ਪ੍ਰੇਮ, ਮਿਠਾਸ ਤੇ ਸਰਬ ਸਾਂਝੀਵਾਲਤਾ ਦਾ ਉਪਦੇਸ਼ ਦਿੰਦੀ ਹੈ ਜਿਸ ਨਾਲ ਆਤਮਿਕ ਤ੍ਰਿਪਤੀ ਹੁੰਦੀ ਹੈ। ਜਿਹੜਾ ਵੀ ਇਨਸਾਨ ਪੂਰਨ ਰੂਪ ਵਿੱਚ ਆਪਣੇ ਆਪ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਮਰਪਿਤ ਕਰ ਦਿੰਦਾ ਹੈ, ਉਸਨੂੰ ਆਤਮਿਕ ਖੇੜਾ ਪ੍ਰਾਪਤ ਹੁੰਦਾ ਹੈ ਤੇ ਉਸਦੀ ਜ਼ਿੰਦਗੀ ਨੂਰ-ਓ-ਨੂਰ ਹੋ ਜਾਂਦੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਵਿਸ਼ੇਸ਼ਤਾ ਇਹ ਵੀ ਹੈ ਕਿ ਇਹ ਉਨ੍ਹਾਂ ਮਹਾਨ ਤੇ ਪਹੁੰਚੀਆਂ ਹੋਈਆਂ ਰੂਹਾਂ ਰਾਹੀਂ ਇਸ ਸੰਸਾਰ ਉੱਤੇ ਆਈ ਜਿਨ੍ਹਾਂ ਨੇ ਆਪਣੇ ਜੀਵਨ ਨੂੰ ਹਰ ਹਾਲਤ ਵਿੱਚ ਪਰਮ-ਸ੍ਰੇਸ਼ਠ ਬਣਾ ਕੇ ਰੱਖਿਆ। ਹੱਕ-ਇਨਸਾਫ਼ ਪ੍ਰਾਪਤ ਕਰਨ ਲਈ ਜੱਦੋ ਜਹਿਦ ਕੀਤੀ। ਸਮੇਂ ਦੀ ਮੰਗ ਅਨੁਸਾਰ ਆਪਣੀ ਤੇ ਆਪਣੇ ਪਰਿਵਾਰ ਦੀ ਕੁਰਬਾਨੀ ਦਿੱਤੀ, ਫਿਰ ਵੀ ਪ੍ਰਮਾਤਮਾ ਅੱਗੇ ਕਿਸੇ ਪ੍ਰਕਾਰ ਦਾ ਕੋਈ ਗਿਲਾ ਸ਼ਿਕਵਾ ਨਾ ਕੀਤਾ। ਉਨ੍ਹਾਂ ਨੇ ਅਸਲੀ ਰੂਪ ਵਿੱਚ ਮਾਨਸ ਕੀ ਜਾਤ ਨੂੰ ਇਕ ਸਮਾਨ ਸਮਝਿਆ। ਉਨ੍ਹਾਂ ਦੀ ਜ਼ਿੰਦਗੀ ਦਾ ਉਦੇਸ਼ ਤਾਂ ਮਨੁੱਖ ਦੀ ਨਿਸ਼ਕਾਮ ਸੇਵਾ ਕਰਨਾ ਅਤੇ

ਅਕਾਲ ਪੁਰਖ ਦਾ ਸਿਮਰਨ ਕਰਨਾ ਸੀ ਤੇ ਲੋਕਾਈ ਨੂੰ ਕਿਰਤ ਕਰਨਾ, ਨਾਮ ਜਪਣਾ ਤੇ ਵੰਡ ਛਕਣ ਦਾ ਉਪਦੇਸ਼ ਦ੍ਰਿੜ੍ਹ ਕਰਵਾਉਣਾ ਸੀ।

ਗੁਰਬਾਣੀ ਮਨੁੱਖ ਨੂੰ ਕੂੜ ਦੀ ਦੀਵਾਰ ਤੋੜਣ ਦੀ ਜਾਚ ਸਿਖਾਉਂਦੀ ਹੈ। ਪ੍ਰਭੂ ਦੇ ਹੁਕਮ ਅਨੁਸਾਰ ਚੱਲਦਿਆਂ ਕਿਵੇਂ ਹਲੀਮੀ, ਨਿਮਰਤਾ ਤੇ ਨਿਰਮਾਣਤਾ ਪ੍ਰਾਪਤ ਹੁੰਦੀ ਹੈ, ਬਾਰੇ ਦੱਸਦੀ ਹੈ। ਬਾਣੀ ਭਗਤੀ ਕਰਨ ਲਈ ਪ੍ਰੇਰਿਤ ਕਰਦੀ ਹੈ, ਨਾਮ-ਸਿਮਰਨ ਨਾਲ ਜੋੜਦੀ ਹੈ ਅਤੇ ਸੱਚ ਉੱਤੇ ਅਧਾਰਿਤ ਜੀਵਨ ਜੀਉਣ ਦਾ ਰਾਹ ਦਰਸਾਉਂਦੀ ਹੈ। ਭਟਕਦੇ ਮਨ ਨੂੰ ਸਥਿਰ ਕਰਦੀ ਹੈ, 'ਮਨ ਜੀਤੈ ਜਗ ਜੀਤੁ' ਦੀ ਜੁਗਤ ਸਿਖਾਉਂਦੀ ਹੈ। ਮਨੁੱਖ ਦੇ ਦੁਸ਼ਮਣ ਪੰਜ ਵਿਕਾਰਾਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਉੱਤੇ ਕਾਬੂ ਪਾਉਣ ਦਾ ਬਲ ਬਖ਼ਸ਼ਦੀ ਹੈ। ਸ਼ਬਦ ਗੁਰੂ ਦੀ ਕਿਰਪਾ ਸਦਕਾ ਮਨੁੱਖ ਦੀ ਜ਼ਿੰਦਗੀ ਦਾ ਬਿਖੜਾ ਪੈਂਡਾ ਵਧੀਆ ਢੰਗ ਨਾਲ ਤੈਅ ਹੋ ਜਾਂਦਾ ਹੈ:

ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ॥
ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥
—ਆਸਾ ਦੀ ਵਾਰ, ਮਹਲਾ 1, ਪੰਨਾ 462

ਸ੍ਰੀ ਸਰੂਪ ਦਾਸ ਕਰਤਾ ਮਹਿਮਾ ਪ੍ਰਕਾਸ਼ ਅਨੁਸਾਰ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਫ਼ੁਰਮਾਨ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ "ਮੇਰੇ ਨਾਲ ਬਾਤਾਂ ਕਰਨ ਸਮਾਨ ਹੈ।" ਇਸ ਗੱਲ ਨੂੰ ਹਰ ਕੋਈ ਮੰਨਦਾ ਹੈ ਕਿ ਜੇਕਰ ਕਿਸੇ ਨੂੰ ਆਵਾਜ਼ ਲੈ ਕੇ ਮਾਰੋ ਤਾਂ ਉਹ ਅੱਗੋਂ ਜ਼ਰੂਰ ਬੋਲਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਵੀ ਅਕਾਲ ਪੁਰਖ ਦੇ ਨਾਂਵਾਂ, ਸਿਫ਼ਤਾਂ, ਗੁਣਾਂ ਤੇ ਸ਼ਕਤੀਆਂ ਦਾ ਅਲੱਗ-ਅਲੱਗ ਢੰਗਾਂ ਨਾਲ ਵਰਣਨ ਕੀਤਾ ਗਿਆ ਹੈ। ਜੇ ਅਸੀਂ ਇੱਕ ਮਨ ਇੱਕ ਚਿੱਤ ਹੋ ਕੇ ਗੁਰਬਾਣੀ ਦਾ ਪਾਠ ਕਰੀਏ ਤੇ ਉਸ ਬਾਣੀ ਵਿੱਚ ਦਿੱਤੇ ਉਪਦੇਸ਼ਾਂ ਉੱਤੇ ਚੱਲੀਏ ਤਾਂ ਇਹ ਵੀ ਵਾਹਿਗੁਰੂ ਦਾ ਨਾਮ ਲੈ ਕੇ ਹੀ ਪੁਕਾਰਨ ਵਾਲੀ ਗੱਲ ਹੈ। ਜਿਹੜਾ ਵੀ ਮਨੁੱਖ ਸੱਚੇ ਦਿਲੋਂ ਵਾਹਿਗੁਰੂ ਨੂੰ ਪੁਕਾਰਦਾ ਹੈ, ਮਿੱਠ ਬੋਲੜਾ ਵਾਹਿਗੁਰੂ ਉਸਦੀ ਪੁਕਾਰ ਸੁਣਕੇ ਉਸਦਾ ਉੱਤਰ ਜ਼ਰੂਰ ਦਿੰਦਾ ਹੈ, ਵਾਹਿਗੁਰੂ ਆਪਣੀ ਸੁਰੀਲੀ ਆਵਾਜ਼ ਵਿੱਚ ਉਸ ਨਾਲ ਗੱਲਾਂ ਕਰੇਗਾ ਤੇ ਆਪਣਾ ਓਟ ਆਸਰਾ ਬਖ਼ਸ਼ ਕੇ ਉਸਨੂੰ ਆਪਣੀ ਬਖ਼ਸ਼ਿਸ਼ ਦਾ ਪਾਤਰ ਬਣਾਏਗਾ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂਤਾ ਗੱਦੀ ਬਖ਼ਸ਼ ਕੇ ਸਾਡੇ ਉੱਤੇ ਆਪਣੀ ਬਹੁਤ ਵੱਡੀ ਰਹਿਮਤ ਕੀਤੀ। ਦਸ਼ਮੇਸ਼ ਪਿਤਾ ਜੀ ਜਾਣਦੇ ਸਨ ਕਿ ਇਹ ਗ੍ਰੰਥ ਹਰ ਯੁੱਗ ਵਿੱਚ ਹਰ ਬੰਦੇ ਦੀ ਰਹਿਨੁਮਾਈ ਕਰ ਸਕੇਗਾ। ਜੇ ਇਹ ਕਹਿ ਦਿੱਤਾ ਜਾਵੇ ਕਿ ਇੱਕੀਵੀਂ ਸਦੀ ਦੇ ਮਨੁੱਖ ਦਾ ਧਰਮ ਭਾਵੇਂ ਕੋਈ ਵੀ ਕਿਉਂ ਨਾ ਹੋਵੇ, ਉਸਨੂੰ ਆਤਮਿਕ ਸ਼ਾਂਤੀ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹੀ ਸਹਾਰਾ ਲੈਣਾ ਪਵੇਗਾ ਕਿਉਂ ਇਹ ਇਲਾਹੀ ਗ੍ਰੰਥ ਸਮੁੱਚੀ ਮਨੁੱਖਤਾ ਦੇ ਕਲਿਆਣ ਹਿੱਤ ਪ੍ਰਕਾਸ਼ਮਾਨ ਹੋਇਆ ਹੈ।

ਮੈਨੂੰ ਇਸ ਗੱਲ ਦੀ ਪ੍ਰਸੰਨਤਾ ਹੈ ਕਿ ਮੇਰੇ ਉੱਤੇ ਦਸ਼ਮੇਸ਼ ਪਿਤਾ ਜੀ ਦੀ ਬਖ਼ਸ਼ਿਸ਼ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਮੇਰੇ ਰੋਮ-ਰੋਮ ਵਿੱਚ ਵਸੀ ਹੋਈ

ਹੈ। ਮੈਨੂੰ ਤਾਂ ਇਹ ਵੀ ਯਾਦ ਨਹੀਂ ਕਿ ਇਸ ਅਧਿਆਤਮਿਕ ਸਰੋਵਰ ਵਿੱਚ ਮੈਂ ਕਿੰਨੀ ਵਾਰੀ ਚੁੱਭੀ ਲਗਾ ਚੁੱਕੀ ਹਾਂ। ਹਰ ਵਾਰੀ ਇਸ ਬਾਣੀ ਵਿੱਚੋਂ ਕੋਈ ਨਾ ਕੋਈ ਨਵੀਂ ਗਿਆਨ ਦੀ ਗੱਲ ਸਿੱਖਣ ਨੂੰ ਮਿਲਦੀ ਹੈ, ਹਰ ਤੁਕ ਰੂਹ ਨੂੰ ਸਰਸ਼ਾਰ ਕਰਨ ਵਾਲੀ ਹੈ। ਇਹ ਅਨੁਭਵ ਵੀ ਪ੍ਰਾਪਤ ਹੋਇਆ ਹੈ ਕਿ ਜੇ ਕਿਸੇ ਇੱਛਾ ਨੂੰ ਲੈ ਕੇ ਸ਼ੁੱਧ ਹਿਰਦੇ ਨਾਲ ਗੁਰਬਾਣੀ ਪੜ੍ਹੀਏ ਤਾਂ ਉਹ ਇੱਛਾ ਪੂਰੀ ਹੁੰਦੀ ਹੈ। ਇਹ ਵੀ ਸ਼ਰਤ ਹੈ ਕਿ ਉਹ ਇੱਛਾ ਕਿਸੇ ਦਾ ਬੁਰਾ ਚਿਤਵਣ ਵਾਲੀ ਨਾ ਹੋਵੇ। ਜੇ ਇੱਛਾ ਮੇਰੀ ਤਰ੍ਹਾਂ ਆਤਮਿਕ ਪ੍ਰਫੁੱਲਤਾ ਆਨੰਦ, ਖੇੜੇ ਨੂੰ ਪ੍ਰਾਪਤ ਕਰਨ ਦੀ ਹੋਵੇ ਤਾਂ ਉਹ ਵੀ ਪੂਰੀ ਹੁੰਦੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਮਾਨਵ ਜਾਤੀ ਦੇ ਹਰ ਪ੍ਰਕਾਰ ਦੇ ਕਲਿਆਣ ਲਈ ਅਥਾਹ ਸਮਰੱਥਾ ਹੈ ਜਿਵੇਂ ਪਾਣੀ ਦੀ ਇੱਕ ਬੂੰਦ ਵਿਸ਼ਾਲ ਤੇ ਡੂੰਘੇ ਸਾਗਰ ਦਾ ਅੰਦਾਜ਼ਾ ਨਹੀਂ ਲਗਾ ਸਕਦੀ। ਮਿੱਟੀ ਦਾ ਇੱਕ ਜ਼ੱਰਾ ਉੱਚੇ-ਉੱਚੇ ਪਹਾੜਾਂ ਦੀ ਵਡੱਤਣ ਦੱਸਣ ਤੋਂ ਅਸਮਰੱਥ ਹੁੰਦਾ ਹੈ ਉਵੇਂ ਹੀ ਮੇਰੇ ਵਰਗਾ ਨਿਮਾਣਾ ਜਿਹਾ ਮਨੁੱਖ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਡਿਆਈ ਦੱਸਣ ਤੋਂ ਅਸਮਰੱਥ ਹੈ। ਗੁਰਬਾਣੀ ਦੀ ਮਹਾਨਤਾ, ਦਿਆਲਤਾ, ਕ੍ਰਿਪਾਲਤਾ, ਉੱਚਤਾ ਅਤੇ ਪੁਨੀਤਤਾ ਦਾ ਅਨੁਮਾਨ ਲਗਾਉਣਾ ਮੇਰੇ ਵੱਸ ਦੀ ਗੱਲ ਨਹੀਂ। ਆਪਣਾ ਸਾਰਾ ਤਾਣ ਲਗਾ ਕੇ ਮੈਂ ਗੁਰਬਾਣੀ ਦੀ ਮਹਾਨਤਾ ਬਾਰੇ ਸਪੱਸ਼ਟ ਰੂਪ ਵਿੱਚ ਨਹੀਂ ਦੱਸ ਸਕਦੀ। ਜਿੰਨਾ ਦੱਸਣ ਦੀ ਕੋਸ਼ਿਸ਼ ਕਰਾਂਗੀ, ਓਨਾ ਹੀ ਮਹਿਸੂਸ ਕਰਾਂਗੀ ਕਿ ਮੈਂ ਤਾਂ ਕੁੱਝ ਵੀ ਨਹੀਂ ਦੱਸ ਸਕੀ। ਇਸਦੇ ਅਰਥ ਤਾਂ ਗਹਿਰੇ, ਹੋਰ ਗਹਿਰੇ ਹਨ। ਇਸ ਬਾਰੇ ਤਾਂ ਪੂਰਨ ਰੂਪ ਵਿੱਚ ਵਾਹਿਗੁਰੂ ਆਪ ਹੀ ਜਾਣੀਜਾਣ ਹੈ। ਉਹ ਆਪ ਹੀ ਸਹੀ ਸ਼ਬਦਾਂ ਵਿੱਚ ਇਸਦੀ ਵਿਆਖਿਆ ਕਰ ਸਕਦਾ ਹੈ, ਕੋਈ ਹੋਰ ਨਹੀਂ।

ਧੰਨ ਹਨ ਦਸ਼ਮੇਸ਼ ਪਿਤਾ ਜੀ ਜਿਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮਨੁੱਖਤਾ ਦੇ ਕਲਿਆਣ ਲਈ ਸਰਬ-ਉੱਚ ਸਮਝਦਿਆਂ ਹੋਇਆਂ ਗੁਰਗੱਦੀ ਦਿੱਤੀ। ਜਦੋਂ ਧੀਰਮੱਲੀਆਂ ਤੋਂ ਪਵਿੱਤਰ ਗ੍ਰੰਥ ਸਾਹਿਬ ਮੰਗਣ ਉੱਤੇ ਵੀ ਪ੍ਰਾਪਤ ਨਾ ਹੋ ਸਕਿਆ ਤਾਂ ਕਲਗੀਧਰ ਪਿਤਾ ਨੇ ਗੁਰੂ ਕੀ ਕਾਸ਼ੀ ਦਮਦਮਾ ਸਾਹਿਬ ਵਿਖੇ ਆਪਣੀ ਦਿੱਬ-ਦ੍ਰਿਸ਼ਟੀ ਨਾਲ ਸਾਰਾ ਗ੍ਰੰਥ ਸਾਹਿਬ ਦੁਬਾਰਾ ਲਿਖਵਾਇਆ। ਗੁਰੂ ਸਾਹਿਬ ਬਾਣੀ ਉਚਾਰਦੇ ਰਹੇ ਤੇ ਭਾਈ ਮਨੀ ਸਿੰਘ ਜੀ ਉਸਨੂੰ ਕਲਮਬਧ ਕਰਦੇ ਰਹੇ। ਸਾਰੇ ਗ੍ਰੰਥ ਸਾਹਿਬ ਦਾ ਰੂਪ ਸਰੂਪ ਪਹਿਲੇ ਗ੍ਰੰਥ ਵਰਗਾ ਹੀ ਰਿਹਾ, ਕੇਵਲ ਨੌਵੇਂ ਪਾਤਸ਼ਾਹੀ ਦੀ ਬਾਣੀ ਨੂੰ ਉਸ ਵਿੱਚ ਸਥਾਨ ਦਿੱਤਾ ਗਿਆ ਜੋ ਜੈ ਜੈਵੰਤੀ ਰਾਗ ਵਿੱਚ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਕੁੱਲ ਮਿਲਾ ਕੇ 5874 ਸ਼ਬਦ ਹਨ ਜੋ 31 ਰਾਗਾਂ ਵਿੱਚ ਹਨ। ਸਭ ਤੋਂ ਵੱਧ ਬਾਣੀ ਗੁਰੂ ਅਰਜਨ ਦੇਵ ਜੀ ਦੀ ਹੈ ਜਿਨ੍ਹਾਂ ਨੇ 30 ਰਾਗਾਂ ਵਿੱਚ 2218 ਸ਼ਬਦ ਉਚਾਰਣ ਕੀਤੇ। ਸਭ ਤੋਂ ਘੱਟ ਬਾਣੀ ਭਗਤ ਸੂਰ ਦਾਸ ਜੀ ਦੀ ਹੈ, ਕੇਵਲ ਇੱਕ ਪੰਕਤੀ। ਭਗਤਾਂ ਵਿੱਚੋਂ ਸਭ ਤੋਂ ਵੱਧ ਬਾਣੀ ਭਗਤ ਕਬੀਰ ਜੀ ਦੀ ਹੈ ਜਿਨ੍ਹਾਂ ਦੇ ਮੁਖ਼ਾਰਬਿੰਦ ਵਿਚੋਂ ਉਚਾਰੇ ਗਏ 541 ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਹਨ। ਇਸ ਮਹਾਨ ਗ੍ਰੰਥ ਵਿੱਚ 35 ਮਹਾਂਪੁਰਸ਼ਾਂ ਦੀ ਬਾਣੀ ਸ਼ੋਭਨੀਕ ਹੈ ਜੋ ਭਾਰਤ ਦੇ ਵੱਖ-ਵੱਖ ਖੇਤਰਾਂ, ਵੱਖ-ਵੱਖ ਧਾਰਨਾਵਾਂ, ਅਕੀਦਿਆਂ ਅਤੇ ਮਜ਼ਹਬਾਂ ਨਾਲ ਸੰਬੰਧਤ ਹਨ। ਮਹਾਂਪੁਰਸ਼ ਭਾਰਤ ਦੇ ਭਿੰਨ-ਭਿੰਨ ਇਲਾਕਿਆਂ ਵਿੱਚ ਕਰਮਸ਼ੀਲ ਰਹਿ ਕੇ

ਅਕਾਲਪੁਰਖ ਦੀ ਅਰਾਧਨਾ ਕਰਦੇ ਰਹੇ ਤੇ ਸਮੁੱਚੀ ਮਾਨਵ ਜਾਤੀ ਨੂੰ ਸ਼ਾਂਤੀ, ਏਕਤਾ ਅਤੇ ਆਪਸੀ ਭਾਈਚਾਰੇ ਦਾ ਉਪਦੇਸ਼ ਦ੍ਰਿੜ੍ਹ ਕਰਵਾਉਂਦੇ ਰਹੇ। ਇਹ ਗ੍ਰੰਥ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਅਪਾਰ ਬਖ਼ਸ਼ਿਸ਼ ਸਦਕਾ 1604 ਈ: ਨੂੰ ਰੂਪਮਾਨ ਹੋਇਆ।

ਇਸ ਇਲਾਹੀ ਗ੍ਰੰਥ ਦਾ ਦਰਬਾਰ ਸਾਹਿਬ, ਅੰਮ੍ਰਿਤਸਰ ਵਿੱਚ ਪਹਿਲੀ ਵਾਰੀ ਜਦੋਂ ਪ੍ਰਕਾਸ਼ ਕੀਤਾ ਗਿਆ ਤਾਂ ਬਾਬਾ ਬੁੱਢਾ ਜੀ ਜੋ ਦਰਬਾਰ ਸਾਹਿਬ ਦੇ ਪਹਿਲੇ ਗ੍ਰੰਥੀ ਸਨ, ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚੋਂ ਪਹਿਲਾ ਹੁਕਮਨਾਮਾ ਲਿਆ, ਜੋ ਪੰਨਾ 783 ਉੱਤੇ ਸੁਭਾਇਮਾਨ ਹੈ:

ਸੰਤਾ ਕੇ ਕਾਰਜਿ ਆਪਿ ਖਲੋਇਆ ਹਰ ਕੰਮ ਕਰਾਵਣਿ ਆਇਆ ਰਾਮ॥
ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲ ਛਾਇਆ ਰਾਮ॥
ਅੰਮ੍ਰਿਤ ਜਲੁ ਛਾਇਆ ਪੂਰਨ ਸਾਜ ਕਰਾਇਆ ਸਗਲ ਮਨੋਰਥ ਪੂਰੇ॥
ਜੈ ਜੈ ਕਾਰੁ ਭਇਆ ਜਗ ਅੰਤਰਿ ਲਾਥੇ ਸਗਲ ਵਿਸੂਰੇ॥
ਪੂਰਨ ਪੁਰਖ ਅਚੁਤ ਅਬਿਨਾਸੀ ਜਸੁ ਵੇਦ ਪੁਰਾਣੀ ਗਾਇਆ॥
ਅਪਨਾ ਬਿਰਦ ਰਖਿਆ ਪਰਮੇਸਰਿ ਨਾਨਕ ਨਾਮੁ ਧਿਆਇਆ॥

ਦਸ਼ਮੇਸ਼ ਪਿਤਾ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂਤਾ ਗੱਦੀ ਪ੍ਰਦਾਨ ਕੀਤੀ। ਇਸ ਲਈ ਇਸ ਲਾਸਾਨੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਸਿੱਖਿਆ ਗ੍ਰਹਿਣ ਕਰਨ ਲਈ ਹੋਰ ਸ਼ਰਧਾਲੂਆਂ ਦੀ ਤਰ੍ਹਾਂ ਮੈਨੂੰ ਵੀ ਇਸਦਾ ਪਾਠ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਪਾਠ ਕਰਨ ਉਪਰੰਤ ਮੈਨੂੰ ਇਹ ਪਤਾ ਲੱਗਾ ਕਿ ਇਹ ਬਾਣੀ ਰੂਹਾਨੀਅਤ ਦਾ ਚਸ਼ਮਾ ਹੈ। ਇਹ ਤਪਦੇ ਹਿਰਦਿਆਂ ਨੂੰ ਠਾਰਨ ਵਾਲੀ ਬਾਣੀ ਹੈ। ਇਸ ਬਾਣੀ ਨੇ ਮੇਰੇ ਮਨ ਨੂੰ ਪ੍ਰੇਮ ਨਾਲ ਭਰਪੂਰ ਕੀਤਾ ਤੇ ਸਦੀਵੀ ਖੇੜਾ ਬਖ਼ਸ਼ਿਆ। ਸੰਸਾਰ ਰੂਪੀ ਚਿੱਕੜ ਵਿੱਚ ਰਹਿੰਦਿਆਂ ਕੰਵਲ ਫੁੱਲ ਦੀ ਤਰ੍ਹਾਂ ਕਿਵੇਂ ਖਿੜੇ ਰਹਿਣਾ ਹੈ, ਇਸ ਗੱਲ ਦੀ ਸੋਝੀ ਕਰਵਾਈ। ਮੇਰੇ ਮਨ ਨੂੰ ਸਹਿਜਤਾ, ਪਵਿੱਤਰਤਾ ਤੇ ਕੋਮਲਤਾ ਪ੍ਰਦਾਨ ਕੀਤੀ। ਆਤਮਿਕ ਆਨੰਦ ਪ੍ਰਾਪਤ ਕਰਨ ਦਾ ਇਹ ਬਾਣੀ ਸਦੀਵੀ ਸਰੋਤ ਹੈ।

ਮੇਰੇ ਜੀਵਨ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਅਨਿੱਖੜਵਾਂ ਸੰਬੰਧ ਹੈ। ਮੇਰੇ ਮਾਤਾ ਜੀ ਇਹ ਗੱਲ ਦੱਸਦੇ ਹੁੰਦੇ ਹਨ ਕਿ ਜਦੋਂ ਮੇਰਾ ਜਨਮ ਹੋਇਆ ਤਾਂ ਘਰ ਵਿੱਚ ਪਹਿਲਾਂ ਤੋਂ ਹੀ ਰੱਖੇ ਹੋਏ ਅਖੰਡ ਪਾਠ ਸਾਹਿਬ ਦਾ ਭੋਗ ਪੈ ਰਿਹਾ ਸੀ। ਜਦੋਂ ਭਾਈ ਜੀ ਨੇ 'ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ' ਦਾ ਜੈਕਾਰਾ ਛੱਡਿਆ, ਉਦੋਂ ਮੈਂ ਇਸ ਸੰਸਾਰ ਵਿੱਚ ਮਨੁੱਖੀ ਜਾਮੇ ਵਿੱਚ ਜਨਮ ਲਿਆ। ਗੁੜ ਦੀ ਗੁੜ੍ਹਤੀ ਦੀ ਜਗ੍ਹਾ 'ਤੇ ਮੈਨੂੰ ਕੜਾਹ ਪ੍ਰਸ਼ਾਦਿ ਦੀ ਗੁੜ੍ਹਤੀ ਦਿੱਤੀ ਗਈ। ਕੜਾਹ ਪ੍ਰਸ਼ਾਦਿ ਦੀ ਗੁੜ੍ਹਤੀ ਕੀ ਦਿੱਤੀ, ਸਮਝੋ ਬਾਣੀ ਦਾ ਹੀ ਅੰਦਰ ਵਾਸਾ ਹੋ ਗਿਆ। ਪੰਜਵੀਂ ਜਮਾਤ ਵਿੱਚ ਪੜ੍ਹਦਿਆਂ ਆਪਣੇ ਆਪ ਹੀ ਮੇਰਾ ਝੁਕਾਅ ਗੁਰਬਾਣੀ ਵੱਲ ਹੋ ਗਿਆ। ਅੱਠਵੀਂ ਕਲਾਸ ਵਿੱਚ ਪੜ੍ਹਦਿਆਂ ਜਪੁਜੀ ਸਾਹਿਬ ਅਤੇ ਚੌਪਈ ਸਾਹਿਬ ਦੀ ਬਾਣੀ ਸੁੰਦਰ ਲਿਖਾਈ ਵਿੱਚ ਗੁਟਕੇ ਦਾ ਰੂਪ ਦੇ ਕੇ ਲਿਖੀ।

1999 ਵਿੱਚ 300 ਸਾਲਾ ਖ਼ਾਲਸਾ ਸਾਜਨਾ ਦਿਵਸ ਮਨਾਇਆ ਗਿਆ ਤਾਂ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਵਲੋਂ ਗੁਰਬਾਣੀ ਸ਼ੁੱਧ ਤੇ ਸੁੰਦਰ ਲਿਖੋ ਮੁਕਾਬਲੇ ਕਰਵਾਏ ਗਏ ਜਿਸ ਵਿੱਚ ਮੈਂ ਪੂਰੇ ਲੁਧਿਆਣੇ ਜ਼ਿਲ੍ਹੇ ਵਿੱਚੋਂ ਪਹਿਲਾ ਸਥਾਨ ਪ੍ਰਾਪਤ ਕੀਤਾ। ਨਮੂਨਾ ਵੇਖੋ:




ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਇੱਕ ਇੱਕ ਪੰਕਤੀ ਗਹਿਰੇ ਅਰਥ ਪ੍ਰਦਾਨ ਕਰਦੀ ਹੈ ਤੇ ਪ੍ਰਭੂ ਦੀਆਂ ਵਡਿਆਈਆਂ ਦਾ ਗੁਣ ਗਾਇਣ ਕਰਦੀ ਹੈ ਤੇ ਸੁਚੱਜੀ ਜੀਵਨ ਜਾਚ ਸਿਖਾਉਂਦੀ ਹੈ। ਕਈ ਪੰਕਤੀਆਂ ਸਹਿਜੇ ਹੀ ਮੇਰੇ ਮਨ ਵਿੱਚ ਉੱਤਰਦੀਆਂ ਗਈਆਂ ਜਿਵੇਂ:

ਸੰਤ ਜਨਾ ਮਿਲਿ ਹਰਿ ਜਸੁ ਗਾਇਓ॥
ਕੋਟਿ ਜਨਮ ਕੇ ਦੂਖ ਗਵਾਇਓ॥

—ਪੰਨਾ 720

ਦਰਸਨੁ ਦੇਖਿ ਜੀਵਾ ਗੁਰ ਤੇਰਾ॥
ਪੂਰਨ ਕਰਮੁ ਹੋਇ ਪ੍ਰਭ ਮੇਰਾ॥

—ਪੰਨਾ 741-742

ਜਉ ਤਉ ਪ੍ਰੇਮ ਖੇਲਣ ਕਾ ਚਾਉ॥
ਸਿਰੁ ਧਰਿ ਤਲੀ ਗਲੀ ਮੇਰੀ ਆਉ॥

—ਪੰਨਾ 1412

ਅਵਲਿ ਅਲਹ ਨੂਰ ਉਪਾਇਆ
ਕੁਦਰਤਿ ਕੇ ਸਭ ਬੰਦੇ॥
ਏਕ ਨੂਰ ਤੇ ਸਭੁ ਜਗੁ ਉਪਜਿਆ
ਕਉਨ ਭਲੇ ਕੋ ਮੰਦੇ॥

—ਪੰਨਾ 1349

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਡੇ ਗ੍ਰਹਿ ਵਿਖੇ ਚਰਣ ਪਾਉਣ ਦੀ ਵੀ ਅਜੀਬ ਘਟਨਾ ਹੈ। 1983 ਵਿੱਚ ਜਦੋਂ ਮੈਂ ਪ੍ਰਸਿੱਧ ਕਥਾ ਵਾਚਕ ਗਿਆਨੀ ਜਗਤਾਰ ਸਿੰਘ ਜਾਚਕ ਜੀ ਦੇ ਸਪੁੱਤਰ ਜਸਦੀਪ ਸਿੰਘ ਨੂੰ ਪੜ੍ਹਾਇਆ ਤਾਂ ਉਹ ਆਪਣੀ ਕਲਾਸ ਵਿੱਚੋਂ ਪਹਿਲੇ ਨੰਬਰ ਉੱਤੇ ਆਇਆ। ਗਿਆਨੀ ਜੀ ਪ੍ਰਸੰਨ ਹੋ ਕੇ ਇੱਕ ਸੁੰਦਰ ਰੁਮਾਲਾ ਸਾਹਿਬ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੁਸ਼ੋਭਿਤ ਕਰਕੇ ਜਦੋਂ ਮੈਨੂੰ ਅਦਬ ਸਹਿਤ ਫੜਾਉਣ ਲੱਗੇ ਤਾਂ ਮੈਂ ਨਾਦਾਨੀ ਵਿੱਚ ਇਹ ਕਹਿੰਦਿਆਂ ਫੜਨ ਤੋਂ ਨਾਂਹ ਕਰ ਦਿੱਤੀ ਕਿ ਮੈਂ ਪੜ੍ਹਾਉਣ ਦੀ ਫ਼ੀਸ ਕਿਸੇ ਵੀ ਰੂਪ ਵਿੱਚ ਨਹੀਂ ਲੈਣਾ ਚਾਹੁੰਦੀ। ਉਨ੍ਹਾਂ ਨੇ ਕਿਹਾ, "ਇਹ ਫ਼ੀਸ ਰੂਪ ਵਿੱਚ ਨਹੀਂ ਸਗੋਂ ਮੈਂ ਬਹੁਤ ਪ੍ਰਸੰਨ ਹੋਣ ਕਰਕੇ ਭੇਂਟ ਕਰ ਰਿਹਾ ਹਾਂ, ਤੁਸੀਂ ਇਸਨੂੰ ਪ੍ਰਵਾਨ ਕਰੋ।" ਮੈਂ ਉਨ੍ਹਾਂ ਦੇ ਕਹਿਣ 'ਤੇ ਵੀ ਆਪਣੇ ਹੱਥ ਅੱਗੇ ਨਾ ਵਧਾਏ। ਅੱਜ ਸੋਚਦੀ ਹਾਂ ਕਿ ਉਸ ਵੇਲੇ ਮੈਂ ਬਹੁਤ ਵੱਡੀ ਗ਼ਲਤੀ ਕੀਤੀ ਜੋ ਗੁਰੂ ਸਾਹਿਬ ਦੇ ਆਪਣੇ ਘਰ ਚਰਣ ਨਾ ਪਵਾਏ। ਪਰ ਗੁਰੂ ਜੀ ਜਾਣੀਜਾਣ ਸਨ। ਉਹ ਜਾਣਦੇ ਸਨ ਕਿ ਇਹ ਨਾਸਮਝ ਕੁੜੀ ਨਾਦਾਨੀ ਵਿੱਚ ਇਸ ਤਰ੍ਹਾਂ ਕਰ ਰਹੀ ਹੈ। ਇੱਕ ਦਿਨ ਇਸਦੇ ਘਰ ਨੂੰ ਪ੍ਰਕਾਸ਼ਮਾਨ ਜ਼ਰੂਰ ਕਰਨਾ ਹੈ ਅਤੇ ਇਸਦੀ ਭਾਵਨਾ ਨੂੰ ਸਦੀਵੀ ਕਰਨਾ ਹੈ।

ਇਸ ਘਟਨਾ ਤੋਂ 18 ਸਾਲ ਬਾਅਦ 2001 ਵਿੱਚ ਪ੍ਰੋ. ਮਹਿੰਦਰ ਸਿੰਘ ਚੀਮਾ ਨੇ ਮੇਰੀ ਰੁਚੀ ਗੁਰਬਾਣੀ ਵੱਲ ਵੇਖਕੇ ਇੱਕ ਦਿਨ ਕਿਹਾ, "ਡਾਕਟਰ ਸਾਹਿਬਾ, ਮੈਂ ਤੁਹਾਨੂੰ ਇੱਕ ਅਨਮੋਲ ਤੋਹਫ਼ਾ ਦੇਣਾ ਚਾਹੁੰਦਾ ਹਾਂ। ਮੇਰੀ ਜੀਵਨ ਸਾਥਣ ਨੂੰ ਤੇਰੇ ਵਾਂਗ ਗੁਰਬਾਣੀ ਨਾਲ ਬਹੁਤ ਪ੍ਰੇਮ ਸੀ। ਇਸੇ ਲਈ ਉਸਨੇ ਸਫ਼ਰੀ ਬਾਬਾ ਜੀ ਦੀ ਬੀੜ ਲਿਆਂਦੀ ਸੀ। ਜਦੋਂ ਦੀ ਉਹ ਇਸ ਦੁਨੀਆਂ ਨੂੰ ਛੱਡ ਗਈ ਹੈ, ਸਾਡੇ ਪਰਿਵਾਰ ਵਿੱਚੋਂ ਕਿਸੇ ਨੇ ਉਸ ਬੀੜ ਤੋਂ ਪਾਠ ਨਹੀਂ ਕੀਤਾ। ਤੂੰ ਲੈ ਜਾ, ਉਸ ਤੋਂ ਪਾਠ ਕਰ ਲਿਆ ਕਰ।" ਫਿਰ ਉਨ੍ਹਾਂ ਨੇ ਹੱਥ ਧੋ ਕੇ ਬਹੁਤ ਸੁੰਦਰ ਛੋਟੀ ਜਿਹੀ ਲੱਕੜੀ ਦੀ ਅਟੈਚੀ ਲਿਆਂਦੀ। ਜਦੋਂ ਉਨ੍ਹਾਂ ਨੇ ਅਟੈਚੀ ਨੂੰ ਖੋਲ੍ਹਿਆ ਤਾਂ ਮੈਂ ਦੇਖਿਆ ਕਿ ਸੁੰਦਰ ਰੁਮਾਲਾ ਸਾਹਿਬ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੁਸ਼ੋਭਿਤ ਸਨ। ਉਨ੍ਹਾਂ ਨੇ ਅਟੈਚੀ ਸਮੇਤ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਮੇਰੇ ਸਪੁਰਦ ਕਰ ਦਿੱਤੀ। ਮੈਂ ਬੜੀ ਖ਼ੁਸ਼ੀ ਨਾਲ ਇਹ ਅਨਮੋਲ ਤੋਹਫ਼ਾ ਸਵੀਕਾਰ ਕੀਤਾ। ਜੋ 18 ਸਾਲ ਪਹਿਲਾਂ ਗ਼ਲਤੀ ਕੀਤੀ ਸੀ, ਉਸਦਾ ਪਛਤਾਵਾ ਮੇਰੇ ਅੰਦਰ ਸੀ।

ਇਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਸਾਡੇ ਗ੍ਰਹਿ ਵਿਖੇ ਆਪਣੇ ਪਾਵਨ

ਚਰਣ ਪਾਏ ਤੇ ਸਾਡੇ ਘਰ ਨੂੰ ਪ੍ਰਕਾਸ਼ਮਾਨ ਕੀਤਾ। ਇਸ ਸਫ਼ਰੀ ਬਾਬਾ ਜੀ ਦੀ ਬੀੜ ਨੂੰ ਸਫ਼ਰ ਦੌਰਾਨ ਕਿਧਰੇ ਵੀ ਆਪਣੇ ਨਾਲ ਲਿਜਾਇਆ ਜਾ ਸਕਦਾ ਹੈ। ਇਸ ਤਰ੍ਹਾਂ ਅਠ੍ਹਾਰਾਂ ਸਾਲਾਂ ਬਾਅਦ ਗੁਰੂ ਜੀ ਫੇਰ ਮੇਰੇ ਉੱਤੇ ਦਿਆਲ ਹੋ ਗਏ। ਹੁਣ ਮੈਂ ਰੋਜ਼ਾਨਾ ਇਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਜਦੋਂ ਪਾਠ ਕਰਦੀ ਹਾਂ ਤਾਂ ਪ੍ਰੋ. ਚੀਮਾ ਮੈਨੂੰ ਅਕਸਰ ਯਾਦ ਆ ਜਾਂਦੇ ਹਨ ਜਿਨ੍ਹਾਂ ਨੇ ਇਹ ਅਨਮੋਲ ਤੋਹਫ਼ਾ ਮੈਨੂੰ ਦਿੱਤਾ, ਉਹ ਹੁਣ ਇਸ ਦੁਨੀਆਂ 'ਤੇ ਨਹੀਂ ਹਨ। ਮਨ ਅੰਦਰ ਮੈਂ ਉਨ੍ਹਾਂ ਦਾ ਇਸ ਤੋਹਫ਼ੇ ਲਈ ਸ਼ੁਕਰੀਆ ਅਦਾ ਕਰਦੀ ਹਾਂ ਕਿਉਂਕਿ ਇਸ ਤੋਹਫ਼ੇ ਦਾ ਹੋਰ ਕੋਈ ਬਦਲ ਨਹੀਂ ਹੈ। ਇਸ ਲਾਸਾਨੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੋਲੋਂ ਇਨ੍ਹਾਂ ਵਰ੍ਹਿਆਂ ਦੌਰਾਨ ਮੈਂ ਪ੍ਰਭੂ ਦੀਆਂ ਵਡਿਆਈਆਂ, ਬ੍ਰਹਿਮੰਡ ਤੇ ਜ਼ਿੰਦਗੀ ਬਾਰੇ ਗਹਿਰਾਈ ਵਿੱਚ ਜਾ ਕੇ ਜਾਣਿਆ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਇਲਾਹੀ ਬਾਣੀ ਡਿੱਗਿਦਿਆਂ-ਢਹਿੰਦਿਆਂ ਮਨਾਂ ਨੂੰ ਸਹਾਰਾ ਦਿੰਦੀ ਹੈ। ਜਦੋਂ ਕਦੇ ਮੈਂ ਨਿਰਾਸ਼ ਹੁੰਦੀ ਹਾਂ ਤਾਂ ਗੁਰਬਾਣੀ ਦਾ ਓਟ ਆਸਰਾ ਲੈ ਕੇ ਫਿਰ ਚੜ੍ਹਦੀ ਕਲਾ ਵਿੱਚ ਆ ਜਾਂਦੀ ਹਾਂ। ਗੁਰਬਾਣੀ ਅਡੋਲ ਹੈ ਤੇ ਇਸਨੂੰ ਜਪਣ ਵਾਲਾ ਵੀ ਅਡੋਲ ਅਵਸਥਾ ਵਿੱਚ ਆ ਜਾਂਦਾ ਹੈ। ਸੁਖਮਨੀ ਸਾਹਿਬ ਦੀ 23ਵੀਂ ਅਸਟਪਦੀ ਵਿੱਚ ਪਾਵਨ ਪੰਕਤੀਆਂ ਹਨ:

ਬਾਣੀ ਪ੍ਰਭੂ ਕੀ ਸਭੁ ਕੋ ਬੋਲੈ॥
ਆਪ ਅਡੋਲ ਨ ਕਬਹੂ ਡੋਲੈ॥

ਗੁਰਬਾਣੀ ਤੋਂ ਹੀ ਮੈਂ ਸਰਬ-ਸਾਂਝੀਵਾਲਤਾ ਦਾ ਪਾਠ ਸਿੱਖਿਆ। ਬਾਣੀ ਕਿਸੇ ਵੀ ਕੌਮ ਤੇ ਧਰਮ ਦਾ ਬੁਰਾ ਨਹੀਂ ਚਿਤਵਦੀ। ਸਭਨਾਂ ਦਾ ਭਲਾ ਲੋਚਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਗੁਰੂਆਂ, ਭਗਤਾਂ ਤੇ ਭੱਟਾਂ ਦੀ ਬਾਣੀ ਸਾਨੂੰ ਇਹ ਸੇਧ ਦਿੰਦੀ ਹੈ ਕਿ ਕੋਈ ਉੱਚੀ ਜਾਤ ਦਾ ਨਹੀਂ ਤੇ ਕੋਈ ਨੀਵੀਂ ਜਾਤ ਦਾ ਨਹੀਂ। ਸਭ ਬਰਾਬਰ ਹਨ। ਜਿਹੜੇ ਬੰਦੇ ਆਪਣੀ ਉੱਚੀ ਜਾਤ ਦਾ ਮਾਣ ਕਰਦੇ ਹਨ, ਉਹ ਹਉਮੈਂ ਕਰਕੇ ਕਰਦੇ ਹਨ, ਹੋਰ ਕੁਝ ਨਹੀਂ। ਜੇ ਪ੍ਰਭੂ ਨੇ ਜ਼ਾਤ-ਪਾਤ ਨੂੰ ਕੋਈ ਮਹੱਤਤਾ ਦੇਣੀ ਹੁੰਦੀ ਤਾਂ ਉਹ ਉੱਚੀ ਤੇ ਨੀਵੀਂ ਜਾਤ ਵਾਲਿਆਂ ਦੇ ਜੰਮਣ ਦੀ ਵਿਧੀ ਵੀ ਅਲੱਗ-ਅਲੱਗ ਬਣਾਉਂਦਾ। ਕੁਦਰਤ ਦਾ ਵਿਧਾਨ ਸਭ ਲਈ ਬਰਾਬਰ ਹੈ। ਹਵਾ ਸਾਰਿਆਂ ਲਈ ਚੱਲਦੀ ਹੈ, ਸੂਰਜ ਸਾਰਿਆਂ ਲਈ ਚਮਕਦਾ ਹੈ ਤੇ ਮੀਂਹ ਸਾਰਿਆਂ ਲਈ ਵਰ੍ਹਦਾ ਹੈ। ਕਿਸੇ ਤਰ੍ਹਾਂ ਦਾ ਕੋਈ ਭੇਦਭਾਵ ਨਹੀਂ। ਇਸ ਸੰਸਾਰ ਵਿੱਚ ਸਾਰੇ ਖ਼ਾਲੀ ਹੱਥ ਆਉਂਦੇ ਹਨ ਤੇ ਖ਼ਾਲੀ ਹੱਥ ਹੀ ਵਾਪਸ ਜਾਂਦੇ ਹਨ। ਭਗਤ ਕਬੀਰ ਜੀ ਕਿੰਨਾ ਸੁੰਦਰ ਫ਼ੁਰਮਾਉਂਦੇ ਹਨ:

ਨਾਂਗੇ ਆਵਨੁ ਨਾਂਗੇ ਜਾਨਾ॥
ਕੋਇ ਨਾ ਰਹਿਸੀ ਰਾਜਾ ਰਾਨਾ॥
ਰਾਮ ਰਾਜਾ ਨਉ ਨਿਧ ਮੇਰੇ॥

ਸੰਪੇ ਹੇਤੁ ਕਲਤੁ ਧਨ ਤੇਰੇ॥
ਆਵਤ ਸੰਗਿ ਨਾ ਜਾਤ ਸੰਗਾਤੀ॥
ਕਹਾਂ ਭਇਓ ਦਰਿ ਬਾਂਧੇ ਹਾਥੀ॥
ਲੰਕਾ ਗੜ੍ਹ ਸੋਨੇ ਕਾ ਭਇਆ॥
ਮੂਰਖ ਰਾਵਨ ਕਿਆ ਲੇ ਗਇਆ॥

ਗੁਰਬਾਣੀ ਤੋਂ ਹੀ ਮੈਨੂੰ ਇਹ ਸੋਝੀ ਪ੍ਰਾਪਤ ਹੋਈ ਕਿ ਅਉਧ ਦਿਨ ਪ੍ਰਤੀ ਦਿਨ ਘਟਦੀ ਜਾ ਰਹੀ ਹੈ। ਜਿਸ ਮੁੱਖ ਉਦੇਸ਼ ਲਈ ਪ੍ਰਭੂ ਨੇ ਸਾਨੂੰ ਜਨਮ ਦਿੱਤਾ ਹੈ, ਸਾਨੂੰ ਉਹ ਉਦੇਸ਼ ਪੂਰਾ ਕਰਨਾ ਚਾਹੀਦਾ ਹੈ। ਹਰੀ ਦਾ ਜੱਸ ਹੀ ਸਾਡੇ ਨਾਲ ਜਾਣਾ ਹੈ, ਹੋਰ ਕੁੱਝ ਨਹੀਂ ਜਾਣਾ। ਇਸ ਗੱਲ ਦੀ ਸੋਝੀ ਹੋਣ ਕਰਕੇ ਹੀ ਮੈਂ ਜ਼ਿਆਦਾ ਤੋਂ ਜ਼ਿਆਦਾ ਬਾਣੀ ਨਾਲ ਜੁੜਣ ਦੀ ਕੋਸ਼ਿਸ਼ ਕਰਦੀ ਹਾਂ:

ਹਰਿ ਜਸੁ ਰੇ ਮਨਾ ਗਾਇ ਲੈ ਜੋ ਸੰਗੀ ਹੈ ਤੇਰੋ॥
ਅਉਸਰੁ ਬੀਤਿਓ ਜਾਤੁ ਹੈ ਕਹਿਓ ਮਾਨ ਲੈ ਮੇਰੋ॥
—ਪੰਨਾ 277

ਜਦੋਂ ਤੱਕ ਅਸੀਂ ਜਿਉਂਦੇ ਹਾਂ, ਉਦੋਂ ਤੱਕ ਹੀ ਸਭ ਰਿਸ਼ਤੇ ਨਾਤੇ ਹਨ। ਮੌਤ ਦੀ ਗੋਦੀ ਵਿੱਚ ਜਾਣ ਦੀ ਦੇਰ ਹੈ, ਫੱਟ ਘਰ ਤੋਂ ਬਾਹਰ ਕੱਢ ਦਿੱਤਾ ਜਾਂਦਾ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਆਪਣੀ ਬਾਣੀ ਵਿੱਚ ਫ਼ੁਰਮਾਉਂਦੇ ਹਨ:

ਸਭੁ ਕਿਛੁ ਜੀਵਤ ਕੋ ਬਿਵਹਾਰ॥
ਮਾਤ ਪਿਤਾ ਭਾਈ ਸੁਤ ਬੰਧਪ
ਅਰੁ ਫੁਨਿ ਗ੍ਰਿਹ ਕੀ ਨਾਰਿ॥
ਤਨ ਤੇ ਪ੍ਰਾਨ ਹੋਤ ਜਬ ਨਿਆਰੇ
ਪ੍ਰੇਤ ਪ੍ਰੇਤ ਪੁਕਾਰਿ॥
ਆਧ ਘਰੀ ਕੋਊ ਨਹ ਰਾਖੇ
ਘਰ ਤੇ ਦੇਤਿ ਨਿਕਾਰਿ॥
—ਪੰਨਾ 536

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਬਾਣੀ ਪੜ੍ਹ ਕੇ ਮੈਨੂੰ ਇਸ ਗੱਲ ਦਾ ਗਿਆਨ ਹੋਇਆ ਕਿ ਪ੍ਰਭੂ ਦਾ ਸਿਮਰਨ ਅਤੇ ਸਾਧੂ-ਸੰਤਾਂ ਦੀ ਸੰਗਤ ਕਰਨ ਨਾਲ ਇਸ ਭਵਸਾਗਰ ਤੋਂ ਪਾਰ ਉਤਾਰਾ ਹੋ ਸਕਦਾ ਹੈ। ਇਸੇ ਕਰਕੇ ਸਾਧੂ-ਸੰਤਾਂ ਲਈ ਮੇਰੇ ਮਨ ਅੰਦਰ ਅਥਾਹ ਸ਼ਰਧਾ ਹੈ। ਭਗਤ ਕਬੀਰ ਜੀ ਫ਼ੁਰਮਾਉਂਦੇ ਹਨ:-

ਰਾਮ ਸਿੰਮਰ ਪਛਤਾਹਿਗਾ ਮਨ॥
ਪਾਪੀ ਜੀਅਰਾ ਲੋਭ ਕਰਤੁ ਹੈ

ਆਜਿ ਕਾਲਿ ਉਠਿ ਜਾਹਿਗਾ॥
ਲਾਲਚ ਲਾਗੇ ਜਨਮੁ ਗਵਾਇਆ
ਮਾਇਆ ਭਰਮ ਭੁਲਾਹਿਗਾ॥
ਧਨ ਜੋਬਨ ਕਾ ਗਰਬੁ ਨ ਕੀਜੈ
ਕਾਗਦ ਜਿਉ ਗਲਿ ਜਾਹਿਗਾ॥
ਜਉ ਜਮੁ ਆਇ ਕੇਸ ਗਹਿ ਪਟਕੈ
ਤਾ ਦਿਨ ਕਿਛੁ ਨ ਬਸਾਹਿਗਾ॥
ਸਿਮਰਨੁ ਭਜਨੁ ਦਇਆ ਨਹੀਂ ਕੀਨੀ
ਤਉ ਮੁਖਿ ਚੋਟਾ ਖਾਹਿਗਾ॥
ਧਰਮ ਰਾਇ ਜਬ ਲੇਖਾ ਮਾਂਗੇ
ਕਿਆ ਮੁਖ ਲੈਕੇ ਜਾਹਿਗਾ॥
ਕਹਤੁ ਕਬੀਰੁ ਸੁਨਹੁ ਰੇ ਸੰਤਹੁ
ਸਾਧ ਸੰਗਤਿ ਤਰਿ ਜਾਹਿਗਾ॥

—ਪੰਨਾ 1106

ਸੰਸਾਰ ਦੇ ਸਾਰੇ ਰਿਸ਼ਤੇ ਨਾਤੇ ਅਤੇ ਪ੍ਰੀਤਾਂ ਝੂਠੀਆਂ ਅਤੇ ਬਿਨਸਨਹਾਰ ਹਨ। ਇਸ ਝੂਠੀ ਪ੍ਰੀਤ ਕਰਕੇ ਹੀ ਕਿਸੇ ਦੇ ਸਦੀਵੀ ਤੌਰ 'ਤੇ ਚਲੇ ਜਾਣ ਨਾਲ ਅਸੀਂ ਰੋਂਦੇ ਕੁਰਲਾਉਂਦੇ ਹਾਂ। ਸਿਰਫ਼ ਪ੍ਰਭੂ ਦੀ ਪ੍ਰੀਤ ਹੀ ਸੱਚੀ ਹੈ ਜੋ ਮਨ ਨੂੰ ਸਦੀਵੀ ਖੇੜੇ ਵਿੱਚ ਰੱਖਦੀ ਹੈ:

ਜਗਤ ਮੇਂ ਝੂਠੀ ਦੇਖੀ ਪ੍ਰੀਤਿ॥
ਅਪਨੇ ਹੀ ਸੁਖ ਸਿਉ ਸਭਿ ਲਾਗੇ
ਕਿਆ ਦਾਰਾ ਕਿਆ ਮੀਤ॥

—ਪੰਨਾ 536

ਕਿਸੇ ਦਾ ਦਿਲ ਨਾ ਦੁਖਾਉਣ ਵਾਲੀ ਗੱਲ ਵੀ ਮੈਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਬਾਬਾ ਫ਼ਰੀਦ ਜੀ ਦੇ ਇਸ ਸਲੋਕ ਤੋਂ ਗ੍ਰਹਿਣ ਕੀਤੀ:

ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ॥
ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ॥

—ਪੰਨਾ 1384

ਪ੍ਰਭੂ ਦਾ ਦਿੱਤਾ ਹੀ ਅਸੀਂ ਸਾਰੇ ਖਾਂਦੇ ਪਹਿਨਦੇ ਹਾਂ। ਇਸ ਲਈ ਐਸੇ ਦਾਤੇ ਨੂੰ ਭੁਲਾਉਣਾ ਨਹੀਂ ਚਾਹੀਦਾ ਜਿਹੜਾ ਸਾਨੂੰ ਸਭ ਕੁੱਝ ਦਿੰਦਾ ਹੈ। ਦਿਨ ਰਾਤ ਉਸੇ ਦੇ ਗੁਣਾਂ ਦਾ ਗਾਇਣ ਕਰਨਾ ਚਾਹੀਦਾ ਹੈ:

ਰੈਣਿ ਦਿਵਸ ਪਰਭਾਤਿ ਤੂੰਹੈ ਹੀ ਗਾਵਣਾ॥
ਜੀਅ ਜੰਤ ਸਰਬਤ ਨਾਉ ਤੇਰਾ ਧਿਆਵਣਾ॥

ਤੂੰ ਦਾਤਾ ਦਾਤਾਰ ਤੇਰਾ ਦਿਤਾ ਖਾਵਣਾ॥

—ਪੰਨਾ 652

ਮੁਸ਼ਕਿਲ ਘੜੀ ਵਿੱਚ ਜਦੋਂ ਕੋਈ ਵੀ ਸੰਗੀ ਸਾਥੀ ਸਾਡਾ ਸਾਥ ਦੇਣ ਲਈ ਨਹੀਂ ਪਹੁੰਚਦਾ, ਉਸ ਵੇਲੇ ਪ੍ਰਭੂ ਨੂੰ ਇੱਕ ਮਨ ਇੱਕ ਚਿੱਤ ਹੋ ਕੇ ਯਾਦ ਕਰਨ ਨਾਲ ਉਹ ਬਿਨਾਂ ਦੇਰ ਕੀਤਿਆ ਫਟ ਬਹੁੜਦਾ ਹੈ। ਇਹ ਮੇਰੀ ਅਜ਼ਮਾਈ ਹੋਈ ਗੱਲ ਹੈ:

ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ॥
ਲਾਗੂ ਹੋਏ ਦੁਸਮਨਾ ਸਾਕ ਭੀ ਭਜਿ ਖਲੇ॥
ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ॥
ਚਿਤਿ ਆਵੈ ਓਸ ਪਾਰਬ੍ਰਹਮ ਲਗੈ ਨ ਤਤੀ ਵਾਓ॥

—ਪੰਨਾ 70

ਜਪੁਜੀ ਸਾਹਿਬ, ਜਾਪੁ ਸਾਹਿਬ, ਤ੍ਵਪ੍ਰਸਾਦ ਸ੍ਵਯੈ, ਚੌਪਈ ਸਾਹਿਬ, ਰਹਿਰਾਸ ਸਾਹਿਬ, ਅਨੰਦ ਸਾਹਿਬ, ਕੀਰਤਨ ਸੋਹਿਲਾ, ਸੁਖਮਨੀ ਸਾਹਿਬ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕੁਝ ਪੰਨਿਆਂ ਦਾ ਪਾਠ ਕਰਨਾ ਮੇਰੇ ਨਿੱਤਨੇਮ ਵਿੱਚ ਸ਼ਾਮਿਲ ਹੈ। ਭਗਤ ਕਬੀਰ ਜੀ ਦੀ ਬਾਣੀ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਅਤੇ ਬਾਬਾ ਫ਼ਰੀਦ ਜੀ ਦੇ ਸ਼ਲੋਕ ਧੁਰ ਅੰਦਰ ਤੱਕ ਹਿਲਾ ਕੇ ਰੱਖ ਦਿੰਦੇ ਹਨ।

ਥੋੜ੍ਹੇ ਸਮੇਂ ਦੇ ਅੰਦਰ ਹੀ ਕਈ ਨਜ਼ਦੀਕੀਆਂ ਦੇ ਰੱਬ ਨੂੰ ਪਿਆਰੇ ਹੋ ਜਾਣ ਕਾਰਨ ਇੱਕ ਵਾਰੀ ਤਾਂ ਮੇਰਾ ਜ਼ਿੰਦਗੀ ਵਿੱਚ ਵਿਸ਼ਵਾਸ ਹੀ ਟੁੱਟ ਗਿਆ ਪਰ ਗੁਰਬਾਣੀ ਨੇ ਮੈਨੂੰ ਸਹਾਰਾ ਦੇ ਕੇ ਫੇਰ ਜ਼ਿੰਦਗੀ ਨਾਲ ਮੇਰਾ ਨਾਤਾ ਜੋੜ ਦਿੱਤਾ। ਬਾਣੀ ਨੇ ਹੀ ਮੈਨੂੰ ਇਹ ਸੋਝੀ ਦਿੱਤੀ ਕਿ ਆਪੋ ਆਪਣੀ ਵਾਰੀ ਸਭ ਨੇ ਜਾਣਾ ਹੈ। ਇਹ ਜੱਗ ਚੱਲੋ-ਚੱਲੀ ਦਾ ਮੇਲਾ ਹੈ। ਕਿਸੇ ਨੇ ਪਹਿਲਾਂ ਤੇ ਕਿਸੇ ਨੇ ਬਾਅਦ ਵਿੱਚ ਜਾਣਾ ਹੈ। ਪ੍ਰਭੂ ਵੱਲੋਂ ਜਿੰਨੀ ਸਵਾਸਾਂ ਦੀ ਪੂੰਜੀ ਜੀਵ ਨੂੰ ਮਿਲਦੀ ਹੈ, ਜਦੋਂ ਉਹ ਪੂਰੀ ਹੋ ਜਾਂਦੀ ਹੈ, ਜੀਵ ਨੂੰ ਇੱਥੋਂ ਜਾਣਾ ਪੈਂਦਾ ਹੈ। ਇਸ ਦੁਨੀ ਸੁਹਾਵਾ ਬਾਗ ਅੰਦਰ ਪ੍ਰਭੂ ਦੇ ਨਾਮ ਤੋਂ ਬਿਨਾਂ ਕੁੱਝ ਵੀ ਸਥਿਰ ਰਹਿਣ ਵਾਲਾ ਨਹੀਂ।

ਮੇਰੇ ਅੰਦਰ ਜੋ ਨਿਮਰਤਾ ਤੇ ਮਿਠਾਸ ਹੈ, ਇਹ ਸਭ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀ ਬਾਣੀ ਦੀ ਦੇਣ ਹੈ। ਮੇਰੇ ਅੰਦਰਲੀ ਸੱਚੀ, ਸੁੱਚੀ ਤੇ ਸ਼ੁੱਧ ਸੋਚ ਇਸ ਇਲਾਹੀ ਬਾਣੀ ਨੇ ਹੀ ਬਣਾਈ ਹੈ। ਮੈਂ ਅੱਜ ਜੋ ਵੀ ਹਾਂ ਸਭ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਦੌਲਤ ਹਾਂ। ਇਹ ਬਾਣੀ ਅੰਤਿਮ ਸਵਾਸਾਂ ਤੱਕ ਮੇਰੇ ਨਾਲ ਨਿਭੇਗੀ, ਅਜਿਹਾ ਮੇਰਾ ਵਿਸ਼ਵਾਸ ਹੈ ਕਿਉਂਕਿ ਗੁਰੂ ਸਾਹਿਬ ਇੱਕ ਵਾਰੀ ਜਿਸਦਾ ਪੱਲਾ ਫੜ ਲੈਂਦੇ ਹਨ, ਫਿਰ ਕਦੇ ਨਹੀਂ ਛੱਡਦੇ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਮੈਂ ਕੋਟਿ-ਕੋਟਿ ਧੰਨਵਾਦੀ ਹਾਂ ਜਿਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕੀਤੀ। ਮੇਰਾ ਮਸਤਕ ਝੁਕਦਾ ਹੈ ਦਸ਼ਮੇਸ਼ ਪਿਤਾ ਜੀ ਅੱਗੇ ਜਿਨ੍ਹਾਂ ਨੇ ਇਸ ਇਲਾਹੀ ਗ੍ਰੰਥ ਨੂੰ ਗੁਰੂ ਦੀ ਪਦਵੀ ਦਿੱਤੀ ਜਿਸ ਤੋਂ ਮੇਰੇ ਵਰਗੇ ਹੋਰ ਅਨੇਕਾਂ ਸ਼ਰਧਾਲੂ ਲਾਹਾ ਲੈ ਕੇ ਆਪਣਾ ਜਨਮ ਸਫ਼ਲਾ ਕਰ ਰਹੇ ਹਨ। ਸ੍ਰੀ ਗੁਰੂ ਗ੍ਰੰਥ

ਸਾਹਿਬ ਜੀ ਦੇ ਫ਼ਲਸਫ਼ੇ ਦੀ ਵਿਲੱਖਣਤਾ ਬਾਰੇ ਮੈਂ ਸੁੰਦਰ ਲਿਖਾਈ ਵਿੱਚ ਲਿਖਿਆ ਸੀ। ਜਿਸਦਾ ਨਮੂਨਾ ਪੇਸ਼ ਹੈ:

ੴ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ੴ

ਸਤਿਨਾਮੁ ਸਤਿਨਾਮੁ ਸਤਿਨਾਮੁ ਸਤਿਨਾਮੁ ਸਤਿਨਾਮੁ

ੴ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਫਲਸਫ਼ੇ ਦੀ ਵਿਲੱਖਣਤਾ ੴ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਫਲਸਫੇ ਦੀ ਵਿਲੱਖਣਤਾ ਇਹ ਹੈ ਕਿ ਇਹ 'ਏਕਤਾ ਦਾ ਪ੍ਰਤੀਕ' ਹੈ। ਇਸ਼ਟ ਦੀ ਏਕਤਾ, ਗੁਰੂ ਦੀ ਏਕਤਾ, ਮਨੁੱਖ ਜਾਤੀ ਦੀ ਏਕਤਾ, ਧਰਮ ਦੀ ਏਕਤਾ ਤੇ ਬ੍ਰਹਿਮੰਡ ਦੀ ਏਕਤਾ ਬਾਰੇ ਦੱਸਕੇ ਉਸ 'ਏਕਤਾ' ਨਾਲ ਜੁੜਣ ਲਈ ਇਹ ਮਨੁੱਖ ਮਾਤਰ ਨੂੰ ਪ੍ਰੇਰਿਤ ਕਰਦਾ ਹੈ। ਇੱਕ ਮਹਾਨ ਇਸ਼ਟ ਦਾ ਸਰੂਪ ਦੱਸਦਿਆਂ ਸਭ ਤੋਂ ਪਹਿਲਾਂ ਉਸਦਾ ਮੁੱਖ ਗੁਣ 'ਇਕ' ਦੱਸਿਆ ਗਿਆ ਹੈ:

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਇਸ ਦੇ ਫਲਸਫੇ ਵਿਚ ਕੋਈ ਵੀ ਅਜਿਹੀ ਗੱਲ ਨਹੀਂ ਅਪਨਾਈ ਗਈ ਜਿਸ ਨਾਲ ਮਨੁੱਖੀ ਏਕਤਾ ਭੰਗ ਹੁੰਦੀ ਹੋਵੇ। ਇਸ ਅਦੁੱਤੀ ਏਕਤਾ ਦੀ ਮੰਗ ਕਰਦੇ ਹੋਏ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ:

ਜੇ ਤੂੰ ਤੁਠਾ ਕ੍ਰਿਪਾ ਨਿਧਾਨ, ਨ ਦੂਜਾ ਵੇਖਾਲਿ ॥
ਏਹਾ ਪਾਈ ਮੂ ਦਾਤੜੀ ਨਿਤ ਹਿਰਦੈ ਰਖਾ ਸਮਾਲਿ ॥

'ਸਾਹਿਬ ਮੇਰਾ ਏਕੋ ਹੈ, ਭਾਈ ਏਕੋ ਹੈ', 'ਇਕ' ਰਹਿਣ ਤੋਂ ਇਲਾਵਾ ਪਰਮਾਤਮਾ ਨੂੰ ਕਰਤਾਪੁਰਖੁ, ਪਾਰਬ੍ਰਹਮ, ਪ੍ਰੀਤਮ, ਮਿੱਠ ਬੋਲੜਾ, ਕ੍ਰਿਪਾ ਨਿਧਾਨੁ, ਦਯਾਲੂ, ਪਤਿਤ ਪਾਵਨ, ਗਰੀਬ ਨਿਵਾਜ, ਭਗਤ ਵਛਲ, ਦਾਨਾ ਬੀਨਾ, ਸੁਘੜ ਸੁਜਾਨ ਤੇ ਹੋਰ ਅਨੇਕਾਂ ਸ਼ਬਦਾਂ ਨਾਲ ਸੰਬੋਧਤ ਕੀਤਾ ਗਿਆ ਹੈ। ਇਸ ਇਸ਼ਟ ਦੀ ਪੂਜਾ ਉਪਾਸਨਾ ਦਾ ਇਕੋ ਤਰੀਕਾ ਦੱਸਿਆ ਗਿਆ ਹੈ ਕਿ ਪ੍ਰੇਮਾ ਭਗਤੀ ਨਾਲ ਨਾਮ ਸਿਮਰਨ ਹੀ ਉਸਦੀ ਸੱਚੀ ਪੂਜਾ ਹੈ। ਸਿਮਰਨ ਦਾ ਫਲ ਅਜਿਹੀ ਗੁਣਸਾਗਰ ਸਖਸੀਅਤ ਦਾ ਨਿਰਮਾਣ ਕਰੇ ਆਪਣੇ ਆਪ ਵਿਚ 'ਉਸ ਵਰਗੇ' ਹੀ ਗੁਣ ਪੈਦਾ ਕਰਨਾ, 'ਜੈਸਾ ਸੇਵੈ ਤੈਸੋ ਹੋਇ', ਜੋ ਅਜਿਹੇ ਇਸ਼ਟ ਦਾ ਸਿਮਰਨ ਤੇ

ੴ ੴ

ਸਤਿਨਾਮੁ ਸਤਿਨਾਮੁ ਸਤਿਨਾਮੁ ਸਤਿਨਾਮੁ ਸਤਿਨਾਮੁ

ੴ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ੴ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਦੋਂ ਇਹ ਮਹਿਸੂਸ ਕੀਤਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਨੁੱਖ ਜਾਤੀ ਨੂੰ ਹਰ ਪ੍ਰਕਾਰ ਦੀ ਅਗਵਾਈ ਦੇਣ ਦੇ ਸਮਰੱਥ ਹਨ ਤਾਂ ਉਨ੍ਹਾਂ ਨੇ ਆਪਣੇ ਤੋਂ ਬਾਅਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਮੰਨਣ ਦਾ ਆਦੇਸ਼ ਦਿੱਤਾ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜੋ ਸ਼ਬਦ ਗੁਰੂ ਦਾ ਸੰਕਲਪ ਦਿੱਤਾ ਸੀ, ਉਹ ਦਸਵੇ ਜਾਮੇ ਵਿੱਚ ਸੰਪੂਰਨਤਾ ਤੱਕ ਪਹੁੰਚਿਆ।

ਇਸ ਲਾਸਾਨੀ ਗ੍ਰੰਥ ਬਾਰੇ ਸਿੱਖਾਂ ਦੇ ਨਾਲ ਗ਼ੈਰ ਸਿੱਖ ਸੱਜਣਾਂ ਦੇ ਦਿਲਾਂ ਵਿੱਚ ਵੀ

ਬੇਹੱਦ ਸਤਿਕਾਰ ਹੈ, ਉਨ੍ਹਾਂ ਦੇ ਵਿਚਾਰ ਇੱਥੇ ਦੇਣਾ ਮੈਂ ਉਚਿਤ ਸਮਝਾਂਗੀ।

ਭਾਰਤ ਦੇ ਸਾਬਕਾ ਰਾਸ਼ਟਰਪਤੀ ਡਾ. ਰਾਧਾ ਕ੍ਰਿਸ਼ਨਨ ਨੇ ਇਸ ਇਲਾਹੀ ਗ੍ਰੰਥ ਪ੍ਰਤੀ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦਿਆਂ ਕਿਹਾ, "ਸ੍ਰੀ ਗੁਰੂ ਗ੍ਰੰਥ ਸਾਹਿਬ ਸਾਰੇ ਪੀਰਾਂ, ਪੈਗ਼ੰਬਰਾਂ ਦੀ ਜਿਉਂਦੀ ਜਾਗਦੀ ਆਵਾਜ਼ ਹਨ।"

ਡਕਨ ਗਰੀਨਲੀਜ਼ ਅਨੁਸਾਰ, "ਇਹ ਬਿਲਕੁਲ ਠੀਕ ਕਿਹਾ ਗਿਆ ਹੈ ਕਿ ਗੁਰੂ ਗ੍ਰੰਥ ਸਾਹਿਬ ਭਾਰਤੀ ਵਿਚਾਰਧਾਰਾ ਦੀ ਕਰੀਮ ਹੈ, ਹਿੰਦੂ ਫ਼ਿਲਾਸਫ਼ੀ ਦਾ ਨਿਚੋੜ ਹੈ ਜੋ ਹਿੰਦੂ ਨਹੀਂ ਸਗੋਂ ਨਿਰੋਲ ਸਿੱਖ ਹੈ। ਜਿਤਨਾ ਵੱਧ ਮੈਂ ਗੁਰੂ ਗ੍ਰੰਥ ਸਾਹਿਬ ਦਾ ਅਧਿਐਨ ਕੀਤਾ ਹੈ ਉਤਨੀ ਹੀ ਮੇਰੀ ਪਿਆਰ ਭਾਵਨਾ ਇਸ ਪ੍ਰਤੀ ਹੋਰ ਵਧੀ ਤੇ ਬਲਵਾਨ ਹੋਈ। ਜੋ ਪ੍ਰੇਰਨਾ ਅਤੇ ਭਾਵਿਕ ਖ਼ੂਬਸੂਰਤੀ ਗੁਰੂ ਗ੍ਰੰਥ ਸਾਹਿਬ ਵਿੱਚ ਮਿਲਦੀ ਹੈ, ਸ਼ਾਇਦ ਹੀ ਦੁਨੀਆਂ ਦੀ ਕਿਸੇ ਹੋਰ ਧਾਰਮਿਕ ਲਿਖਤ ਵਿੱਚੋਂ ਮਿਲਦੀ ਹੋਵੇ।"

ਪ੍ਰਸਿੱਧ ਅਮਰੀਕਨ ਇਤਿਹਾਸਕਾਰ ਸ੍ਰੀ ਤਿਆਨਬੀ ਆਪਣੀ ਪੁਸਤਕ 'ਧਰਮ-ਇਤਿਹਾਸਕ ਦ੍ਰਿਸ਼ਟੀਕੋਣ ਤੋਂ' ਵਿੱਚ ਲਿਖਦਾ ਹੈ, "ਜਦ ਸਾਰਾ ਜਗਤ ਕੋਈ ਧਰਮ ਅਪਣਾਏਗਾ ਤਾਂ ਉਹ ਧਰਮ ਅੱਜ ਦੇ ਰਸਮੀ ਕਰਮ ਕਾਂਡਾਂ ਤੇ ਵਹਿਮੀ ਪ੍ਰਭਾਵਾਂ ਵਾਲਾ ਕਦਾਚਿਤ ਨਹੀਂ ਹੋਵੇਗਾ ਸਗੋਂ ਉਸ ਦਾ ਮੂਲ ਆਧਾਰ ਸੇਵਾ ਤੇ ਸ਼ਬਦ (ਨਾਮ) ਹੋਣਗੇ। ਸੇਵਾ ਦਾ ਸੰਕਲਪ ਈਸਾਈਆਂ ਨੇ ਡਾਢਾ ਸੋਹਣਾ ਅਪਨਾ ਲਿਆ ਹੈ (ਗੁਰਸਿੱਖੀ ਵਿੱਚ ਵੀ ਸੇਵਾ ਨੂੰ ਮਹਾਨ ਸਥਾਨ ਪ੍ਰਾਪਤ ਹੈ) ਤੇ ਸ਼ਬਦ ਦਾ ਪ੍ਰਯੋਗ ਸਿੱਖ ਧਰਮ ਦੇ ਗੁਰੂ ਗ੍ਰੰਥ ਪੂਜਾ ਤੋਂ ਪੂਰੀ ਤੀਬਰਤਾ ਵਿਚ ਦੇਖਿਆ ਜਾ ਸਕਦਾ ਹੈ।" ਇਕ ਹੋਰ ਥਾਂ ਉਹ ਕਹਿੰਦਾ ਹੈ "ਗੁਰੂ ਗ੍ਰੰਥ ਸਾਹਿਬ ਮਨੁੱਖੀ ਭਾਈਚਾਰੇ ਦੇ ਸਾਂਝੇ ਆਤਮਿਕ ਖ਼ਜ਼ਾਨਾ ਹਨ। ਇਸ ਲਈ ਇਹ ਜ਼ਰੂਰੀ ਹੈ ਕਿ ਗੁਰੂ ਗ੍ਰੰਥ ਸਾਹਿਬ ਨੂੰ ਜਿੰਨਾ ਵੱਧ ਤੋਂ ਵੱਧ ਲੋਕਾਂ ਦੇ ਸਿੱਧੇ ਸੰਪਰਕ ਵਿੱਚ ਲਿਆਂਦਾ ਜਾ ਸਕੇ, ਲਿਆਂਦਾ ਜਾਵੇ। ਜਿਤਨੇ ਵੀ ਧਾਰਮਿਕ ਗ੍ਰੰਥ ਉਪਲਬਧ ਹਨ, ਉਨ੍ਹਾਂ ਵਿੱਚੋਂ ਗੁਰੂ ਗ੍ਰੰਥ ਸਾਹਿਬ ਸਭ ਤੋਂ ਵੱਧ ਸਤਿਕਾਰੀ ਹਸਤੀ ਰੱਖਦੇ ਹਨ। ਜਿਤਨਾ ਕੁਰਾਨ ਸ਼ਰੀਫ ਮੁਸਲਮਾਨਾਂ ਨੂੰ ਪਿਆਰਾ ਲੱਗਦਾ ਹੈ, ਜਿਤਨਾ ਬਾਈਬਲ ਈਸਾਈਆਂ ਨੂੰ ਪਿਆਰਾ ਲੱਗਦਾ ਹੈ, ਜਿਤਨਾ ਤੌਰੇਤ ਯਹੂਦੀਆਂ ਨੂੰ ਪਿਆਰਾ ਲੱਗਦਾ ਹੈ, ਗੁਰੂ ਗ੍ਰੰਥ ਸਾਹਿਬ ਸਿੱਖਾਂ ਲਈ ਉਸ ਤੋਂ ਵੱਧ ਮਹੱਤਵਪੂਰਨ ਹੈ ਕਿਉਂਕਿ ਗੁਰੂ ਗ੍ਰੰਥ ਸਾਹਿਬ ਸਿੱਖਾਂ ਦੇ ਸਦੀਵੀ ਗੁਰੂ ਹਨ, ਅਧਿਆਤਮਿਕ ਗਾਈਡ ਹਨ।"

ਕਾਇਦੇ-ਆਜ਼ਮ ਯੂਨੀਵਰਸਿਟੀ ਇਸਲਾਮਾਬਾਦ ਪਾਕਿਸਤਾਨ ਦੇ ਇਤਿਹਾਸ ਵਿਭਾਗ ਦੇ ਮੁਖੀ ਡਾ. ਮੁਹੰਮਦ ਯੂਸਫ ਅੱਬਾਸੀ ਅਨੁਸਾਰ, "ਗੁਰੂ ਗ੍ਰੰਥ ਸਾਹਿਬ ਵਿਸ਼ਵ ਗਿਆਨ ਦਾ ਖ਼ਜ਼ਾਨਾ ਹਨ। ਗੁਰੂ ਬਾਣੀ ਤਾਂ ਵਿਸ਼ਾਲ ਸਮੁੰਦਰ ਹੈ ਜਿੱਥੇ ਹਰ ਕਿਸੇ ਅਭਿਲਾਸ਼ੀ ਨੂੰ ਮਨ ਭਾਉਂਦੇ ਰਤਨ, ਹੀਰੇ, ਜਵਾਹਰਾਤ ਮਿਲ ਸਕਦੇ ਹਨ। ਅੱਜ ਵਿਸ਼ਵ ਨੂੰ ਇਕ ਧੁਰੇ ਨਾਲ ਜੁੜਨ ਦੀ ਲੋੜ ਹੈ ਅਤੇ ਇਹ ਧੁਰਾ ਹੈ ਆਪਣੀ ਜ਼ਮੀਰ, ਜਿਸਦੀ ਆਵਾਜ਼ ਨੂੰ ਸੁਣਕੇ ਅਸੀਂ ਸਮੂਹ ਮੁਸੀਬਤਾਂ 'ਤੇ ਫ਼ਤਹਿ ਪਾ ਸਕਦੇ ਹਾਂ। ਗੁਰਬਾਣੀ ਇਸ ਵੱਲ ਸਾਡਾ ਮਾਰਗ ਦਰਸ਼ਨ ਕਰਦੀ ਹੈ।"

ਡਾ. ਧਰਮ ਪਾਲ ਮੈਣੀ ਦੇ ਸ਼ਬਦਾਂ ਵਿੱਚ, "ਗੁਰੂ ਗ੍ਰੰਥ ਸਾਹਿਬ ਮੱਧਕਾਲ ਦੀ

ਭਾਰਤੀ ਸਪਰਿਟਿਊਲ ਵਿਚਾਰਧਾਰਾ ਦਾ ਸੱਚਾ ਪ੍ਰਤੀਨਿਧ ਹੈ। ਭਾਰਤੀ ਧਰਮ ਪਰੰਪਰਾ ਅਨੁਸਾਰ ਇਸ ਵਿੱਚ ਵੀ ਉਸੇ ਹੀ ਮਾਨਵੀ ਧਰਮ ਦੇ ਤੱਤ ਮਿਲਦੇ ਹਨ ਜਿਨ੍ਹਾਂ ਨੂੰ ਅਪਨਾਉਣ ਵਿੱਚ ਕਿਸੇ ਨੂੰ ਕੋਈ ਉਜ਼ਰ ਨਹੀਂ ਹੋ ਸਕਦਾ, ਜਿਸ ਦਾ ਪ੍ਰਚਾਰ ਕਰਨ ਨਾਲ ਕਿਸੇ ਦੀ ਇੱਜ਼ਤ ਹੱਤਕ ਨਹੀਂ ਹੁੰਦੀ ਤੇ ਜਿਸਨੂੰ ਕਿਸੇ ਫ਼ਿਰਕੇ ਵਿਸ਼ੇਸ਼ ਦੇ ਘੇਰੇ ਵਿੱਚ ਬੰਦ ਨਹੀਂ ਕੀਤਾ ਜਾ ਸਕਦਾ। ਸਾਰੀ ਮਨੁੱਖਤਾ ਇਸ ਤੋਂ ਪ੍ਰੇਰਨਾ ਲੈ ਸਕਦੀ ਹੈ ਤੇ ਲੈਂਦੀ ਆਈ ਹੈ। ਕਈ ਸੌ ਸਾਲਾਂ ਦੇ ਧਾਰਮਿਕ ਸਾਹਿਤ ਦਾ ਇਹ ਚਾਨਣ ਮੁਨਾਰਾ ਰਿਹਾ ਹੈ। ਅੱਜ ਦੇ ਵਿਗਿਆਨਕ ਤੇ ਬੌਧਿਕ ਯੁੱਗ ਵਿੱਚ ਵੀ ਇਹ ਆਉਣ ਵਾਲੀਆਂ ਪੀੜ੍ਹੀਆਂ ਨੂੰ ਧਰਮ ਤੋਂ ਬੇਮੁੱਖ ਹੋਣ ਤੋਂ ਬਚਾਉਂਦਾ ਰਹੇਗਾ। ਕੀ ਇਹ ਘੱਟ ਮਹੱਤਵ ਦੀ ਗੱਲ ਹੈ ਕਿ ਜੀਵਨ ਤੇ ਜਗਤ ਦੀਆਂ ਉਨ੍ਹਾਂ ਸਾਰੀਆਂ ਸਮੱਸਿਆਵਾਂ ਦੇ ਸਮਾਧਾਨ ਇਸ ਵਿੱਚ ਆਪਣੇ ਢੰਗ ਨਾਲ ਮਿਲਦੇ ਹਨ ਜਿਨ੍ਹਾਂ ਦੀ ਜ਼ਿੰਦਗੀ ਦੇ ਕਿਸੇ ਨਾ ਕਿਸੇ ਮੋੜ 'ਤੇ ਹਰ ਇੱਕ ਨੂੰ ਲੋੜ ਪੈਂਦੀ ਹੈ। ਗੁਰੂ ਗ੍ਰੰਥ ਸਾਹਿਬ ਇਸ ਲੌਕਿਕ ਧਰਾਤਲ 'ਤੇ ਪਰਾਲੌਕਿਕ ਜੀਵਨ ਜਾਚ ਦੀ ਚੰਗਿਆੜੀ ਸਾਡੇ ਮਨਾਂ ਵਿੱਚ ਚਮਕਾ ਦੇਂਦੇ ਹਨ।"

ਅਖਲਾਕ ਹੁਸੈਨ ਦਿਹਲਵੀ ਦੇ ਵਿਚਾਰ ਅਨੁਸਾਰ, "ਪਵਿੱਤਰ ਗੁਰੂ ਗ੍ਰੰਥ ਸਾਹਿਬ ਸਿੱਖ ਧਰਮ ਦੀ ਹੀ ਇੱਕ ਸਤਿਕਾਰਯੋਗ ਧਾਰਮਿਕ ਪੁਸਤਕ ਨਹੀਂ, ਸਗੋਂ ਇਹ ਹਿੰਦੁਸਤਾਨ ਦਾ ਸਭ ਤੋਂ ਸੈਕੂਲਰ ਗ੍ਰੰਥ ਹੈ।......... ਗੁਰੂ ਗ੍ਰੰਥ ਸਾਹਿਬ ਤੋਂ ਨਿੱਜੀ ਪਛਾਣ ਅਤੇ ਰੱਬੀ ਪਛਾਣ ਦੀ ਅਣਮੁੱਲੀ ਦਾਤ ਪ੍ਰਾਪਤ ਹੁੰਦੀ ਹੈ ਅਤੇ ਰੂਹਾਨੀਅਤ ਦੀ ਮਸਤੀ ਦਾ ਸਰੂਰ ਹਾਸਲ ਹੁੰਦਾ ਹੈ ਜਿਸ ਰਾਹੀਂ ਮਨੁੱਖ 'ਇਨਸਾਨ' ਬਣ ਜਾਂਦਾ ਹੈ ਨਹੀਂ ਤਾਂ 'ਆਦਮੀ ਕੋ ਭੀ ਮੁਯੱਸਰ ਨਹੀਂ ਹੈ ਇਨਸਾਂ ਹੋਨਾ'।"

ਪਰਲ ਐਸ, ਬੱਕ-ਨੋਬਲ ਪੁਰਸਕਾਰ ਵਿਜੇਤਾ ਲਿਖਦੇ ਹਨ, "ਗੁਰੂ ਗ੍ਰੰਥ ਸਾਹਿਬ ਮਨੁੱਖ ਦੇ ਇਕੱਲਪੁਣੇ, ਉਸ ਦੀਆਂ ਇੱਛਾਵਾਂ, ਪ੍ਰਭਾਵਾਂ ਅਤੇ ਅਕਾਲਪੁਰਖ ਨਾਲ ਉਸਦੇ ਸੁਮੇਲ ਕਰਨ ਦੀ ਭੁੱਖ ਦੇ ਪ੍ਰਗਟਾਵੇ ਦੀ ਸਰੋਤ ਪੁਸਤਕ ਹੈ। ਮੈਂ ਹੋਰ ਵੱਡੇ-ਵੱਡੇ ਧਰਮਾਂ ਦੀਆਂ ਧਾਰਮਿਕ ਰਚਨਾਵਾਂ ਪੜ੍ਹੀਆਂ ਹਨ ਪਰ ਮੈਨੂੰ ਉਨ੍ਹਾਂ ਵਿੱਚ ਦਿਲ ਤੇ ਮਨ ਨੂੰ ਪ੍ਰਭਾਵਤ ਕਰਨ ਵਾਲੀ ਇਤਨੀ ਸ਼ਕਤੀ ਨਹੀਂ ਲੱਗੀ ਜਿਤਨੀ ਗੁਰੂ ਗ੍ਰੰਥ ਸਾਹਿਬ ਵਿੱਚ ਮਹਿਸੂਸ ਹੋਈ ਹੈ। ਇਹ ਬਾਣੀ ਲੰਬੀ ਹੋਣ ਦੇ ਬਾਵਜੂਦ ਬੜੀ ਗੁੰਦਵੀਂ ਹੈ, ਪ੍ਰਮਾਤਮਾ ਦਾ ਸਭ ਤੋਂ ਉੱਤਮ ਤੇ ਪਵਿੱਤਰ ਸੰਕਲਪ ਉਭਾਰਦੀ ਹੈ ਅਤੇ ਮਨੁੱਖੀ ਸਰੀਰ ਦੀਆਂ ਅਮਲੀ ਲੋੜਾਂ ਦੇ ਅਨੁਕੂਲ ਹੈ। ਇਹਨਾਂ ਬਾਣੀਆਂ ਵਿੱਚ ਹੈਰਾਨੀਜਨਕ ਆਧੁਨਿਕਤਾ ਮੌਜੂਦ ਹੈ।

ਪ੍ਰਸਿੱਧ ਭਾਸ਼ਾ ਵਿਗਿਆਨੀ ਡਾ. ਸੀਤਾ ਰਾਮ ਬਾਹਰੀ ਅਨੁਸਾਰ, "ਜੇਕਰ ਭਾਰਤ ਨੇ ਕਦੇ ਕੋਈ ਸਾਂਝੀ ਭਾਸ਼ਾ ਅਪਣਾਈ ਤਾਂ ਉਹ ਸੁਖਮਨੀ ਸਾਹਿਬ ਵਾਲੀ ਭਾਸ਼ਾ ਹੋਵੇਗੀ। ਇੱਕ ਗੱਲ ਹੋਰ ਇਹ ਕਿ ਜੇਕਰ ਕੋਈ ਵਿਅਕਤੀ ਸੁਖਮਨੀ ਸਾਹਿਬ ਨੂੰ ਉਚ-ਪਾਏ ਦੀ ਧਾਰਮਿਕ ਕਿਰਤ ਕਹਿ ਕੇ ਉਸ ਅੱਗੇ ਸਿਰ ਨਾ ਵੀ ਨਿਵਾਏ, ਤਦ ਵੀ ਇਸਦੇ ਸਾਹਿੱਤਕ ਸੁਆਦ ਤੇ ਆਤਮਿਕ ਬੁਲੰਦੀ ਅੱਗੇ ਸਿਰ ਝੁਕਾਉਣਾ ਹੀ ਪਵੇਗਾ।"

ਸ੍ਰੀ ਠਾਕਰ ਦੇਸ ਰਾਜ ਦੇ ਸ਼ਬਦਾਂ ਵਿੱਚ, "ਗੁਰੂ ਗ੍ਰੰਥ ਸਾਹਿਬ ਦੀਆਂ ਬਾਣੀਆਂ ਰੂਪੀ ਅੰਮ੍ਰਿਤ ਦੀ ਵਰਖਾ ਉਨ੍ਹਾਂ ਹੀ ਭਾਸ਼ਾਵਾਂ ਵਿੱਚ ਹੋਈ ਹੈ ਜੋ ਪੰਜਾਬ ਅਤੇ ਉੱਤਰ

ਭਾਰਤ ਦੀਆਂ ਬੋਲ-ਚਾਲ ਦੀਆਂ ਭਾਸ਼ਾਵਾਂ ਹਨ, ਇਸ ਕਾਰਨ ਕਰਕੇ ਹਿੰਦੂ ਜਾਤੀ ਵਿਧਰਮੀ ਹੋਣ ਤੋਂ ਬਚ ਗਈ। ਗੁਰੂ ਗ੍ਰੰਥ ਸਾਹਿਬ ਤੋਂ ਇੱਕ ਛੋਟੇ ਤੋਂ ਛੋਟੇ ਮਨੁੱਖ ਤੋਂ ਲੈ ਕੇ ਬ੍ਰਾਹਮਣਾਂ ਤੱਕ ਸਭ ਨੇ ਆਤਮਿਕ ਸ਼ਾਂਤੀ ਪ੍ਰਾਪਤ ਕੀਤੀ ਹੈ। ਇਹ ਹੀ ਨਹੀਂ, ਹਜ਼ਾਰਾਂ ਮੁਸਲਮਾਨਾਂ ਨੇ ਵੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਸੁਣਕੇ ਤੇ ਉਸਨੂੰ ਗ੍ਰਹਿਣ ਕਰਕੇ ਲਾਭ ਉਠਾਇਆ ਹੈ। ਉੱਤਰ ਭਾਰਤ ਦੇ ਪਤਨ ਵੱਲ ਵਧ ਰਹੇ ਸਮਾਜ ਲਈ ਤਾਂ ਗੁਰੂ ਗ੍ਰੰਥ ਸਾਹਿਬ ਇੱਕ ਸੰਜੀਵਨੀ ਬੂਟੀ ਸਾਬਿਤ ਹੋਏ। .....ਗੁਰੂ ਗ੍ਰੰਥ ਸਾਹਿਬ ਦੁਆਰਾ ਭਾਰਤ ਦਾ ਇਕ ਧਰਮ, ਇਕ ਜਾਤੀ ਤੇ ਇਕ ਮਨ ਕਰ ਦੇਣ ਦਾ ਇਕ ਮਹਾਨ ਕਦਮ ਉਠਾਇਆ ਗਿਆ ਸੀ।" (ਸਿੱਖ ਇਤਿਹਾਸ ਪੰਨਾ 590-91, ਵਰਸ਼ 1954)

ਡਾ. ਰੌਸ਼ਨ ਲਾਲ ਅਹੂਜਾ ਅਨੁਸਾਰ, "ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸਦਾਚਾਰਕ ਨੀਤੀ ਦੇ ਵਧੀਆ ਨਮੂਨੇ ਭਰੇ ਪਏ ਹਨ, ਦੇਸ਼ ਪਿਆਰ ਦੇ ਜਜ਼ਬੇ ਨਾਲ ਇਹ ਸਰਸ਼ਾਰ ਹੈ। ਸਮਾਜਵਾਦ ਤੇ ਸਾਂਝੀਵਾਲਤਾ ਦਾ ਬੀਜ ਇਸ ਵਿੱਚੋਂ ਫੁੱਟਦਾ ਨਜ਼ਰ ਆਉਂਦਾ ਹੈ। ਧਰਮ, ਰਾਸ਼ਟਰ, ਸਮਾਜਵਾਦ ਅਤੇ ਮਾਨਵਤਾ ਧ੍ਰੋਹੀਆਂ ਨੂੰ ਧ੍ਰੋਹੀ ਆਖਣ ਦੀ ਇਸ ਵਿੱਚ ਜੁਅੱਰਤ, ਵੰਗਾਰ ਤੇ ਨਿਡਰਤਾ ਹੈ। ਇਹ ਅਜਿਹਾ ਸੀਤਲ ਤੇ ਮਿੱਠੇ ਜਲ ਦਾ ਚਸ਼ਮਾ ਹੈ ਜੋ ਨਿਰੰਤਰ ਵਗਦਾ ਰਹਿੰਦਾ ਹੈ ਅਤੇ ਜਿਸਦੇ ਸੇਵਨ ਨਾਲ ਹਜ਼ਾਰਾਂ ਦੁਖੀ ਰੂਹਾਂ ਨੂੰ ਸ਼ਾਂਤੀ ਮਿਲਦੀ ਰਹਿੰਦੀ ਹੈ। ਇਸ ਵਿੱਚ ਅਣਗਿਣਤ ਹਿਰਦਿਆਂ ਦੀ ਸ਼ਰਧਾਂ ਦਾ ਸੰਚਾਰ ਹੈ ਤੇ ਇਸਦੇ ਰਾਹਾਂ ਵਿੱਚ ਅਣਗਿਣਤ ਭਾਵਾਂ ਦੀ ਥਰ-ਥਰਾਂਦੀ ਗੁੰਜਾਰ ਹੈ। ਅਜਿਹੇ ਅਦੁੱਤੀ, ਸ੍ਰੇਸ਼ਠ ਗ੍ਰੰਥ ਦਾ ਸਤਿਕਾਰ ਕਰਨਾ ਸਾਡਾ ਸਭਿਆਚਾਰਕ, ਸਾਹਿਤਕ, ਨਾਗਰਿਕ ਤੇ ਭਾਈਚਾਰਕ ਧਰਮ ਹੈ। ਇਸ ਪ੍ਰਤੀ ਬੇਮੁੱਖ ਹੋਣਾ ਭਾਰਤੀ ਸੰਸਕ੍ਰਿਤੀ ਨਾਲ ਧ੍ਰੋਹ ਕਰਨਾ ਹੈ। ਇਹ ਉਜੱਡਪੁਣਾ ਤੇ ਮੂਰਖਤਾ ਹੈ।" (ਗੁਰਦੁਆਰਾ ਗਜ਼ਟ, ਮਈ 1978)

ਬੰਗਾਲ ਦਾ ਉੱਘਾ ਲੇਖਕ ਸ੍ਰੀ ਜੈਨੇਂਦਰ, ਗੁਰੂ ਗ੍ਰੰਥ ਸਾਹਿਬ ਜੀ ਦੀ ਪ੍ਰਥਮ ਬਾਣੀ ਜਪੁਜੀ ਸਾਹਿਬ ਨੂੰ 'ਗਣਗੀਤਾ' ਦਾ ਨਾਂ ਦਿੰਦਿਆਂ ਕਹਿੰਦਾ ਹੈ, "ਜੇ ਆਮ ਲੋਕੀਂ ਜਪੁਜੀ ਸਾਹਿਬ ਦਾ ਅਧਿਐਨ ਕਰਨ ਲੱਗ ਜਾਣ ਤਾਂ ਦੇਸ਼ ਵਿੱਚ ਅਧਿਆਤਮਿਕ ਕ੍ਰਾਂਤੀ ਆ ਸਕਦੀ ਹੈ।"

ਦਰਵੇਸ਼ ਫ਼ਕੀਰ, ਤਪੱਸਵੀ ਸਾਧੂ ਬਾਵਾ ਬ੍ਰਿੰਦਾਬਨ ਅਨੁਸਾਰ, "ਧੰਨ ਧੰਨ ਕਿਆ ਬਾਣੀ ਹੈ, ਸ਼ਰਬਤ ਦਾ ਘੁੱਟ ਹੈ, ਪੜ੍ਹਦੇ ਹੀ ਸ਼ਾਂਤੀ ਪ੍ਰਾਪਤ ਹੁੰਦੀ ਹੈ। ਤਿੰਨ੍ਹਾਂ ਤਾਪਾਂ ਦਾ ਨਾਸ਼ ਕਰਨ ਵਾਲੀ ਹੈ ਇਹ ਬਾਣੀ। ਇਸ ਵਿੱਚ ਕਿਸੇ ਦੀ ਨਿੰਦਿਆ ਨਹੀਂ, ਕੇਵਲ ਮਾਲਕ ਵੱਲ ਅਨੁਰਾਗ, ਸੁਰਤ ਸ਼ਬਦ ਦਾ ਮੇਲ ਅਤੇ ਗਿਆਨ ਹੈ। ਪਹਿਲੇ ਸੁਖਮਨੀ ਸਾਹਿਬ ਦਾ ਹੀ ਪਾਠ ਕਰੋ, ਦੇਖੋ ਕੀ ਅਮੁੱਲ ਪਦਾਰਥ ਹੈ। ਮਹਾਰਾਜ ਸਤਯ ਹੈ। ਐਸੀ ਹੀ ਪ੍ਰਸ਼ੰਸਾ ਸਭ ਪਾਸੇ ਸੁਣੀ ਹੈ ਅਤੇ ਮੈਂ ਵੇਖਿਆ ਹੈ ਕਿ ਦੂਜੇ ਪੰਥਾਂ ਦੇ ਸਾਧੂ, ਬ੍ਰਾਹਮਣ, ਉਪਾਸ਼ਕ, ਗਿਆਨੀ ਸਭ ਗੁਰੂ ਦੀ ਬਾਣੀ ਦਾ ਪਾਠ ਕਰਦੇ ਹਨ।"(ਹਵਾਲਾ ਬਿਹਾਰ ਬ੍ਰਿੰਦਾਬਨ, ਪੰਨਾ 260-261, ਵਰਸ਼ 1915)

ਜਦੋਂ ਗੁਰੂ ਅਰਜਨ ਦੇਵ ਜੀ ਨੇ 1604 ਈ: ਵਿੱਚ ਰਾਮ ਸਰ ਦੇ ਸਥਾਨ 'ਤੇ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਸੰਪੂਰਨ ਕਰ ਲਈ ਤਾਂ ਕਈ ਦੋਖੀਆਂ ਨੇ ਉਸ ਸਮੇਂ

ਦੇ ਹੁਕਮਰਾਨ ਬਾਦਸ਼ਾਹ ਅਕਬਰ ਦੇ ਕੰਨ ਭਰਦਿਆਂ ਇਹ ਕਿਹਾ ਕਿ ਇਸ ਗ੍ਰੰਥ ਵਿੱਚ ਮੁਸਲਮਾਨ ਪੀਰਾਂ ਤੇ ਹਿੰਦੂ ਦੇਵੀ-ਦੇਵਤਿਆਂ ਦੀ ਸ਼ਾਨ ਦੇ ਉਲਟ ਕਈ ਕੁਝ ਲਿਖਿਆ ਗਿਆ ਹੈ। ਉਸ ਵਕਤ ਅਕਬਰ ਪੰਜਾਬ ਦੇ ਦੌਰੇ 'ਤੇ ਆਇਆ ਸੀ ਤੇ ਬਟਾਲੇ ਸ਼ਹਿਰ ਵਿੱਚ ਠਹਿਰਿਆ ਹੋਇਆ ਸੀ। ਉਹ ਗੁਰੂ ਅਰਜਨ ਦੇਵ ਜੀ ਨੂੰ ਮਿਲਕੇ ਗ੍ਰੰਥ ਸਾਹਿਬ ਬਾਰੇ ਸਹੀ ਸਥਿਤੀ ਜਾਣਨੀ ਚਾਹੁੰਦਾ ਸੀ। ਗੁਰੂ ਸਾਹਿਬ ਆਪ ਤਾਂ ਨਾ ਗਏ ਪਰ ਉਨ੍ਹਾਂ ਨੇ ਪਵਿੱਤਰ ਗ੍ਰੰਥ ਸਾਹਿਬ ਨੂੰ ਬੜੇ ਸਤਿਕਾਰ ਸਹਿਤ ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਰਾਹੀਂ ਅਕਬਰ ਪਾਸ ਭੇਜਿਆ। ਅਕਬਰ ਦੀ ਬੇਨਤੀ 'ਤੇ ਪੁਨੀਤ ਗ੍ਰੰਥ ਵਿੱਚੋਂ ਕੁਝ ਚੀਦਾ ਚੀਦਾ ਪੰਨਿਆਂ ਤੋਂ ਬਾਣੀ ਪੜ੍ਹੀ ਗਈ। ਅਕਬਰ ਵੱਖ-ਵੱਖ ਸ਼ਬਦਾਂ ਵਿੱਚ ਪ੍ਰਮਾਤਮਾ ਦੀ ਉਸਤਤਿ ਵਿੱਚ ਲਿਖੇ ਵਿਚਾਰਾਂ ਨੂੰ ਸੁਣਕੇ ਗੱਦ-ਗੱਦ ਹੋ ਗਿਆ ਤੇ ਉਸਨੇ ਆਪ ਮੁਹਾਰੇ ਕਹਿ ਦਿੱਤਾ ਕਿ ਇਹ ਗ੍ਰੰਥ ਵੱਡੇ ਸਤਿਕਾਰ ਦੇ ਯੋਗ ਹੈ। ਉਸਨੇ ਗ੍ਰੰਥ ਸਾਹਿਬ ਅੱਗੇ ਸਿਰ ਝੁਕਾਇਆ ਅਤੇ 51 ਅਸ਼ਰਫ਼ੀਆਂ ਮੱਥਾ ਟੇਕਿਆ। ਉਸਨੇ ਦੋਵਾਂ ਗੁਰਸਿੱਖਾਂ ਨੂੰ ਸਿਰੋਪੇ ਪ੍ਰਦਾਨ ਕੀਤੇ ਅਤੇ ਇੱਕ ਸਿਰੋਪਾ ਗੁਰੂ ਅਰਜਨ ਦੇਵ ਜੀ ਲਈ ਵਿਸ਼ੇਸ਼ ਤੌਰ 'ਤੇ ਭੇਜ ਕੇ ਆਪਣਾ ਦਿਲੀ ਸਤਿਕਾਰ ਅਰਪਤ ਕੀਤਾ। (ਹਵਾਲਾ ਐਨਸਾਈਕਲੋਪੀਡੀਆ ਆਫ਼ ਸਿਖਇਜ਼ਮ-191, ਜਿਲਦ-1)

ਇੱਕ ਸਿੱਖ ਲੇਖਕ ਪ੍ਰੋ. ਪੂਰਨ ਸਿੰਘ, ਜਿਸਨੂੰ ਪੰਜਾਬ ਦਾ ਛੇਵਾਂ ਦਰਿਆ ਵੀ ਕਿਹਾ ਜਾਂਦਾ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਬਾਰੇ ਲਿਖਦਾ ਹੈ, "ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਆਸਰੇ ਸਭ ਵਿਵਹਾਰਕ ਖੇਡ ਹੈ। ਜਿੰਦ ਜਾਨ ਵਾਲਾ ਐਸਾ ਕੋਈ ਫ਼ਕੀਰ ਨਹੀਂ ਜਿਹੜਾ ਗੁਰਬਾਣੀ ਦੇ ਰਾਜ਼ ਦਾ ਕਾਇਲ ਨਹੀਂ ਪਰ ਸਤਿਗੁਰਾਂ ਦੇ ਸਿੱਖਾਂ ਨੂੰ ਗੁਰਬਾਣੀ ਸਧਾਰਨ ਸਾਹਿਤ ਰੂਪ ਵਿੱਚ ਨਹੀਂ ਦਿੱਸਦੀ। ਸਾਡੀਆਂ ਨਾੜਾਂ ਤੇ ਦਿਲਾਂ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਵਿੱਤਰ ਲਹੂ ਚੱਲਦਾ ਹੈ। ਅਸੀ ਇਸ ਬਾਣੀ ਦੇ ਸਾਜੇ ਹੋਏ ਹਾਂ, ਇਹ ਸਾਡਾ ਕਰਤਾਰ ਹੈ।"

'Sipirit of Oriental Poetry' ਨਾਂ ਦੀ ਆਪਣੀ ਪੁਸਤਕ ਵਿੱਚ ਪ੍ਰੋ. ਪੂਰਨ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਬਾਰੇ ਹੋਰ ਲਿਖਦਾ ਹੈ,

> "Guru Granth Sahib is thus the deathless song of the pilgrims on their way to Golden Temple. The song that the father has written for his sons. The song is unending, every page of creation is new life and inspiration, so is Guru Granth Sahib." (page 6)

ਮੈਂ ਤਾਂ ਇਹੀ ਕਹਾਂਗੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਗਿਆਨ ਦਾ ਭੰਡਾਰ, ਸ਼ਬਦਾਂ ਦਾ ਅਨਮੋਲ ਖ਼ਜ਼ਾਨਾ, ਰੌਸ਼ਨੀ ਦੇ ਅਥਾਹ ਸਾਗਰ ਤੇ ਰੂਹ ਨੂੰ ਸਰਸ਼ਾਰ ਕਰਨ ਵਾਲੇ ਸਾਡੇ ਗੁਰੂ ਹਨ। ਗੁਰੂ-ਜੋਤਿ ਸਦਕਾ ਇਹ ਸ਼ਬਦ ਰੂਪ ਵਿੱਚ ਭਗਤੀ ਤੇ ਸ਼ਕਤੀ ਦਾ ਤੇਜ ਵਰਤਾ ਰਹੇ ਹਨ। ਮੈਂ ਇਨ੍ਹਾਂ ਦੀ ਸ਼ਰਨ ਪੈ ਕੇ ਇਨ੍ਹਾਂ ਤੋਂ ਅਗਵਾਈ ਲੈ ਕੇ ਆਪਣਾ ਮਨੁੱਖਾ

ਜਨਮ ਸਫ਼ਲਾ ਕਰ ਰਹੀ ਹਾਂ। ਸ੍ਰੀ ਗੁਰੂ ਅੰਗਦ ਦੇਵ ਜੀ ਫ਼ੁਰਮਾਉਂਦੇ ਹਨ:

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥
ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥

—ਪੰਨਾ 463

ਕਿਹਾ ਗਿਆ ਹੈ ਕਿ ਜੇ ਗੁਰੂ ਗਿਆਨ ਦਾ ਇੱਕ ਅੱਖਰ ਵੀ ਪ੍ਰਦਾਨ ਕਰਦਾ ਹੈ ਤਾਂ ਦੁਨੀਆਂ ਵਿੱਚ ਕੋਈ ਅਜਿਹਾ ਧਨ ਨਹੀਂ ਜਿਸ ਨਾਲ ਗੁਰੂ ਦੇ ਕਰਜ਼ੇ ਤੋਂ ਮੁਕਤ ਹੋਇਆ ਜਾ ਸਕੇ। ਦਸ਼ਮੇਸ਼ ਪਿਤਾ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਦਾ ਰੁਤਬਾ ਦੇ ਕੇ ਸਾਡੇ ਉੱਤੇ ਬਹੁਤ ਵੱਡੀ ਬਖ਼ਸ਼ਿਸ਼ ਕੀਤੀ ਹੈ। ਇਸ ਬਖ਼ਸ਼ਿਸ਼ ਦਾ ਦੇਣ ਅਸੀਂ ਕਈ ਜਨਮ ਲੈ ਕੇ ਵੀ ਨਹੀਂ ਦੇ ਸਕਦੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਧਿਆਤਮਿਕ ਸਰੋਵਰ ਹਨ। ਇਨ੍ਹਾਂ ਦਾ ਇੱਕ-ਇੱਕ ਸ਼ਬਦ ਅਨਮੋਲ ਮੋਤੀ ਹੈ। ਹਰ ਇਨਸਾਨ ਆਪਣੇ ਜੀਵਨ ਨੂੰ ਸ੍ਰੇਸ਼ਟ ਬਣਾਉਣ ਲਈ ਇਸ ਸਰੋਵਰ ਵਿੱਚ ਚੁੱਭੀ ਲਗਾ ਕੇ ਹੰਸ ਦੀ ਤਰ੍ਹਾਂ ਮੋਤੀਆਂ ਨੂੰ ਚੁਗ ਕੇ ਆਪਣਾ ਲੋਕ ਤੇ ਪ੍ਰਲੋਕ ਸਫ਼ਲਾ ਕਰ ਸਕਦਾ ਹੈ:

ਗੁਰ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ॥
ਗੁਰ ਬਿਨੁ ਸੁਰਤਿ ਨ ਸਿਧਿ ਗੁਰੂ ਬਿਨੁ ਮੁਕਤਿ ਨ ਪਾਵੈ।

—ਪੰਨਾ 1399

ਗੁਰਬਾਣੀ ਦੀ ਉਪਰਲੀ ਤੁਕ ਲਿਖਕੇ ਜਿਸ ਨਾਲ ਮੈਂ ਇਸ ਅਧਿਆਇ ਦੀ ਸਮਾਪਤੀ ਕਰਨਾ ਚਾਹੁੰਦੀ ਹਾਂ, ਵਾਹਿਗੁਰੂ! ਵਾਹਿਗੁਰੂ!! ਕਰਦਿਆਂ ਜਦੋਂ ਆਪਣੀ ਨਿਗਾਹ ਉੱਪਰ ਚੁੱਕੀ ਤਾਂ ਮੈਨੂੰ ਇੰਝ ਲੱਗਿਆ ਕਿ ਦਸ਼ਮੇਸ਼ ਪਿਤਾ ਆਪਣਾ ਨੀਲਾ ਘੋੜਾ ਸਰਪਟ ਦੌੜਾਈ ਆ ਰਹੇ ਹਨ। ਹੁਣ ਥੋੜ੍ਹੀ ਦੂਰੀ 'ਤੇ ਆਪਣਾ ਘੋੜਾ ਖੜ੍ਹਾ ਕਰ ਲਿਆ ਹੈ। ਘੋੜੇ ਤੋਂ ਥੱਲੇ ਉੱਤਰਦਿਆਂ ਮੇਰੇ ਵੱਲ ਵੇਖ ਕੇ ਮੁਸਕਰਾ ਰਹੇ ਹਨ ਤੇ ਮੇਰੇ ਕੋਲ ਆ ਕੇ ਮੈਨੂੰ ਆਪਣਾ ਆਸ਼ੀਰਵਾਦ ਦਿੰਦਿਆਂ ਕਹਿੰਦੇ ਹਨ, "ਮੈਂ ਸਦਾ ਤੇਰੇ ਅੰਗ ਸੰਗ ਹਾਂ।" ਗੁਰੂ ਜੀ ਦੇ ਮੁਖ਼ਾਰਬਿੰਦ ਵਿਚੋਂ ਇਹ ਸੁਣਕੇ ਮੈਂ ਝੂਮ ਉੱਠਦੀ ਹਾਂ ਤੇ ਖ਼ੁਸ਼ੀ ਵਿੱਚ ਗੁਰਬਾਣੀ ਦੀ ਇਹ ਤੁੱਕ ਗਾਉਂਦੀ ਹਾਂ :

ਗੁਰੁ ਮੇਰੈ ਸੰਗਿ ਸਦਾ ਹੈ ਨਾਲੇ॥
ਸਿਮਰਿ ਸਿਮਰਿ ਤਿਸੁ ਸਦਾ ਸਮਾਲੇ॥

(ਪੰਨਾ 394, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)

(ਸਮਾਪਤ)

ਅੰਤਿਕਾ-1

# ਦਸ਼ਮੇਸ਼ ਪਿਤਾ ਦੀ ਸੰਸਾਰਿਕ ਯਾਤਰਾ ਦੇ ਪੜਾਅ

| | | |
|---|---|---|
| ਜਨਮ | : | ਪੋਹ ਸੁਦੀ 7 (23 ਪੋਹ) ਸੰਮਤ 1723, 22 ਦਸੰਬਰ ਸੰਨ 1666 |
| ਜਨਮ ਅਸਥਾਨ | : | ਹਰਿਮੰਦਰ ਸਾਹਿਬ, ਪਟਨਾ, ਬਿਹਾਰ। |
| ਮਾਤਾ-ਪਿਤਾ | : | ਪਿਤਾ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ।<br>ਮਾਤਾ, ਮਾਤਾ ਗੁਜਰੀ ਜੀ। |
| ਗੁਰਿਆਈ | : | ਮੱਘਰ ਸੁਦੀ 5 (11 ਮੱਘਰ) ਸੰਮਤ 1732,<br>11 ਨਵੰਬਰ ਸੰਨ 1675, ਅਨੰਦਪੁਰ ਵਿੱਚ। |
| ਵਿਆਹ | : | 1) ਲਾਹੌਰ ਨਿਵਾਸੀ ਸ੍ਰੀ ਹਰਜਸ ਦੀ ਸਪੁੱਤਰੀ, ਮਾਤਾ ਜੀਤੋ ਜੀ ਨਾਲ 23 ਹਾੜ ਸੰਮਤ 1734 ਨੂੰ।<br>2) ਲਾਹੌਰ ਨਿਵਾਸੀ ਸ੍ਰੀ ਰਾਮਸਰਨ ਦੀ ਸਪੁੱਤਰੀ ਮਾਤਾ ਸੁੰਦਰੀ ਜੀ ਨਾਲ 7 ਵਿਸਾਖ ਸੰਮਤ 1741 ਨੂੰ।<br>3) ਰੋਹਤਾਸ ਨਿਵਾਸੀ ਭਾਈ ਰਾਮੂ ਦੀ ਸਪੁੱਤਰੀ ਮਾਤਾ ਸਾਹਿਬ ਕੌਰ ਜੀ ਨਾਲ, 18 ਵਿਸਾਖ ਸੰਮਤ 1757 ਨੂੰ। |
| ਸੰਤਾਨ | : | ਚਾਰ ਸਾਹਿਬਜ਼ਾਦੇ (1) ਬਾਬਾ ਅਜੀਤ ਸਿੰਘ ਜੀ (2) ਬਾਬਾ ਜੁਝਾਰ ਸਿੰਘ ਜੀ (3) ਬਾਬਾ ਜ਼ੋਰਾਵਰ ਸਿੰਘ ਜੀ (4) ਬਾਬਾ ਫਤਿਹ ਸਿੰਘ ਜੀ। |
| ਖ਼ਾਲਸਾ ਸਾਜਿਆ | : | ਵਿਸਾਖ 1, ਸੰਮਤ 1756, 30 ਮਾਰਚ ਸੰਨ 1699 |
| ਅਸਥਾਨ ਰਚੇ | : | ਕੇਸਗੜ੍ਹ, ਫਤਿਹਗੜ੍ਹ ਹੋਲਗੜ੍ਹ, ਅਨੰਦਗੜ੍ਹ, ਲੋਹਗੜ੍ਹ, ਪਾਉਂਟਾ ਸਾਹਿਬ, ਅਬਚਲ ਨਗਰ। |
| ਯੁੱਧ | : | (1) ਭੰਗਾਣੀ (2) ਨਦੌਣ (3) ਗੁਲੇਰ ਜਾਂ ਹੁਸੈਨੀ (4) ਅਨੰਦਪੁਰ (5) ਚਮਕੌਰ (6) ਮੁਕਤਸਰ |
| ਜੋਤੀ ਜੋਤਿ ਸਮਾਏ | : | ਕੱਤਕ ਸੁਦੀ 5 (6 ਕੱਤਕ) ਸੰਮਤ 1765, 7 ਅਕਤੂਬਰ ਸੰਨ 1708, ਸੱਚਖੰਡ ਸ੍ਰੀ ਹਜ਼ੂਰ ਸਾਹਿਬ, ਅਬਚਲ ਨਗਰ, ਨੰਦੇੜ ਹੈਦਰਾਬਾਦ, ਦੱਖਣ। |

-0-

ਅੰਤਿਕਾ-2

# ਦਸ਼ਮੇਸ਼ ਪਿਤਾ ਦਾ ਪੰਜਾਬ ਦੇ ਸਿੱਖਾਂ ਨੂੰ ਖ਼ਤ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਆਗਰੇ ਨੇੜੇ ਪਹਿਲੀ ਮੁਲਾਕਾਤ ਖ਼ਾਨਿ-ਖ਼ਾਨਾਨ ਨਾਲ ਤੇ ਦੂਜੀ ਬਾਦਸ਼ਾਹ ਬਹਾਦਰਸ਼ਾਹ ਨਾਲ ਸਿੱਖ ਇਤਿਹਾਸ ਵਿੱਚ ਖ਼ਾਸ ਅਹਿਮੀਅਤ ਰੱਖਦੀਆਂ ਹਨ। ਜੋ ਗੱਲਬਾਤ ਗੁਰੂ ਜੀ ਬਾਦਸ਼ਾਹ ਔਰੰਗਜ਼ੇਬ ਨਾਲ ਕਰਨ ਲਈ ਦੱਖਣ ਜਾ ਰਹੇ ਸਨ, ਹੁਣ ਬਹਾਦਰ ਸ਼ਾਹ ਨਾਲ ਸ਼ੁਰੂ ਹੋ ਗਈ ਸੀ। ਇਸ ਨੂੰ ਸਫ਼ਲਤਾਪੂਰਵਕ ਖ਼ਤਮ ਕਰਕੇ ਆਪ ਛੇਤੀ ਪੰਜਾਬ ਜਾਣਾ ਚਾਹੁੰਦੇ ਸਨ ਜਿਥੇ ਕਿ ਆਪ ਦਾ ਇਰਾਦਾ ਕਿਸੇ ਜੰਗੀ ਕਾਰਜ ਵਿੱਚ ਹਿੱਸਾ ਲੈਣ ਦਾ ਸੀ। ਇਸੇ ਕਰਕੇ ਆਪ ਪੰਜਾਬ ਦੇ ਸਿੱਖਾਂ ਨੂੰ ਚਿੱਠੀਆਂ ਲਿਖ ਰਹੇ ਸਨ ਕਿ ਉਹ ਉਨ੍ਹਾਂ ਦੇ ਆਉਣ 'ਤੇ ਕਹਿਲੂਰ ਦੇ ਮੁਕਾਮ 'ਤੇ ਉਨ੍ਹਾਂ ਨੂੰ ਮਿਲਣ। ਇਸ ਵਿਚਾਰ ਨੂੰ ਸਪੱਸ਼ਟ ਕਰਦਾ ਇੱਕ ਬੜਾ ਭਰੋਸੇਯੋਗ ਸਬੂਤ ਗੁਰੂ ਸਾਹਿਬ ਦਾ ਆਪਣਾ ਖ਼ਤ ਹੈ ਜੋ ਉਨ੍ਹਾਂ ਨੇ 1 ਕੱਤਕ ਸੰਮਤ 1764 ਬਿਕ੍ਰਮੀ (2 ਅਕਤੂਬਰ ਸੰਨ 1707 ਈ.) ਨੂੰ ਆਗਰੇ ਤੋਂ ਲਿਖਿਆ ਸੀ।
ਹੁਕਮਨਾਮੇ ਦੀ ਲਿਖਤ ਇਹ ਹੈ:

੧੦ ਸਤਿਗੁਰੂ ਜੀ

ਸ੍ਰਬਤਿ ਸੰਗਤਿ ਧਉਲ ਕੀ ਤੁਸੀ ਮੇਰਾ ਖਾਲਸਾ ਹੋ ਗੁਰੂ ਰਖੈਗਾ
ਗੁਰੂ ਗੁਰੂ ਜਪਣਾ ਜਨਮ ਸਵਰੈਗਾ ਸ੍ਰਬ ਸੁਖ ਨਾਲ ਪਾਤਸ਼ਾਹ
ਪਾਸਿ ਆਏ ਸਿਰੋਪਾਓ ਅਰੁ ਸਠਿ ਹਜ਼ਾਰ ਕੀ ਧੁਖ ਧੁਖੀ ਜਜ
ਡ਼ਾਊ ਇਨਾਮੁ ਹੋਈ ਹੋਰ ਭੀ ਕੰਮ ਗੁਰੂ ਕਾ ਸਦਕਾ ਸਭ ਹੋਤੇ ਹੈਅ
ਸੀ ਭੀ ਥੋੜੇ ਹੀ ਦਿਨਾਂ ਨੋ ਆਵਤੇ ਹਾਂ ਸ੍ਰਬਤਿ ਸੰਗਤ ਖਾਲਸੇ ਕੋ
ਮੇਰਾ ਹੁਕਮ ਹੈ ਆਪਸ ਮੋ ਮੇਲੁ ਕਰਣਾ ਜਦਿ ਅਸੀ ਕਹਲੂਰ
ਆਵਤੇ ਤਦਿ ਸ੍ਰਬਤਿ ਖਾਲਸੇ ਹਥੀਯਾਰ ਬਨਿ ਕੇ ਹਜੂਰਿ ਆ
ਵਣਾ ਜੋ ਆਵੈਗਾ ਸੋ ਨਿਹਾਲੁ ਹੋਵੈਗ (੨) ਦੋਇ ਤੋਲੇ ਸੋਨਾ ਤਿਸ
ਕੇ ਰਪਯੇ ੪੦) ਅਸਾ ਜਮਾਤਾ ਨੌਂ ਮ ਸੇਸ਼ਮਾਹੀ । ?॥ ਬਖਸੇ ਹੈਨਿ
ਤੁਸਾ ਹੁਕਮ ਵੇਖਦਿਆ ਹੁਡੀ ਕਰਾਇ ਭੇਜਣੀ ਮੇਵੜੇ ਨੋ ਤੁਰਤ
ਭੇਜਣਾ ਜੇ ਮੇਵੜਾ ਢਿਲ ਕਰੇ ਤਾ ਸੰਗਤਿ ਵਿਚੋਂ ਕਢਿ ਦੇਣਾ ਪੈ
ਸੇ ਹੁਡੀ ਕਰਾਇ ਭੇਜਣੇ ਸੰਮਤ ੧੭੬੪ ਮਿਤੀ ਕਾਤਕੇ ੧ ਮਾ.

ਗੁਰੂ ਸਾਹਿਬ ਦੇ ਇਸ ਖ਼ਤ ਦੀ ਤਵਾਰੀਖ਼ੀ ਅਹਿਮੀਅਤ ਬਹੁਤ ਜ਼ਿਆਦਾ ਹੈ। ਗੁਰੂ ਸਾਹਿਬ ਦੇ ਬਾਦਸ਼ਾਹ ਨੂੰ ਮਿਲਣ ਤੇ ਉਸ ਦੇ ਖਿਲਅਤ ਦੇਣ ਦੇ ਜ਼ਿਕਰ ਤੋਂ ਇਲਾਵਾ ਇਸ ਵਿੱਚ ਉਨ੍ਹਾਂ ਗੱਲਾਂ ਵੱਲ ਵੀ ਇਸ਼ਾਰਾ ਹੈ ਜੋ 'ਗੁਰੂ ਦੇ ਸਦਕੇ' ਬਾਦਸ਼ਾਹ ਨਾਲ ਹੋ ਰਹੀਆਂ ਸਨ। ਇਹ ਗੱਲਾਂ ਮੁਗਲਾਂ ਦੀ ਸਿੱਖ ਗੁਰੂਆਂ ਨਾਲ ਸਦਾ ਤੋਂ ਚਲੀ ਆ ਰਹੀ ਦੁਸ਼ਮਣੀ ਨੂੰ ਖ਼ਤਮ ਕਰਨ ਲਈ ਦੋਸਤਾਨਾ ਗੱਲਬਾਤ ਤੋਂ ਵੱਖਰੀਆਂ ਹੋਰ ਕੀ ਹੋ ਸਕਦੀਆਂ ਸਨ ? ਬਾਦਸ਼ਾਹ ਦੇ ਵਰਤਾਉ ਤੋਂ ਗੁਰੂ ਸਾਹਿਬ ਨੇ ਜਾਣ ਲਿਆ ਸੀ ਇਹ ਛੇਤੀ ਹੀ ਸਿਰੇ ਚੜ੍ਹ ਜਾਣਗੀਆਂ ਤੇ ਉਹ ਕੁਝ ਦਿਨਾਂ ਤੱਕ ਪੰਜਾਬ ਜਾ ਸਕਣਗੇ। ਪਰ ਉਨ੍ਹਾਂ ਦਾ ਖ਼ਿਆਲ ਸੀ ਕਿ ਸ਼ਾਇਦ ਅਨੰਦਪੁਰ ਨੂੰ ਜਾਂਦੇ ਹੋਏ ਰਾਹ ਵਿਚ ਕਹਿਲੂਰ ਦੇ ਮੁਕਾਮ ਤੇ ਕਿਸੇ ਨਾ ਕਿਸੇ ਵਲੋਂ ਉਨ੍ਹਾਂ ਦੀ ਵਿਰੋਧਤਾ ਹੋਵੇ। ਇਸੇ ਕਰਕੇ ਆਪ ਨੇ ਖਾਲਸਾ ਜੀ ਨੂੰ ਲਿਖਿਆ ਸੀ ਕਿ ਹਥਿਆਰ-ਬੰਦ ਹੋ ਕੇ ਆਪ ਨੂੰ ਮਿਲਣ ਤਾਂ ਜੋ ਸ੍ਵੈ-ਰੱਖਿਆ ਲਈ ਜੇ ਆਪ ਨੂੰ ਕਿਸੇ ਲੜਾਈ ਵਿਚ ਹਿੱਸਾ ਲੈਣਾ ਪਵੇ ਤਾਂ ਆਪ ਤਿਆਰ ਹੋਣ। ਕਹਿਲੂਰ ਹਿਮਾਲਾ ਪਰਬਤ ਦੇ ਦਾਮਨ ਸ਼ਿਵਾਲਿਕ ਵਿਚ ਹੈ ਤੇ ਸਰਹੰਦ ਦੇ ਚਕਲੇ ਦੇ ਲਾਗੇ ਸੀ। ਸੋ ਆਪ ਦੀ ਵਿਰੋਧਤਾ ਆਪ ਦੇ ਦੋ ਵੱਡੇ ਦੁਸ਼ਮਣਾਂ, ਹਿੰਦੂ ਰਾਜਪੂਤ ਪਹਾੜੀ ਰਾਜਿਆਂ ਅਤੇ ਸਰਹੰਦ ਦੇ ਸੂਬਾ ਵਜੀਰ ਖਾਂ (ਜੋ ਕਿ ਅੰਤ ਵਿਚ ਨੰਦੇੜ ਦੇ ਮੁਕਾਮ ਪੁਰ ਗੁਰੂ ਸਾਹਿਬ ਉੱਤੇ ਹੋਏ ਖ਼ੂਨੀ ਹਮਲੇ ਦਾ ਜ਼ਿੰਮੇਵਾਰ ਸੀ) ਵਲੋਂ ਹੀ ਹੋ ਸਕਦੀ ਸੀ। ਇਹ ਖ਼ਤ ਪੂਰਨ ਤੌਰ 'ਤੇ ਉਨ੍ਹਾਂ ਸਭ ਕਿਆਸਾਂ ਨੂੰ ਰੱਦ ਕਰਨ ਦਿੰਦਾ ਹੈ ਜਿਨ੍ਹਾਂ ਅਨੁਸਾਰ ਆਪ ਦੇ ਦੱਖਣ ਜਾਣ ਦਾ ਕਾਰਣ ਇਹ ਸਮਝਿਆ ਜਾਂਦਾ ਹੈ ਕਿ ਆਪ ਆਪਣੇ ਲੋਕਾਂ ਤੋਂ ਨਿਰਾਸ਼ ਹੋ ਕੇ ਰਾਜਪੂਤਾਂ ਤੇ ਮਰਾਠਿਆਂ ਨੂੰ ਉਭਾਰਣ ਲਈ ਉਥੇ ਗਏ ਸਨ। ਇਹ ਨਾ-ਹਿਲਾਏ ਜਾ ਸਕਣ ਵਾਲੇ ਪ੍ਰਮਾਣ ਦੇ ਆਧਾਰ 'ਤੇ ਇਹ ਕਿਹਾ ਜਾ ਸਕਦਾ ਹੈ ਕਿ ਗੁਰੂ ਸਾਹਿਬ ਜ਼ਰੂਰ ਪੰਜਾਬ ਨੂੰ ਮੁੜ ਆਉਂਦੇ ਜੇ ਬਹਾਦਰਸ਼ਾਹ ਦੇ ਭਰਾ ਕਾਮ ਬਖਸ਼ ਦੀ ਬਗ਼ਾਵਤ ਦੇ ਕਾਰਣ ਹਾਲਾਤ ਬਦਲ ਨਾ ਜਾਂਦੇ ਅਤੇ ਗੁਰੂ ਸਾਹਿਬ ਨੂੰ ਬਾਦਸ਼ਾਹ ਨਾਲ, ਜਿਸ ਨਾਲ ਕਿ ਗੱਲਬਾਤ ਅਜੇ ਹੋ ਰਹੀ ਸੀ, ਦੱਖਣ ਨਾ ਚਲੇ ਜਾਣਾ ਪੈਂਦਾ।

ਅੰਤਿਕਾ-3

# ਕਪਾਲ ਮੋਚਨ ਦਾ ਇਤਿਹਾਸ

ਭਾਰਤ ਵਿੱਚ ਅਨੇਕਾਂ ਹੀ ਰੂਹਾਨੀਅਤ ਦੇ ਕੇਂਦਰ ਹਨ। ਕਪਾਲ ਮੋਚਨ ਇਨ੍ਹਾਂ ਵਿਚੋਂ ਇੱਕ ਹੈ। ਇਥੋਂ ਦਾ ਕਣ-ਕਣ ਰੱਬੀ ਨੂਰ ਨਾਲ ਭਿੱਜਿਆ ਲੋਕ ਭਲਾਈ ਦਾ ਸੁਨੇਹਾ ਦਿੰਦਾ ਹੈ। ਇਹ ਸ਼ਿਵਾਲਿਕ ਪਹਾੜੀਆਂ ਦੇ ਪੈਰਾਂ ਵਿੱਚ ਵਸਿਆ ਹੋਇਆ ਅਤਿ ਹੀ ਰਮਣੀਕ ਅਸਥਾਨ ਅਨੇਕਾਂ ਘਟਨਾਵਾਂ ਆਪਣੇ ਅੰਦਰ ਸਮੋਈ ਬੈਠਾ ਹੈ। ਕਪਾਲ ਮੋਚਨ ਦਾ ਪਿਛੋਕੜ ਬਹੁਤ ਹੀ ਪੁਰਾਣਾ ਹੈ। ਇਥੋਂ ਨਾਲ ਪ੍ਰਚਲਿਤ ਕਥਾਵਾਂ ਵੀ ਬਹੁਤ ਦਿਲਚਸਪ ਹਨ। ਕਪਾਲ ਮੋਚਨ ਤੀਰਥ ਰਾਜ ਕਪਾਲ ਮੋਚਨ ਦੇ ਨਾਮ ਨਾਲ ਹੀ ਜਾਣਿਆ ਜਾਂਦਾ ਹੈ।

ਇਸ ਅਸਥਾਨ ਦਾ ਪੁਰਾਤਨ ਨਾਮ ਕਰ-ਕਪਾਲ ਮੋਚਨ ਹੈ। ਭਾਵ ਹੱਥ ਦਾ ਕਪਾਲੀ ਤੋਂ ਮੁਕਤ ਹੋਣਾ। ਇਹ ਅਸਥਾਨ ਸਿੰਧੂਬਨ ਨਾਲ ਵੀ ਸੰਬੰਧਤ ਹੈ। ਕਿਹਾ ਜਾਂਦਾ ਹੈ ਕਿ ਜਦੋਂ ਇਸ ਦੁਨੀਆਂ 'ਤੇ ਕਲਜੁੱਗ ਦਾ ਪੈਹਰਾ ਆਇਆ ਤਾਂ ਰਿਸ਼ੀਆਂ ਮੁਨੀਆਂ ਨੇ ਇਕੱਠੇ ਹੋ ਕੇ ਇੱਕ ਯੱਗ ਕੀਤਾ ਜਿਸ ਵਿੱਚ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਜੀ ਨੂੰ ਵੀ ਸੱਦਿਆ ਗਿਆ। ਪੂਰਨ ਅਹੂਤੀ ਦੇਣ ਸਮੇਂ ਸ੍ਰੇਸ਼ਟਤਾ ਦਾ ਝਗੜਾ ਉਤਪੰਨ ਹੋ ਗਿਆ। ਕਲਜੁੱਗ ਨੇ ਆਪਣੀ ਸ੍ਰੇਸ਼ਟਤਾ ਵਿਖਾਉਣ ਲਈ ਆਪਣਾ ਪੈਹਰਾ ਬ੍ਰਹਮਾ ਦੇ ਸਿਰ ਉੱਤੇ ਕਰ ਦਿੱਤਾ ਜਿਸ ਨਾਲ ਬ੍ਰਹਮਾ ਆਪਣੀ ਹੀ ਲੜਕੀ ਸਰਸਵਤੀ ਉੱਤੇ ਮੋਹਿਤ ਹੋ ਗਿਆ। ਸ਼ਿਵ ਜੀ ਨੇ ਗੁੱਸੇ ਵਿੱਚ ਆ ਕੇ ਬ੍ਰਹਮਾ ਦੇ ਸਿਰ ਦੀ ਹੱਤਿਆ ਕਰ ਦਿੱਤੀ ਜਿਸ ਨਾਲ ਉਨ੍ਹਾਂ ਦੇ ਹੱਥ ਉੱਤੇ ਬ੍ਰਹਮ ਹੱਤਿਆ ਦੀ ਕਪਾਲੀ ਲੱਗ ਗਈ। ਇਹ ਕਪਾਲੀ ਇਥੇ ਸਰੋਵਰ ਵਿੱਚ ਇਸ਼ਨਾਨ ਕਰਨ ਨਾਲ ਮੁਕਤ ਹੋਈ ਦੱਸੀ ਜਾਂਦੀ ਹੈ। ਜਿਸ ਦਿਨ ਸ਼ਿਵ ਜੀ ਬ੍ਰਹਮ ਕਪਾਲੀ ਤੋਂ ਮੁਕਤ ਹੋਏ ਉਸ ਦਿਨ ਕੱਤਕ ਦੀ ਪੂਰਨਮਾਸ਼ੀ ਸੀ। ਉਦੋਂ ਤੋਂ ਹੀ ਕੱਤਕ ਦੀ ਪੂਰਨਮਾਸ਼ੀ 'ਤੇ ਲੋਕ ਇਸ਼ਨਾਨ ਕਰਨ ਲਈ ਇਥੇ ਆਉਂਦੇ ਹਨ।

ਇਹ ਮੰਨਿਆ ਜਾਂਦਾ ਹੈ ਕਿ ਇਹ ਪਵਿੱਤਰ ਸਰੋਵਰ ਸਤਜੁੱਗ ਦੇ ਸਮੇਂ ਤੋਂ ਹੈ। ਇਸ ਦਾ ਅਕਾਰ ਅੱਧੇ ਚੰਦਰਮਾ ਵਰਗਾ ਹੈ। ਇਸ ਤੀਰਥ ਉਤੇ ਰਿਸ਼ੀਆਂ-ਮੁਨੀਆਂ ਤੇ ਦੇਵਤਿਆਂ ਨੇ ਇਕੱਠੇ ਹੋ ਕੇ ਸੋਮਜੱਗ ਕੀਤਾ। ਇਸ ਲਈ ਇਸ ਪਵਿੱਤਰ ਸਰੋਵਰ ਦਾ ਨਾਮ ਸੋਮਸਰ ਵੀ ਹੈ। ਇਸ ਸਰੋਵਰ ਦੇ ਜਲ ਨੂੰ ਅੰਮ੍ਰਿਤ ਤੁਲ ਮੰਨਿਆ ਗਿਆ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਜਗਤ ਜਲੰਦੇ ਦਾ ਉਧਾਰ ਕਰਦੇ ਹੋਏ ਹਰਿਦੁਆਰ ਤੋਂ ਸਹਾਰਨਪੁਰ ਹੁੰਦੇ ਹੋਏ ਸੰਮਤ 1584 ਬਿਕਰਮੀ ਨੂੰ ਕੱਤਕ ਦੀ ਪੂਰਨਮਾਸ਼ੀ ਨੂੰ ਇਸ ਅਸਥਾਨ 'ਤੇ ਪੁੱਜੇ। ਸੰਗਤਾਂ ਨੂੰ ਸੰਬੋਧਨ ਕਰਦਿਆਂ ਗੁਰੂ ਸਾਹਿਬ ਨੇ ਫ਼ੁਰਮਾਇਆ ਕਿ ਸੰਗਤ ਵਿੱਚ ਜੁੜ ਬੈਠ ਕੇ ਆਪਣੇ ਸਿਰਜਣਹਾਰੇ ਦੀ ਉਸਤਤ ਕਰਕੇ ਅਤੇ ਗੁਰੂ ਸਾਹਿਬ

ਦੇ ਉਪਦੇਸ਼ ਨੂੰ ਗ੍ਰਹਿਣ ਕਰਕੇ ਹੀ ਜੀਵ ਦਾ ਉਧਾਰ ਹੋ ਸਕਦਾ ਹੈ। ਗੁਰੂ ਸਾਹਿਬ ਨੇ ਫ਼ੁਰਮਾਇਆ:

ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ॥
ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ॥
ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ॥
ਸਾਧ ਭਲੇ ਅਣਨਾਤਿਆ ਚੋਰਿ ਸਿ ਚੋਰਾ ਚੋਰ॥
(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ 789)

ਗੁਰੂ ਸਾਹਿਬ ਦੇ ਕਪਾਲ ਮੋਚਨ ਦੇ ਪੜਾਅ ਦੌਰਾਨ ਇੱਕ ਸੇਠ ਨੇ ਸਾਰੇ ਸਾਧੂ ਸੰਤਾਂ ਨੂੰ ਭੋਜਨ ਲਈ ਬੁਲਾਇਆ। ਜਦੋਂ ਪੰਗਤ ਲੱਗ ਗਈ ਤਾਂ ਉਸ ਸਮੇਂ ਸੇਠ ਦੇ ਘਰ ਲੜਕੇ ਨੇ ਜਨਮ ਲਿਆ। ਜਦੋਂ ਉਥੇ ਬਿਰਾਜਮਾਨ ਸਾਰੇ ਪੰਡਤਾਂ ਨੇ ਸੂਤਕ ਕਹਿ ਕੇ ਭੋਜਨ ਖਾਣਾ ਛੱਡ ਦਿੱਤਾ ਤਾਂ ਗੁਰੂ ਸਾਹਿਬ ਨੇ ਫੁਰਮਾਇਆ:

ਜੇਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ॥
ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ॥
ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ॥
ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ॥
ਸੂਤਕੁ ਕਿਉ ਕਰਿ ਰਖੀਐ ਸੂਤਕੁ ਪਵੈ ਰਸੋਇ॥
ਨਾਨਕ ਸੂਤਕੁ ਏਵ ਨ ਉਤਰੈ ਗਿਆਨ ਉਤਾਰੇ ਧੋਇ॥੧॥

ਇਹ ਸ਼ਬਦ ਸੁਣ ਕੇ ਪੰਡਤ, ਸਾਧੂ ਤੇ ਸੇਠ ਗੁਰੂ ਸਾਹਿਬ ਦੇ ਚਰਨੀਂ ਪੈ ਗਏ। ਗੁਰੂ ਸਾਹਿਬ ਜੀ ਦੇ ਕਪਾਲ ਮੋਚਨ ਵਿਖੇ ਆਮਦ ਬਾਰੇ ਗਿਆਨੀ ਗਿਆਨ ਸਿੰਘ ਨੇ ਆਪਣੀ ਪੁਸਤਕ 'ਤਵਾਰੀਖ ਗੁਰੂ ਖਾਲਸਾ' ਤੇ ਗਿਆਨੀ ਤਰਲੋਕ ਸਿੰਘ ਨੇ ਆਪਣੀ ਪੁਸਤਕ 'ਜੀਵਨ ਦਸ ਗੁਰੂ ਸਾਹਿਬਾਨ' ਵਿਚ ਜ਼ਿਕਰ ਕੀਤਾ ਹੈ।

ਭਗਵਾਨ ਰਾਮ ਨੇ ਰਾਵਣ ਨੂੰ ਮਾਰਣ ਤੋਂ ਬਾਅਦ ਇਥੇ ਆ ਕੇ ਰਾਮਘਾਟ 'ਤੇ ਇਸ਼ਨਾਨ ਕੀਤਾ। ਰਾਮਘਾਟ ਇਸ ਪਵਿੱਤਰ ਸਰੋਵਰ ਦੇ ਪੱਛਮ ਵੱਲ ਹੈ। ਕਪਾਲ ਮੋਚਨ ਦੇ ਨਾਲ ਹੀ ਰਿਣ ਮੋਚਨ ਸਰੋਵਰ ਹੈ। ਪ੍ਰਾਚੀਨ ਸਮੇਂ ਵਿੱਚ ਇਸ ਦਾ ਨਾਮ, "ਸਤਿਆ ਨਾਰਾਇਣ ਤੀਰਥ" ਸੀ ਕਿਉਂਕਿ ਪ੍ਰਾਚੀਨ ਕਾਲ ਵਿਚ ਇਥੇ ਹੀ 'ਸਤਿਆ ਨਾਰਾਇਣ ਯਗ' ਸੰਪੰਨ ਹੋਇਆ ਸੀ। ਕੁਰੂਖੇਤਰ ਦਾ ਯੁੱਧ ਸਮਾਪਤ ਕਰਕੇ ਪੰਜਾਂ ਪਾਂਡਵਾਂ, ਦ੍ਰੋਪਤੀ ਤੇ ਭਗਵਾਨ ਕ੍ਰਿਸ਼ਨ ਨੇ ਇਥੇ ਆਕੇ ਪਵਿੱਤਰ ਸਰੋਵਰ ਵਿੱਚ ਇਸ਼ਨਾਨ ਕੀਤਾ। ਕਿਉਂਕਿ ਉਹ ਮਹਾਂਭਾਰਤ ਦੇ ਯੁੱਧ ਵਿੱਚ ਆਪਣੇ ਸਕੇ ਸੰਬੰਧੀਆਂ ਨੂੰ ਮਾਰਕੇ ਆਏ ਸੀ। ਯੁੱਧ ਦੌਰਾਨ ਇਸਤੇਮਾਲ ਕੀਤੇ ਸ਼ਸਤਰ ਉਨ੍ਹਾਂ ਨੇ ਇਸੇ ਪਵਿਤਰ ਜਲ ਨਾਲ ਧੋਤੇ ਤੇ ਆਪ ਇਸ ਸਰੋਵਰ ਵਿਚ ਇਸ਼ਨਾਨ ਕਰਕੇ ਹੱਤਿਆ ਰੂਪੀ ਰਿਣ ਉਤਾਰਿਆ। ਜਿਸ ਕਰਕੇ ਇਸ ਦਾ ਨਾਮ, "ਰਿਣ ਮੋਚਨ ਸਰੋਵਰ" ਪੈ ਗਿਆ। ਇਥੇ ਇੱਕ ਮੰਦਰ ਵੀ ਬਣਿਆ ਹੋਇਆ



ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੇ ਉਪਰਲੀ ਤਸਵੀਰ ਵਿੱਚ
ਸ੍ਰੀ ਗੁਰੂ ਨਾਨਕ ਦੇਵ ਜੀ ਦੀ ਯਾਦ ਨੂੰ ਸਮਰਪਿਤ ਇਹ ਦੋਵੇਂ ਗੁਰਦੁਆਰੇ
ਇੱਕੋ ਕੰਪਲੈਕਸ ਵਿੱਚ ਕਪਾਲ ਮੋਚਨ ਵਿਖੇ ਸਥਿਤ ਹਨ





ਪਵਿੱਤਰ ਤੀਰਥ ਅਸਥਾਨ ਕਪਾਲ ਮੋਚਨ ਦੀ ਮਹਾਨਤਾ ਨੂੰ ਦਰਸਾਉਂਦਾ ਹੋਇਆ ਉੱਥੇ ਲੱਗਾ ਬੋਰਡ





ੴ ਸਤਿਗੁਰ ਪ੍ਰਸਾਦਿ ॥

# ਇਤਿਹਾਸ

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜਗਤ ਜਲੰਦੇ ਦਾ ਉਧਾਰ ਕਰਦੇ ਹੋਏ ਹਰਿਦੁਆਰ ਤੋਂ ਸਹਾਰਨਪੁਰ ਹੁੰਦੇ ਹੋਏ, ਸੰਮਤ-1584 ਬਿਕਰਮੀ ਨੂੰ ਕੱਤਕ ਦੀ ਪੂਰਨਮਾਸ਼ੀ ਨੂੰ ਇਸ ਸਥਾਨ ਤੇ ਪੁੱਜੇ। ਗੁਰੂ ਸਾਹਿਬ ਦੇ ਪੜਾਅ ਦੇ ਦੌਰਾਨ ਇਕ ਸੇਠ ਨੇ ਸਮੂਹ ਸਾਧ ਸੰਤਾਂ ਨੂੰ ਭੋਜਨ ਕਰਵਾਇਆ ਜਦੋਂ ਪੰਗਤਾਂ ਲਗ ਗਈਆਂ ਤਾਂ ਉਸ ਸੇਠ ਦੇ ਘਰ ਬੱਚੇ ਨੇ ਜਨਮ ਲਿਆ ਤਾਂ ਸਾਰੇ ਪੰਡਤਾਂ ਸਾਧ ਸੰਤਾਂ ਨੇ ਸੂਤਕ ਕਰਕੇ ਭੋਜਨ ਛੋੜ ਦਿਤਾ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਫੁਰਮਾਇਆ :

ਸਲੋਕ ਮਹਲਾ ੧

ਜੇ ਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ ॥ ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ ॥
ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ ॥ ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ ॥
ਸੂਤਕੁ ਕਿਉ ਕਰਿ ਰਖੀਐ ਸੂਤਕੁ ਪਵੈ ਰਸੋਇ ॥ ਨਾਨਕ ਸੂਤਕੁ ਏਵ ਨ ਉਤਰੈ ਗਿਆਨੁ ਉਤਾਰੇ ਧੋਇ ॥੧॥

ਇਹ ਸ਼ਬਦ ਸੁਣ ਕੇ ਸਾਧੂ ਸੰਤ ਤੇ ਪੰਡਤ ਗੁਰੂ ਸਾਹਿਬ ਦੇ ਚਰਨੀ ਪੈ ਗਏ ਅਤੇ ਗੁਰੂ ਜੀ ਦੇ ਸਿਖ ਬਣ ਗਏ।

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਸੰਮਤ-1746 ਵਿਚ ਭੰਗਾਣੀ ਦੇ ਯੁਧ ਜਿੱਤਣ ਤੋਂ ਉਪਰੰਤ ਇਸ ਸਥਾਨ ਪਰ ਪੁਜੇ ਅਤੇ-52 ਦਿਨ ਵਿਸ਼ਰਾਮ ਕੀਤਾ ਜਿਹੜੇ ਲੋਕ ਸਰੋਵਰਾਂ ਦੀ ਬੇਅਦਬੀ ਕਰਦੇ ਸਨ ਗੁਰੂ ਸਾਹਿਬ ਨੇ ਹੁਕਮ ਕੀਤਾ ਉਨਾ ਦੀਆਂ ਪੱਗਾਂ ਉਤਰਵਾਈਆਂ ਤੇ [illegible] ਕਰਕੇ ਸਿੰਘਾਂ ਨੂੰ ਸਿਰੋਪਾਓ ਬਖਸ਼ਿਸ਼ ਕੀਤੇ। ਇਸ ਸਥਾਨ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਪੰਡਤਾਂ ਨੂੰ ਹੁਕਮਨਾਮਾ ਬਖਸ਼ਿਸ਼ ਕੀਤਾ ਜੋ ਹੁਣ [illegible] ਕੋਲ ਮੌਜੂਦ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਪ੍ਰਕਾਸ਼ ਉਤਸਵ ਕੱਤਕ ਦੀ ਪੂਰਨਮਾਸ਼ੀ ਨੂੰ ਬੜੀ ਸਰਧਾ ਤੇ ਉਤਸ਼ਾਹ ਨਾਲ ਮਨਾਇਆ ਜਾਂਦਾ ਹੈ। ਦੂਰੋਂ-ਦੂਰੋਂ ਸੰਗਤਾਂ ਦਰਸ਼ਨ ਕਰਕੇ ਤੇ ਸਰੋਵਰ ਵਿਚ ਇਸ਼ਨਾਨ ਕਰਕੇ ਮਨੋਕਾਮਨਾ ਪੂਰੀਆਂ ਕਰਦੀਆਂ ਹਨ।

"ਹਰ ਮਜ਼ਹਬ ਦੇ ਪ੍ਰਾਣੀ ਮਾਨਵ ਹਨ"

ਮੈਨੇਜਰ,
ਗੁ: ਪ੍ਰ: ਪਹਿਲੀ ਤੇ ਦਸਵੀਂ,
ਕਪਾਲ ਮੋਚਨ (ਯਮੁਨਾ ਨਗਰ)

ਸ੍ਰੀ ਗੁਰੂ ਨਾਨਕ ਦੇਵ ਜੀ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਕਪਾਲ ਮੋਚਨ ਵਿੱਖੇ ਜਾਣ ਦੀ ਗਵਾਹੀ ਭਰਦਾ ਉੱਥੇ ਲੱਗੇ ਬੋਰਡ ਤੇ ਲਿਖਿਆ ਇਤਿਹਾਸ





ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਕਪਾਲ ਮੋਚਨ ਵਿਖੇ
ਮੰਦਰ ਦੇ ਪੁਜਾਰੀ ਜਿਸ ਨੇ ਗੁਰੂ ਜੀ ਦੀ ਬਹੁਤ ਸੇਵਾ ਕੀਤੀ ਸੀ,
ਨੂੰ ਭੇਂਟ ਕੀਤੇ ਗਏ ਹੁਕਮਨਾਮੇ

ਹੈ ਜਿਸ ਦਾ ਨਾਮ 'ਰਾਮ ਮੰਦਰ' ਹੈ। ਇਹ ਬਾਦਸ਼ਾਹ ਅਕਬਰ ਦੇ ਸਮੇਂ ਦਾ ਬਣਿਆ ਮੰਨਿਆ ਜਾਂਦਾ ਹੈ।

ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਮਤ 1742 ਵਿੱਚ ਪਾਉਂਟਾ ਸਾਹਿਬ ਜਾਂਦੇ ਹੋਏ ਕੁਝ ਦਿਨਾਂ ਲਈ ਇਥੇ ਵਿਸ਼ਰਾਮ ਕੀਤਾ। ਸੰਮਤ 1746 ਵਿੱਚ ਭੰਗਾਣੀ ਦੇ ਯੁੱਧ ਤੋਂ ਉਪਰੰਤ ਆਪ ਇਸ ਅਸਥਾਨ 'ਤੇ ਪੁੱਜੇ ਤੇ 52 ਦਿਨ ਲੰਮਾ ਸਮਾਂ ਵਿਸ਼ਰਾਮ ਕੀਤਾ। ਇਥੇ ਰਹਿੰਦਿਆਂ ਗੁਰੂ ਜੀ ਨੇ ਦੇਖਿਆ ਕਿ ਆਲੇ ਦੁਆਲੇ ਦੇ ਪਿੰਡਾਂ ਦੇ ਲੋਕ ਸਰੋਵਰਾਂ ਦੀ ਬੜੀ ਬੇਅਦਬੀ ਕਰਦੇ ਹਨ ਤਾਂ ਉਨ੍ਹਾਂ ਨੇ ਆਪਣੇ ਸਿੰਘਾਂ ਨੂੰ ਹੁਕਮ ਦਿੱਤਾ ਕਿ ਜਿਹੜੇ ਵੀ ਇਹਨਾਂ ਸਰੋਵਰਾਂ ਦੀ ਬੇਅਦਬੀ ਕਰਦੇ ਹਨ, ਉਨ੍ਹਾਂ ਦੀਆਂ ਪੱਗੜੀਆਂ ਉਤਾਰ ਲਵੋ। ਗੁਰੂ ਸਾਹਿਬ ਦਾ ਹੁਕਮ ਮੰਨਦਿਆਂ ਸਿੰਘਾਂ ਨੇ ਸਰੋਵਰਾਂ ਦੀ ਬੇਅਦਬੀ ਕਰਨ ਵਾਲਿਆਂ ਦੀਆਂ ਪਗੜੀਆਂ ਉਤਾਰਨੀਆਂ ਸ਼ੁਰੂ ਕਰ ਦਿੱਤੀਆਂ। ਇਸ ਤਰ੍ਹਾਂ ਗੁਰੂ ਸਾਹਿਬ ਨੇ ਸਰੋਵਰਾਂ ਦੀ ਪਵਿੱਤਰਤਾ ਬਹਾਲ ਕੀਤੀ।

ਇਸ ਅਸਥਾਨ 'ਤੇ ਹੀ ਗੁਰੂ ਸਾਹਿਬ ਨੇ ਭੰਗਾਣੀ ਦੀ ਜੰਗ ਦੇ ਯੋਧਿਆਂ ਨੂੰ ਸੂਰਬੀਰਤਾ ਦਿਖਾਉਣ ਬਦਲੇ ਸਿਰੋਪਾਓ ਬਖ਼ਸ਼ਿਸ਼ ਕੀਤੇ। ਕਿਹਾ ਜਾਂਦਾ ਹੈ ਕਿ ਸਿਰੋਪਾਓ ਦੇਣ ਸਮੇਂ ਦਸਤਾਰਾਂ ਘਟ ਗਈਆਂ ਤੇ ਨੇੜੇ ਦੇ ਸ਼ਹਿਰ ਵਿਚੋਂ ਦਸਤਾਰਾਂ ਨਾ ਮਿਲੀਆਂ ਤਾਂ ਗੁਰੂ ਸਾਹਿਬ ਨੇ ਸਰੋਵਰਾਂ ਦੀ ਬੇਅਦਬੀ ਕਰਨ ਵਾਲਿਆਂ ਦੀਆਂ ਉਤਾਰੀਆਂ ਹੋਈਆਂ ਪਗੜੀਆਂ ਨੂੰ ਨਵੀਆਂ ਕਰਨ ਦਾ ਕੌਤਕ ਵੀ ਕੀਤਾ ਤੇ ਇਨ੍ਹਾਂ ਦੇ ਸਿਰੋਪਾਓ ਦਿੱਤੇ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਥੇ ਰਹਿੰਦਿਆਂ ਹੋਇਆਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਉਤਸਵ ਵੀ ਮਨਾਇਆ ਅਤੇ ਗੁਰੂ ਜੀ ਦੀ ਕਪਾਲ ਮੋਚਨ ਵਿਖੇ ਆਮਦ ਦੀ ਯਾਦ ਵੀ ਤਾਜ਼ਾ ਕੀਤੀ। ਗੁਰੂ ਸਾਹਿਬ ਨੇ ਆਪਣੇ ਸਿੱਖਾਂ ਨੂੰ ਹੁਕਮ ਜਾਰੀ ਕੀਤਾ ਕਿ ਉਹ ਹਰ ਸਾਲ ਕੱਤਕ ਦੀ ਪੂਰਨਮਾਸ਼ੀ ਨੂੰ ਕਪਾਲ ਮੋਚਨ ਵਿਖੇ ਪੁੱਜ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਦਿਹਾੜਾ ਪੂਰੀ ਸ਼ਰਧਾ ਤੇ ਸਤਿਕਾਰ ਨਾਲ ਮਨਾਉਣ।

ਕਪਾਲ ਮੋਚਨ ਦੇ ਅਸਥਾਨ 'ਤੇ ਜਦੋਂ ਗੁਰੂ ਜੀ ਪੂਰੇ 52 ਦਿਨ ਰਹੇ ਤਾਂ ਉਸ ਵੇਲੇ ਦੇ ਮੰਦਰ ਦੇ ਪੁਜਾਰੀ ਨੇ ਗੁਰੂ ਸਾਹਿਬ ਦੀ ਬੜੀ ਸੇਵਾ ਕੀਤੀ। ਇਸ ਸੇਵਾ ਤੋਂ ਖੁਸ਼ ਹੋ ਕੇ ਗੁਰੂ ਜੀ ਨੇ ਆਪਣੇ ਹਸਤਾਖ਼ਰ ਵਾਲੀ ਲਿਖਤ ਉਸ ਪੁਜਾਰੀ ਨੂੰ ਦਿੱਤੀ। ਇਸ ਉਪਰੰਤ ਦੋ ਹੋਰ ਲਿਖਤਾਂ ਵੀ ਦਿੱਤੀਆਂ। ਇਹ ਲਿਖਤਾਂ ਪੀੜ੍ਹੀ ਦਰ ਪੀੜ੍ਹੀ ਮੰਦਰ ਦੇ ਪੁਜਾਰੀ ਕੋਲ ਚਲੀਆਂ ਆ ਰਹੀਆਂ ਹਨ। ਅੱਜ ਵੀ ਅਸੀਂ ਇਨ੍ਹਾਂ ਲਿਖਤਾਂ ਨੂੰ ਉਸ ਮੰਦਰ ਦੇ ਪੁਜਾਰੀ ਕੋਲ ਦੇਖ ਸਕਦੇ ਹਾਂ। ਇਨ੍ਹਾਂ ਤਿੰਨਾਂ ਲਿਖਤਾਂ ਨੂੰ ਹੁਣ ਪੁਜਾਰੀ ਨੇ ਸ਼ੀਸ਼ੇ ਵਿਚ ਜੁੜਾ ਲਿਆ ਹੈ। ਗੁਰੂ ਜੀ ਦੀਆਂ ਇਨ੍ਹਾਂ ਲਿਖਤਾਂ ਦੇ ਸਿੱਖ ਬੜੀ ਸ਼ਰਧਾ ਤੇ ਪ੍ਰੇਮ ਨਾਲ ਦਰਸ਼ਨ ਕਰਦੇ ਹਨ ਤੇ ਪੁਜਾਰੀ ਜੀ ਨੂੰ ਇਨ੍ਹਾਂ ਦੀ ਦਰਸ਼ਨ ਭੇਟਾ ਦਿੰਦੇ ਹਨ ਜਿਸ ਨਾਲ ਉਹ ਆਪਣਾ ਗੁਜ਼ਾਰਾ ਚਲਾਉਂਦੇ ਹਨ। ਜਦੋਂ ਮੈਂ ਕਪਾਲ ਮੋਚਨ ਗਈ ਤਾਂ ਗੁਰੂ ਜੀ ਦੁਆਰਾ ਭੇਟ ਕੀਤੀਆਂ ਗਈਆਂ ਇਨ੍ਹਾਂ ਲਿਖਤਾਂ ਦੇ ਦਰਸ਼ਨ ਕੀਤੇ ਤੇ ਇਨ੍ਹਾਂ ਦੀਆਂ ਫੋਟੋਆਂ ਵੀ ਖਿੱਚੀਆਂ ਜੋ ਤੁਸੀਂ ਨਾਲ ਦੇ ਪੰਨੇ ਉੱਤੇ ਦੇਖ ਸਕਦੇ ਹੋ। ਗੁਰੂ ਜੀ ਦੀ ਇੱਕ ਹਸਤ ਲਿਖਤ ਲੰਮਾ ਸਮਾਂ ਹੋਣ ਕਾਰਨ ਬਹੁਤ ਹੀ ਖਸਤਾ ਹਾਲਤ ਵਿਚ ਹੈ।

ਅੰਤਿਕਾ-4

# ਭਾਈ ਨੰਦ ਲਾਲ ਗੋਯਾ ਦੀ ਸ਼ਰਧਾ ਭਾਵਨਾ

ਭਾਈ ਨੰਦ ਲਾਲ ਗੋਯਾ ਦੁਆਰਾ ਫ਼ਾਰਸੀ ਵਿੱਚ 'ਗੰਜ ਨਾਮਾ' ਲਿਖਿਆ ਗਿਆ। ਇਹ ਵਾਰਤਕ ਅਤੇ ਕਾਵਿ ਦੀ ਸਾਂਝੀ ਰਚਨਾ ਹੈ। ਇਸ ਰਚਨਾ ਵਿੱਚ ਭਾਈ ਸਾਹਿਬ ਨੇ ਸਿੱਖ ਧਰਮ ਦੇ ਮੋਢੀ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ ਸਾਰੇ ਗੁਰੂਆਂ ਦੀ ਵੱਖ ਵੱਖ ਉਸਤਤਿ ਕੀਤੀ ਹੈ। ਇਸ ਵਿੱਚ ਉਨ੍ਹਾਂ ਨੇ ਆਪਣੀ ਅਥਾਹ ਸ਼ਰਧਾ ਦਾ ਪ੍ਰਗਟਾ ਕੀਤਾ ਹੈ। ਦਸ਼ਮੇਸ਼ ਪਿਤਾ ਦੀ ਉਸਤਤਿ ਵਿੱਚ ਉਨ੍ਹਾਂ ਨੇ ਜੋ ਫ਼ਾਰਸੀ ਵਿੱਚ ਲਿਖਿਆ ਹੈ, ਉਸ ਵਿਚੋਂ ਕੁਝ ਕੁ ਕਾਵਿ ਟੂਕਾਂ ਦਾ ਮੈਂ ਇਥੇ ਅਰਥਾਂ ਸਮੇਤ ਵਰਨਣ ਕਰ ਰਹੀ ਹਾਂ:

ਨਾਸਿਰੋ ਮਨਸੂਰ ਗੁਰ ਗੋਬਿੰਦ ਸਿੰਘ
ਈਜ਼ਦਿ ਮਨਜ਼ੂਰ ਗੁਰੂ ਗੋਬਿੰਦ ਸਿੰਘ॥

ਗ਼ਰੀਬਾਂ ਦਾ ਰਾਖਾ ਗੁਰੂ ਗੋਬਿੰਦ ਸਿੰਘ-ਰੱਬ ਦੀ ਰੱਖਿਆ ਵਿਚ ਗੁਰੂ ਗੋਬਿੰਦ ਸਿੰਘ-ਰੱਬ ਵਲੋਂ ਪਰਵਾਣ ਗੁਰੂ ਗੋਬਿੰਦ ਸਿੰਘ।

ਹੱਕ ਹੱਕ ਆਗਾਹ ਗੁਰ ਗੋਬਿੰਦ ਸਿੰਘ
ਸ਼ਾਹਿ ਸ਼ਹਨਸ਼ਾਹ ਗੁਰ ਗੋਬਿੰਦ ਸਿੰਘ॥

ਗੁਰੂ ਗੋਬਿੰਦ ਸਿੰਘ ਸੱਚ ਦੇ ਜਾਨਣ ਹਾਰਿਆਂ ਲਈ ਸੱਚ ਹੈ,
ਗੁਰੂ ਗੋਬਿੰਦ ਸਿੰਘ ਬਾਦਸ਼ਾਹਾਂ ਦਾ ਬਾਦਸ਼ਾਹ ਹੈ।

ਫ਼ਾਇਜ਼ੁਲ ਅਨਵਾਰ ਗੁਰ ਗੋਬਿੰਦ ਸਿੰਘ
ਕਾਸ਼ਫੁਲ ਅਸਰਾਰ ਗੁਰ ਗੋਬਿੰਦ ਸਿੰਘ॥

ਗੁਰੂ ਗੋਬਿੰਦ ਸਿੰਘ ਰੱਬੀ ਨੂਰ ਦੀ ਬਖਸ਼ਿਸ਼ ਕਰਨ ਵਾਲਾ ਹੈ,
ਗੁਰੂ ਗੋਬਿੰਦ ਸਿੰਘ ਰੱਬੀ ਰਮਜ਼ਾਂ ਨੂੰ ਖੋਲ੍ਹਣ ਵਾਲਾ ਹੈ।

ਖ਼ਾਜ਼ਨਿ ਹਰ ਗੰਜ ਗੁਰ ਗੋਬਿੰਦ ਸਿੰਘ
ਬਰਹਮਿ ਹਰ ਰੰਜ ਗੁਰ ਗੋਬਿੰਦ ਸਿੰਘ॥

ਗੁਰੂ ਗੋਬਿੰਦ ਸਿੰਘ ਹਰ ਖ਼ਜ਼ਾਨੇ ਦਾ ਖ਼ਜ਼ਾਨਚੀ ਹੈ,
ਗੁਰੂ ਗੋਬਿੰਦ ਸਿੰਘ ਹਰ ਦੁੱਖ ਦਰਦ ਨੂੰ ਦੂਰ ਕਰਨ ਵਾਲਾ ਹੈ।

ਦਾਵਰਿ ਆਫ਼ਾਕ ਗੁਰ ਗੋਬਿੰਦ ਸਿੰਘ
ਦਰ ਦੋ ਆਲਮ ਤਾਕ ਗੁਰ ਗੋਬਿੰਦ ਸਿੰਘ॥

ਗੁਰੂ ਗੋਬਿੰਦ ਸਿੰਘ ਦੋਹਾਂ ਜਹਾਨਾਂ ਦਾ ਹਾਕਮ ਹੈ,
ਦੋਹਾਂ ਜਹਾਨਾਂ ਵਿਚ ਗੁਰੂ ਗੋਬਿੰਦ ਸਿੰਘ ਦੇ ਬਰਾਬਰ ਦਾ ਹੋਰ ਕੋਈ ਨਹੀਂ ਹੈ।

ਖ਼ਾਲਿਸੋ ਬੇ-ਕੀਨਾ ਗੁਰ ਗੋਬਿੰਦ ਸਿੰਘ
ਹੱਕ ਹੱਕ ਆਈਨਾ ਗੁਰ ਗੋਬਿੰਦ ਸਿੰਘ॥

ਗੁਰੂ ਗੋਬਿੰਦ ਸਿੰਘ ਦਿਲ ਦਾ ਸਾਫ਼ ਅਤੇ ਵੈਰ ਭਾਵ ਤੋਂ ਖ਼ਾਲੀ ਹੈ,
ਗੁਰੂ ਗੋਬਿੰਦ ਸਿੰਘ ਆਪ ਸੱਚ ਹੈ ਅਤੇ ਸੱਚ ਦਾ ਸ਼ੀਸ਼ਾ ਹੈ।

ਹੱਕ ਹੱਕ ਅੰਦੇਸ਼ ਗੁਰ ਗੋਬਿੰਦ ਸਿੰਘ
ਬਾਦਸ਼ਾਹ ਦਰਵੇਸ਼ ਗੁਰ ਗੋਬਿੰਦ ਸਿੰਘ॥

ਗੁਰੂ ਗੋਬਿੰਦ ਸਿੰਘ ਸੱਚ ਦਾ ਸੱਚਾ ਸੱਚਾ ਅਨੁਭਵੀ ਹੈ,
ਦਰਵੇਸ਼ ਗੁਰੂ ਗੋਬਿੰਦ ਸਿੰਘ ਪਾਤਸ਼ਾਹ ਹੈ।

ਮਕਰਮੁਲ-ਫ਼ੈਜ਼ਾਲ ਗੁਰ ਗੋਬਿੰਦ ਸਿੰਘ
ਮੁਨਇਮੁ ਲ-ਮੁਤਆਲ ਗੁਰ ਗੋਬਿੰਦ ਸਿੰਘ॥

ਗੁਰੂ ਗੋਬਿੰਦ ਸਿੰਘ ਬਖ਼ਸ਼ਿਸ਼ਾਂ ਕਰਨ ਵਾਲਾ ਹੈ,
ਗੁਰੂ ਗੋਬਿੰਦ ਸਿੰਘ ਦੌਲਤਾਂ ਤੇ ਨਿਆਮਤਾਂ ਦੇਣ ਵਾਲਾ ਹੈ।

ਫ਼ੈਜ਼ਿ ਸੁਬਹਾਨ ਜ਼ਾਤਿ ਗੁਰ ਗੋਬਿੰਦ ਸਿੰਘ
ਨੂਰਿ ਹੱਕ ਲਮਆਤ ਗੁਰ ਗੋਬਿੰਦ ਸਿੰਘ॥

ਗੁਰੂ ਗੋਬਿੰਦ ਸਿੰਘ ਸਰਬ ਸ਼ਕਤੀਮਾਨ ਵਾਹਿਗੁਰੂ ਦੀ ਮਿਹਰ ਹੈ,
ਗੁਰੂ ਗੋਬਿੰਦ ਸਿੰਘ ਰੱਬ ਦੇ ਨੂਰ ਦੀ ਕਿਰਨਾਂ ਭਰੀ ਰੌਸ਼ਨੀ ਹੈ।

ਨਾਜ਼ਿਰਾਨਿ ਰੂਇ ਗੁਰ ਗੋਬਿੰਦ ਸਿੰਘ
ਮਸਤਿ ਹੱਕ ਦਰ ਕੂਇ ਗੁਰ ਗੋਬਿੰਦ ਸਿੰਘ॥

ਗੁਰੂ ਗੋਬਿੰਦ ਸਿੰਘ ਦੇ ਮੁਖੜੇ ਦੇ ਦਰਸ਼ਨ ਕਰਨ ਵਾਲੇ,

ਗੁਰੂ ਗੋਬਿੰਦ ਸਿੰਘ ਦੀ ਗਲੀ ਵਿਚ ਉਸਦੀ ਪ੍ਰੀਤੀ ਵਿਚ ਮਸਤ ਹੋ ਜਾਂਦੇ ਹਨ।

ਕਾਦਿਰਿ ਹਰ ਕਾਰ ਗੁਰ ਗੋਬਿੰਦ ਸਿੰਘ
ਬੇਕਸਾਂ-ਰਾ ਯਾਰ ਗੁਰ ਗੋਬਿੰਦ ਸਿੰਘ॥

ਗੁਰੂ ਗੋਬਿੰਦ ਸਿੰਘ ਹਰ ਕਾਰਜ ਦੇ ਸਮਰੱਥ ਹਨ,
ਗੁਰੂ ਗੋਬਿੰਦ ਸਿੰਘ ਨਿਆਸਰਿਆਂ ਦੇ ਆਸਰਾ ਹਨ।

ਅਸ਼ਰ ਕੁੱਦਸੀ ਰਾਮਿ ਗੁਰ ਗੋਬਿੰਦ ਸਿੰਘ
ਵਾਸਿਫ਼ਿ ਇਕਰਾਮ ਗੁਰ ਗੋਬਿੰਦ ਸਿੰਘ॥

ਸਾਰੇ ਪਵਿੱਤ੍ਰ ਫ਼ਰਿਸ਼ਤੇ ਗੁਰੂ ਗੋਬਿੰਦ ਸਿੰਘ ਦੇ ਤਾਬਿਆਂ ਹਨ,
ਅਤੇ ਗੁਰੂ ਗੋਬਿੰਦ ਸਿੰਘ ਦੀਆਂ ਬਖ਼ਸ਼ਸ਼ਾਂ ਦੀ ਸਿਫ਼ਤ ਕਰਨ ਵਾਲੇ ਹਨ॥

ਆਲਮੇ ਰੌਸ਼ਨ ਜ਼ਿ ਗੁਰ ਗੋਬਿੰਦ ਸਿੰਘ
ਜਾਨੋ ਦਿਲ ਗੁਲਸ਼ਨ ਜ਼ਿ ਗੁਰ ਗੋਬਿੰਦ ਸਿੰਘ॥

ਗੁਰੂ ਗੋਬਿੰਦ ਸਿੰਘ ਸਦਕਾ ਇਹ ਸੰਸਾਰ ਰੌਸ਼ਨ ਹੈ,
ਗੁਰੂ ਗੋਬਿੰਦ ਸਿੰਘ ਸਦਕਾ ਜਾਨ ਅਤੇ ਦਿਲ ਗੁਲਜ਼ਾਰ ਹੈ।

ਮੁਰਸ਼ਦ ਦਾਰੈਨ ਗੁਰ ਗੋਬਿੰਦ ਸਿੰਘ
ਬੀਨਸ਼ਿ ਹਰ ਐਨ ਗੁਰ ਗੋਬਿੰਦ ਸਿੰਘ॥

ਗੁਰੂ ਗੋਬਿੰਦ ਸਿੰਘ ਦੋਹਾਂ ਜਹਾਨਾਂ ਦੇ ਸਤਿਗੁਰੂ ਹਨ,
ਗੁਰੂ ਗੋਬਿੰਦ ਸਿੰਘ ਹਰ ਅੱਖ ਦੀ ਰੌਸ਼ਨੀ ਹਨ।

ਸ਼ਾਮਿਲਿ-ਲ-ਅਸ਼ਫਾਕ ਗੁਰ ਗੋਬਿੰਦ ਸਿੰਘ
ਕਾਮਿਲਿ-ਲ-ਅਖ਼ਲਾਕ ਗੁਰ ਗੋਬਿੰਦ ਸਿੰਘ॥

ਗੁਰੂ ਗੋਬਿੰਦ ਸਿੰਘ ਮਿਹਰਾਂ ਨਾਲ ਭਰਪੂਰ ਹਨ,
ਗੁਰੂ ਗੋਬਿੰਦ ਸਿੰਘ ਸਦਾਚਾਰ ਵਿਚ ਪਰੀਪੂਰਣ ਹਨ।

ਬਾਦ ਜਾਨਸ਼ ਫ਼ਿਦਾਇ ਗੁਰ ਗੋਬਿੰਦ ਸਿੰਘ
ਫ਼ਰਕਿ ਊ ਬਰ ਪਾਇ ਗੁਰ ਗੋਬਿੰਦ ਸਿੰਘ॥

ਰੱਬ ਕਰੇ! ਇਸ (ਨੰਦ ਲਾਲ) ਦੀ ਜਾਨ ਗੁਰੂ ਗੋਬਿੰਦ ਸਿੰਘ ਤੋਂ ਕੁਰਬਾਨ ਹੋਵੇ,
ਰੱਬ ਕਰੇ! ਉਸ ਦਾ ਸੀਸ ਗੁਰੂ ਗੋਬਿੰਦ ਸਿੰਘ ਦੇ ਚਰਨਾਂ ਤੇ ਟਿਕਿਆ ਰਹੇ।

-0-